# ਸਤਿਜੁਗ

ਬਿ. ੨੦੬੩ ਈ. ੨੦੦੭

## ਕੂਕਾ ਅੰਦੋਲਨ-੧੫੦ ਸਾਲ




ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ੧੨ ਅਪ੍ਰੈਲ ੧੮੫੭ ਈ. ਵਸਾਖੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਵਿੱਚ ਸੁਤੰਤਰਤਾ ਲਈ ਝੰਡਾ ਫਹਿਰਾਇਆ।

ਭਾਰਤ ਵਿੱਚ ਅਹਿੰਸਾ, ਸੁਦੇਸ਼ੀ ਤੇ ਨਾ-ਮਿਲਵਰਤਨ ਦੇ ਅੰਦੋਲਨ ਨੂੰ ਪ੍ਰਚੰਡ ਕਰਨ ਬਦਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਦੇਸ ਗਵਨ ਕੀਤਾ। ਏਸੇ ਕ੍ਰਾਂਤੀਕਾਰੀ ਪ੍ਰੋਗਰਾਮ ਨੂੰ ਅਪਣਾ ਕੇ ੧੯੪੭ ਈ. ਵਿੱਚ ਭਾਰਤ ਅਜ਼ਾਦ ਹੋਇਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਆਪ ਜੀ ਦੇ ਨਿੱਜੀ ਸੇਵਕ ਨਾਨੂੰ ਸਿੰਘ ਨੂੰ ਕਲਕੱਤੇ ਤੋਂ ਸਮੁੰਦਰੀ ਜਹਾਜ਼ ਰਾਹੀਂ ਰੰਗੂਨ (ਬਰਮਾ) ਭੇਜਿਆ ਗਿਆ। ਰੰਗੂਨ ਆਪ ਜੀ ਨੂੰ ਰਾਜਸੀ ਕੈਦੀ ਵਾਲੀਆਂ ਸਾਰੀਆਂ ਸਹੂਲਤਾਂ ਦੇ ਕੇ ਨਜ਼ਰਬੰਦ ਕੀਤਾ ਗਿਆ।

# ਹੁਕਮਨਾਮਾ-ਸ੍ਰੀ ਸਤਿਗੁਰੂ ਰਾਮ ਸਿੰਘ ਜੀ

## ਚੌਧੇ ਬਰਗਾ ਕੰਮ ਕਰਾਇ ਦੇਊਗਾ

ਏਥੇ ਸਾਡੇ ਪਾਸ ਇਕ ਬਡਾ ਗੋਰਾ ਆ ਕੇ ਪੁਛਣ ਲਗਾ ਤੁਮਾਰੇ ਪਾਸ ਨੈਣਾ ਸਿੰਘ ਆਇਆ? ਤੁਮਨੇ ਚਿਠੀ ਦਈ? ਅਸੀਂ ਕਹਾ ਨਹੀ ਦੇਖਾ ਨੈਣਾ ਸਿੰਘ। ਫਿਰ ਉਹ ਬੋਲਾ ਲਾਟ ਨੇ ਲਿਖਾ ਹੈ ਅਰ ਤੁਮਕੋ ਕਿਤੇ ਦੂਸਰੇ ਟਾਪੂ ਮੈ ਜਾਣਾ ਹੋਗਾ। ਅਕੇ ਤਾਂ ਜੇਲਖਾਨੇ ਮੈ ਜਾਣਾ ਹੋਊ। ਮੈਂ ਕਹਾ ਜਿਥੇ ਮਰਜੀ ਹੈ ਓਥੇ ਲੈ ਜਾਓ, ਤੁਸੀਂ ਆਪਣੇ ਬਚਨ ਕੀ ਬਾਤ ਕਰ ਲਓ। ਜਿਸ ਤਰ੍ਹਾਂ ਤੁਸੀਂ ਬਚੋ ਸੋ ਤੁਸੀਂ ਕਰੋ। ਬੋਲਤਾ ਗਿਆ ਹੈ ਪਰ ਹਾਲ ਠਹਿਰੇ ਹੋਏ ਹੈਨ। ਅਗੇ ਸੋ ਹੋਊ ਜੋ ਗੁਰੂ ਸਾਹਿਬ ਨੇ ਕਰਨੀ ਹੈ।

ਲਾਟ ਨੇ ਏਨਾ ਨੂ ਬਡੀ ਸ੍ਰਿਮਿੰਦਗੀ ਦਿਤੀ ਹੈ ਏਥੇ ਬਾਲਿਆ ਨੂ। ਏਨਾ ਦੇ ਹਥ ਕੋਈ ਬਾਤ ਆਈ ਨਹੀਂ, ਹੁਣ ਬਡਾ ਬੰਦੋਬਸਤ ਕਰਨ ਲਗੇ ਹੈ ਸਾਡੇ ਆਦਮੀ ਦੀ ਸਾਡੀ ਚਿਠੀ ਫਕੜਨ ਨੂ। ਗੁਰੂ ਸਾਹਿਬ ਈ ਪੜਦੇ ਕਜੇ ਹੈ। ਜੇ ਸਾਡੀ ਚਿਠੀ ਫੜਕ ਲੈਣ ਤਾਂ ਏ ਸਾਡੇ ਆਦਮੀ ਨੂੰ ਕੈਦ ਕਰ ਦੇਣਗੇ, ਸਾਨੂ -ਡੂੰਕੜ- ਕਿ ਜਾਣੇ ਕੇਹੜੇ ਟਾਪੂ ਲੈ ਜਾਣਗੇ। ਏਨਾ ਨੂੰ ਮੇਰੇ ਸਰੀਰ ਦਾ ਵਡਾ ਡਰ ਹੈ। ਮੈਂ ਤਾਂ ਕਿਸੇ ਨੂੰ ਕੁਛ ਨਹੀ ਕੀਤਾ। ਪਿਛੋਂ ਤਾਂ ਲਿਆਏ ਹੈਂ ਜੋ ਏਥੇ ਰਹਾ ਤਾ ਚੌਧੇ (੧੮੫੭ ਈ.) ਬਰਗਾ ਕੰਮ ਕਰਾਇ ਦੇਊਗਾ। ਅਰੁ ਹੁਣ ਏਹ ਡਰ ਹੈ ਭਾਈ ਚਿਠੀ ਭੇਜਕੇ ਪਿਛੇ ਸੂੜ ਕਰਾ ਦੇਊ, ਏਹੁ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂੰ, ਏਸ ਕਰਕੇ ਮੇਰੇ ਪਾਸ ਕਿਸੇ ਨੂੰ ਆਉਣ ਨਹੀ ਦਿੰਦੇ। ਏਥੇ ਸਾਨੂ ਸੁਖ ਵਡਾ ਹੈ, ਅਛੀ ਜਾਗਾ ਹੈ, ਵਿਚ ਖੂਹੀ ਹੈ। ਹਵਾ ਬਡੀ ਲਗਦੀ ਹੈ। ਭਜਨ ਬਾਣੀ ਗੁਰੂ ਅਛਾ ਕਰੌਂਦਾ ਹੈ। ਨਾਉਣ ਦਾ ਬਡਾ ਸੁਖ ਹੈ। ਇਕ ਦੁਖ ਵਡਾ ਹੈ ਸੰਗਤਿ ਦੇ ਵਿਛੋੜੇ ਦਾ। ਸੌ ਦੁਖ ਗੁਰੂ ਸਾਹਿਬ ਦੇ ਦੂਰਿ ਕਰਨ ਦਾ ਹੈ। ਗੁਰੂ ਚਾਹੂ ਤਾ ਤੁਰਤ ਦੂਰਿ ਕਰ ਦੇਊ। ਸੰਗਤ ਨੇ ਬੀ ਬਡੀ ਮਿਹਰਮਾਨੀ ਕੀਤੀ ਹੈ ਜੋ ਏਨੇ ਭੋਗ ਪਾਠ ਕੀਤੇ ਹੈ ਮੇਰੇ ਵਾਸਤੇ। ❖

# ਉਪਦੇਸ਼-ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

## ਕੂਕਾ ਝੂਠ ਨਹੀਂ ਬੋਲਦਾ

ਇਸ ਤਰ੍ਹਾਂ ਹੀ ਅੰਗਰੇਜ਼ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ, ਨਾਮਧਾਰੀ ਵਾਸਤੇ ਇਹ ਗੱਲ ਲਿਖੀ-ਕਿ, ਕੂਕਾ ਸ਼ਰਾਬ ਨਹੀਂ ਪੀਂਦਾ-ਕੂਕਾ ਅੰਗਰੇਜ਼ ਦਾ ਵਫਾਦਾਰ ਨਹੀਂ ਹੁੰਦਾ-ਕੂਕਾ ਝੂਠ ਨਹੀਂ ਬੋਲਦਾ। ਅੱਜ ਵਰਗੇ ਅਸੀਂ ਕੂਕੇ ਨਹੀਂ ਸਾਂ ਉਦੋਂ। ਇੱਕ ਪਾਸੇ ਇੱਕ ਕੂਕਾ ਖੜ੍ਹਾ ਹੋਵੇ-ਭਾਵੇਂ ਸਾਰਾ ਜ਼ਿਲ੍ਹਾ ਆ ਜਾਵੇ, ਭਾਵੇਂ ਸਾਰਾ ਪੰਜਾਬ ਇੱਕ ਪਾਸੇ ਹੋ ਜਾਵੇ-ਉਹ ਮੰਨਦੇ ਸੀ ਬਈ, ਇਹ ਝੂਠ ਨਹੀਂ ਬੋਲੇਗਾ। ਇਹਦੀਆਂ ਮੈਂ ਤੁਹਾਨੂੰ ਦੋ ਮਿਸਾਲਾਂ ਪੇਸ਼ ਕਰਦਾਂ।

ਵਰਨਾ ਦਾ ਇੱਕ ਸਿੰਘ ਅਨੂਪ ਸਿੰਘ ਕੁਛ ਐਸਾ ਉਸਦਾ ਨਾਂ, ਉਸਦਾ ਲੜਕਾ ਨਾਮਧਾਰੀ ਨਹੀਂ ਸੀ ਬਣਿਆ-ਉਹ ਚੋਰੀ ਕਰਦਾ ਸੀ, ਉਹ ਖਰਾਬੀ ਕਰਦਾ ਸੀ। ਉਹਦਾ ਨਾਂ ਰੂਪਾ ਸਿੰਘ ਸੀ। ਇੱਕ ਹੋਰ ਉਸ ਪਿੰਡ ਰੂਪਾ ਸਿੰਘ ਨਾਮ ਦਾ ਆਦਮੀ ਸੀ। ਉਹ ਜਿਹੜਾ ਇਸਦਾ ਲੜਕਾ ਸੀ, ਉਹ ਲੜਕਾ ਬੜਾ ਚਲਾਕ ਤੇ ਸ਼ੈਤਾਨ ਸੀ। ਉਸ ਨੇ ਉਸ ਦੂਏ ਰੂਪਾ ਸਿੰਘ ਨੂੰ ਪਕੜਾ ਦਿੱਤਾ ਆਪਣੇ ਥਾਂ।

ਉਹ ਪਕੜਿਆ ਗਿਆ। ਮੈਂਜਿਸਟਰੇਟ ਦੇ ਜਿਸ ਵੇਲੇ ਪੇਸ਼ੀ ਹੋਈ, ਮੈਜਿਸਟਰੇਟ ਨੂੰ ਉਹ ਰੂਪਾ ਸਿੰਘ ਦੂਜਾ ਕਹਿੰਦਾ ਹੈ, "ਮੇਰੀ ਵੀ ਇੱਕ ਅਰਜ਼ ਹੈ, ਕੈਦ ਤਾਂ ਤੁਸਾਂ ਮੈਨੂੰ ਕਰ ਦੇਣਾ ਹੈ।"

(ਮੈਜਿਸਟਰੇਟ) ਕਹਿੰਦਾ, "ਕੀ।"

(ਲੜਕਾ) ਕਹਿੰਦਾ, "ਬਈ, ਉਹ ਫਲਾਨਾ ਜਿਹੜਾ ਹੈ ਬਾਬਾ-ਰੂਪਾ ਸਿੰਘ ਦਾ ਬਾਪ-ਜੇ ਉਹ ਆ ਕੇ ਕਹਿ ਦੇਵੇ, ਮੈਂ ਹਾਂ, ਤਾਂ ਮੈਨੂੰ ਜੋ ਮਰਜ਼ੀ ਹੈ ਸਜ਼ਾ ਦੇ ਦਿਉ।"

ਉਹਨੂੰ ਗਵਾਹੀ 'ਚ ਸੱਦ ਲਿਆ ਗਿਆ। ਪੁੱਤਰ ਕਿਸੇ ਦਾ ਫੜਿਆ ਹੋਇਐ, ਕਸੂਰ ਉਹਦੇ ਪੁੱਤਰ ਦਾ ਹੈ।

ਉਹਨੂੰ ਪੁੱਛਿਆ-ਕਿਉਂ ਬਾਬਾ? ਉਹ ਕਹਿੰਦਾ- ਭਾਵੇਂ ਮਾਰ ਭਾਵੇਂ ਛੱਡ, ਮੇਰੇ ਪੁੱਤਰ ਦਾ ਕਸੂਰ ਹੈ, ਇਹ ਬੇ ਗੁਨਾਹ ਹੈ।

ਉਹਨੂੰ ਛੱਡ ਦਿਤਾ, ਲੜਕਾ ਕੈਦ ਕਰਾ ਦਿੱਤਾ।

ਉਸੇ ਦਾ ਪੋਤਰਾ-ਲਾਭ ਸਿੰਘ, ਚੜ੍ਹਤ ਸਿੰਘ, ਹਰਨਾਮ ਸਿੰਘ ਤਿੰਨ ਭਰਾ। ਪਾਣੀ ਤੋਂ ਲੜ ਪਏ ਚਾਚੇ ਨਾਲ। ਚਾਚਾ ਮਰ ਗਿਆ। ਲਾਭ ਸਿੰਘ ਬੜਾ ਚਲਦਾ ਪੁਰਜ਼ਾ ਆਦਮੀ ਸੀ, ਲੋਕਾਂ 'ਚ ਵੀ ਬਹਿੰਦਾ ਉੱਠਦਾ ਸੀ। ਠਾਣੇਦਾਰ ਨੂੰ ਪੈਸੇ ਦਿੱਤੇ, ਕਹਿਣ ਲੱਗਾ-ਬਈ, ਸਾਥੋਂ ਹੋ ਤੇ ਗਿਆ ਹੈ, ਪਰ ਵਿਚਕਾਰਲਾ ਜਿਹੜਾ ਸਾਡਾ ਭਰਾ ਹੈ ਚੜ੍ਹਤ ਸਿੰਘ, ਇਹਨੂੰ ਤੁਸੀਂ ਛੱਡ ਦਿਉ ਤੇ ਸਾਨੂੰ ਦੋਹਾਂ ਨੂੰ ਜਿੱਥੇ ਮਰਜ਼ੀ ਹੈ ਲੈ ਚਲੋ। ਉਹਨਾਂ ਇਲਾਕਿਆਂ-ਸ਼ੇਖੂਪੁਰਾ, ਗੁਜਰਾਂਵਾਲਾ ਵਿੱਚ ਲੋਕ, ਕੁਝ ਹਿੱਸਾ ਮਾਝੇ ਦਾ-ਉਹ ਪੰਚਾਇਤਾਂ ਕਰਦੇ ਸੀ। ਔਰ ਪੰਚਾਇਤ ਵਿੱਚ ਕੋਈ ਆਦਮੀ ਝੂਠੀ ਸੌਂਹ ਨਹੀਂ ਸੀ ਉਹਨਾਂ ਦੇ ਖਾਂਦਾ ਭਾਵੇਂ ਫਾਂਸੀ ਲਾ ਲਵੇ। ਉਹ ਦੂਜਿਆਂ ਨੇ ਪੰਚਾਇਤ ਕਰਵਾ ਦਿੱਤੀ। ਕਰਵਾਕੇ ਜੀ ਨੂੰ ਜਾਣਕੇ, ਇਹ ਕਹਿੰਦਾ ਹਾਂ ਕਿ ਚੜ੍ਹਤ ਸਿੰਘ ਵਿੱਚ ਨਹੀਂ। ਪੈਸੇ ਦਿੱਤੇ ਹੋਏ ਨੇ, ਠਾਣੇਦਾਰ ਨੇ ਛੱਡ ਦਿੱਤਾ ਹੋਇਐ। ਪੰਚਾਇਤ 'ਚ ਗੱਲ ਆ ਗਈ, ਲਾਭ ਸਿੰਘ ਨੇ ਆਖਿਆ-ਚੜ੍ਹਤ ਸਿੰਘ ਵਿੱਚ ਹੈ, ਮੈਂ ਝੂਠੀ ਸੌਂਹ ਨਹੀਂ ਖਾਣੀ।

*

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥


ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਬਿਕ੍ਰਮੀ ੧੯੭੭ (੧੯੨੦ ਈ:) ਤੋਂ ਸਥਾਪਿਤ

# ਸਤਿਜੁਗ

ਕਲਿਜੁਗ ਮੇਂ ਸਤਿਜੁਗ ਵਰਤਾਊਂ॥ ਤਬੀ ਬਾਰਵਾਂ ਬਪੁ ਕਹਾਊਂ॥


## ਕੂਕਾ ਅੰਦੋਲਨ-੧੫੦-ਅੰਕ ੨੦੬੩

## ਦਸਮੇਂ ਗੁਰੂ ਕੇ ਸਿੰਘ

ਗਿਆਨੀ ਗਿਆਨ ਸਿੰਘ

ਨਟਤ ਭਵਾਨੀ ਕੀ ਉਪਾਸ਼ਨਾ ਪਠਤ ਬਾਨੀ, ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈਂ।
ਸ਼ੁਕਲ ਬਸਨ ਮਾਲਾ ਸੂਧੀ ਦਸਤਾਰ ਦਾਢੀ, ਕਰਿ ਹੈਂ ਹਮਨ ਪਾਠ ਗ੍ਰੰਥ-ਗੁਰੂ ਜੂ ਕੇ ਹੈਂ।
ਦਸਮੇਂ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ ਸਭਿ, ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।
ਹੇਰੇ ਜੈਸੇ ਲੱਖਣ ਹੈਂ ਟੇਰੇ ਤੈਸੇ ਗਯਾਨ ਸਿੰਘ, ਐਸੇ ਪਰਸਿੱਧ ਹੀ ਅਬਿਧ ਸਿੱਖ ਕੂਕੇ ਹੈਂ।

- They worship Bhavani, recite Bani and Chant Waheguru over and over again.
- They are distinguished by their white dress, white wollen rosary, straight turban and flowing beard.
- They perform Havan, recite hymns from Guru Granth.
- They are the true followers of Guru Gobind Singh, and cannot be diverted from their resolve to establish a Government of their own.
- Such are the impenetrable Kukas known for their worshipful ways.
- Gian Singh has narrated as he has witnessed them.

# ਸਤਿਜੁਗ


## ਬਸੰਤ ਅੰਕ

੧੮ ਫੱਗਣ ਤੋਂ ੮ ਚੇਤਰ—੨੦੬੩
(੦੧ - ੨੧ ਮਾਰਚ ) ੨੦੦੭
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੮੧
ਜਿਲਦ ੧੪
ਨੰਬਰ ੬, ੭, ੮

**ਸਤਿਜੁਗ**
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ-੧੧੦੦੧੫
ਫ਼ੋਨ : ੨੫੧੫੬੬੨੫, ੪੧੪੨੫੬੮੬
**E : mail : mail@satjugweekly.com**

**ਐਡੀਟਰ, ਛਾਪਕ ਤੇ ਪ੍ਰਕਾਸ਼ਕ :**
ਹਰਵਿੰਦਰ ਸਿੰਘ ਹੰਸਪਾਲ ਦੇ ਪ੍ਰਬੰਧ ਨਾਲ,
ਰਾਮ ਕ੍ਰਿਸ਼ਨਾ ਪ੍ਰੈਸ, ਨਰਾਇਣਾ
ਨਵੀਂ ਦਿੱਲੀ ਵਿੱਚ ਛਪਿਆ,
ਦਫ਼ਤਰ ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ-੧੧੦੦੧੫
ਤੋਂ ਪ੍ਰਕਾਸ਼ਤ ਹੋਇਆ।
(ਨਾਮਧਾਰੀ ਦਰਬਾਰ ਵਾਸਤੇ)

**THE SATJUG**
**Namdhari Gurdwara**
**Ramesh Nagar, New Delhi-15**
**RNI No. 55658/93........**
**Postal Regd. No. DL (W) 01/2058/06-08**
**Licence No. U(C)-169/2006-08**
**to post without pre-payment at**
**New Delhi PSO**

| | |
|---|---|
| ਇਕ ਸਾਲ | ਦੇਸ - 200 ਰੁ. |
| | ਪ੍ਰਦੇਸ - 25 ਪੌਂਡ |
| ਪੰਜ ਸਾਲ | ਦੇਸ - 800 ਰੁ. |
| | ਪ੍ਰਦੇਸ - 100 ਪੌਂਡ |

Designed and Typeset at
CADCON INC, New Delhi
cadcon_inc@yahoo.com
Ph : 9818515815

***ਪੱਤਰ ਵਿਹਾਰ ਦਾ ਪਤਾ :***
ਮੈਨੇਜਰ, ਸਤਿਜੁਗ
ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ-੧੧੦੦੧੫


## ਤਤਕਰਾ

# ਪ੍ਰਵਚਨ-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

## ਕੂਕਿਆਂ ਨੇ ਅਜ਼ਾਦੀ ਲਈ ਬਹੁਤ ਕੁਰਬਾਨੀਆਂ ਦਿੱਤੀਆਂ

ਅੰਗਰੇਜ਼ਾਂ ਨੇ ਬੜੇ ਢੰਗ ਤਰੀਕਿਆਂ ਨਾਲ ਸਾਡਾ ਇਤਿਹਾਸ ਖਰਾਬ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਸਿੰਘਾਂ ਨੂੰ ਤੋਪਾਂ ਨਾਲ ਬੰਨ੍ਹ ਕੇ ਉਡਾਇਆ ਗਿਆ। ਇਹ ਬਿਲਕੁਲ ਝੂਠ ਏ। ਗਿਆਨੀ ਗਿਆਨ ਸਿੰਘ ਹੋਰੀਂ ਚਸ਼ਮਦੀਦ ਗਵਾਹ ਨੇ। ਉਹਨਾਂ ਨੇ ਲਿਖਿਐ ਕਿ ਮੈਂ ਆਪਣੇ ਸਾਹਮਣੇ ਵੇਖਿਐ ਕਿ ਉਹ ਇਉਂ ਜਾਂਦੇ ਸਨ ਜਿਸ ਤਰ੍ਹਾਂ ਪਤੰਗੇ ਜਾਂਦੇ ਨੇ ਦੀਵੇ ਦੀ ਲਾਟ ਉੱਤੇ। ਪਤੰਗਿਆਂ ਨੂੰ ਦੀਵੇ ਦੀ ਲਾਟ ਉੱਤੇ ਬੰਨ੍ਹ ਕੇ ਨਹੀਂ ਲਿਜਾਇਆ ਜਾ ਸਕਦਾ।

ਸੋ ਅੰਗਰੇਜ਼ ਨੇ ਆਪਣਾ ਕੰਮ ਕਰਨਾ ਹੀ ਸੀ। ਉਹਨਾਂ ਨੂੰ ਰੋਕਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਆਏ। ਅਸੀਂ ਵੇਖਦੇ ਹਾਂ ਕਿ ਸਕੂਲ ਵਿਚੋਂ ਕੋਈ 68% ਨੰਬਰ ਲੈ ਕੇ ਪਾਸ ਹੁੰਦੇ ਨੇ ਕੋਈ 90% ਨੰਬਰ ਲੈ ਕੇ ਪਾਸ ਹੁੰਦੇ ਨੇ ਪਰ ਬਹੁਤ ਘੱਟ ਬੱਚੇ ਹੁੰਦੇ ਨੇ ਜਿਹੜੇ 100% ਨੰਬਰ ਲੈ ਕੇ ਪਾਸ ਹੁੰਦੇ ਨੇ। ਪਰ ਇਹ ਸਾਰੇ ਸ਼ਹੀਦ, ਮਰਨ ਵਾਸਤੇ ਆਏ ਸਨ। ਜਿਸ ਤਰ੍ਹਾਂ ਤੁਹਾਨੂੰ ਗਿੱਲ ਸਾਹਿਬ ਨੇ ਦੱਸਿਐ ਕਿ ਇਹ ਆਪਣੇ ਸਿਰਾਂ ਤੇ ਖੱਫਣ ਬੰਨ੍ਹ ਕੇ ਆਏ ਸਨ ਕਿ ਅਸਾਂ ਮਰਨੈ। ਤਿੰਨ ਵੇਰਾਂ ਤੋਪ ਨਹੀਂ ਚੱਲੀ, ਫਿਰ ਜਿਸ ਵੇਲੇ ਹੀਰਾ ਸਿੰਘ ਨੇ ਆਖਿਆ, "ਜਾਹ ਮੇਰੇ ਸਤਿਗੁਰੂ ਰਾਮ ਸਿੰਘ ਦਾ ਹੁਕਮ ਆ ਗਿਐ, ਹੁਣ ਤੋਪ ਚੱਲੇਗੀ, ਤੇਰਾ ਕਾਨੂੰਨ ਝੂਠਾ ਕਰਨਾ ਸੀ।

ਇਹ ਸਾਰਾ ਕੁਝ ਹੋਣ ਤੋਂ ਬਾਅਦ ਸਤਿਗੁਰੂ ਹਰੀ ਸਿੰਘ ਜੀ ਵੇਲੇ ਏਨੀਆਂ ਤੰਗੀਆਂ ਆਈਆਂ। ਲਗਭਗ 51 ਸਾਲ ਸਾਡਾ ਘਰ (ਸ੍ਰੀ ਭੈਣੀ ਸਾਹਿਬ) ਜੇਲ੍ਹ ਬਣਿਆ ਰਿਹਾ। ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦਾ ਪ੍ਰਕਾਸ਼ ਓਥੇ ਹੋਇਆ ਔਰ ਮੇਰਾ ਜਨਮ ਵੀ ਓਸੇ ਜੇਲ੍ਹ ਦੇ ਵਿਚ ਹੀ ਹੋਇਆ। ਜਿਥੇ ਵੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਨੇ ਜਾਣਾ ਹੁੰਦਾ ਸੀ, ਸੀ. ਆਈ. ਡੀ. ਉਹਨਾਂ ਦੇ ਨਾਲ ਹੁੰਦੀ ਸੀ। ਸ੍ਰੀ ਭੈਣੀ ਸਾਹਿਬ ਹਰ ਵੇਲੇ ਸੀ. ਆਈ. ਡੀ. ਵਾਲੇ ਧਿਆਨ ਰੱਖਦੇ ਸਨ। ਕਈ ਵੇਰਾਂ ਵਰਦੀ ਵਾਲੀ ਪੁਲਿਸ ਵੀ ਵਿਚ ਆ ਜਾਂਦੀ ਸੀ। ਸੋ ਇਹ ਸਾਰੀਆਂ ਤਕਲੀਫਾਂ ਝੱਲੀਆਂ, ਧਰਮ ਵਾਸਤੇ, ਦੇਸ਼ ਵਾਸਤੇ।

ਸਤਿਗੁਰੂ ਰਾਮ ਸਿੰਘ ਜੀ ਨੇ ਬਾਬਾ ਕੇਸਰ ਸਿੰਘ ਜੀ ਮੁਹਾਵੇ ਵਾਲਿਆਂ ਉਪਰ ਕਿਰਪਾ ਕੀਤੀ। ਬਾਬਾ ਕੇਸਰ ਸਿੰਘ ਨੇ ਬਾਬਾ ਸੋਹਨ ਸਿੰਘ ਤੇ ਕਿਰਪਾ ਕੀਤੀ। ਸੋਹਣ ਸਿੰਘ ਮਾਸ ਸ਼ਰਾਬ ਖਾਂਦਾ ਪੀਂਦਾ ਸੀ ਤੇ ਸ਼ਿਕਾਰ ਖੇਡਦਾ ਸੀ। ਉਹਨੂੰ ਛੱਡਣ ਵਾਸਤੇ ਬੜਾ ਆਖਣਾ ਪਰ ਉਹਨੇ ਆਖਣਾ, ਮਨ ਨਹੀਂ ਮੰਨਦਾ। ਬਾਬਾ ਕੇਸਰ ਸਿੰਘ ਨੇ ਆਖਿਆ ਚੰਗਾ ਜੇ ਤੇਰਾ ਮਨ ਮੰਨ ਜਾਏਗਾ ਤਾਂ ਛੱਡ ਦੇਈਂ। ਥੋੜ੍ਹੇ ਦਿਨਾਂ ਪਿਛੋਂ ਉਹਨੇ ਸਾਰੇ ਕੁੱਤਿਆਂ ਨੂੰ ਛੱਡ

ਦਿੱਤਾ, ਸ਼ਰਾਬ ਦੀਆਂ ਬੋਤਲਾਂ ਭੰਨ ਦਿੱਤੀਆਂ। ਫਿਰ ਉਹਨੇ ਭਜਨ ਕੀਤਾ, ਸੇਵਾ ਕੀਤੀ।

ਇਕ ਏਥੇ ਬਾਰ-ਬਾਰ ਆਖਿਆ ਗਿਐ ਹੈ ਕਿ ਕੂਕਿਆਂ ਨੇ ਬਹੁਤ ਕੁਰਬਾਨੀਆਂ ਦਿੱਤੀਆਂ ਨੇ। ਕੂਕੇ ਅਜੇ ਵੀ ਦੇ ਹੀ ਰਹੇ ਨੇ। ਜਦੋਂ ਵੇਵਲ ਕਾਨਫਰੰਸ ਸ਼ਿਮਲੇ ਵਿਚ ਹੋਈ। ਉਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ, ਸ਼ਿਮਲੇ ਵਿਚ ਸਨ, ਬਾਰਿਸ਼ ਹੋ ਰਹੀ ਸੀ। ਸਤਿਗੁਰੂ ਜੀ ਇਕ ਭਗਤ ਜਸਵੰਤ ਸਿੰਘ ਨਾਮਧਾਰੀ ਦੇ ਘਰ ਨੂੰ ਜਾਂਦੇ ਹੋਏ ਜੋ ਕਿ ਲੋਅਰ ਕੈਥੂ ਵਿਚ ਸੀ-ਇਕ ਹਵਾ ਘਰ ਵਿਚ ਰੁਕ ਗਏ ਸਨ। ਸ੍ਰ. ਨਿਰਮਲ ਸਿੰਘ ਜਸਵੰਤ ਸਿੰਘ ਦੇ ਲੜਕੇ ਜੋ ਅਜਕਲ੍ਹ ਸਾਡੇ ਕੋਲ ਰਹਿੰਦੇ ਨੇ – ਉਹ ਵੀ ਨਾਲ ਸਨ। ਕੁਦਰਤੀ ਐਸੀ ਗੱਲ ਬਣੀ ਕਿ ਪੰਡਿਤ ਜਵਾਹਰ ਲਾਲ ਨਹਿਰੂ ਤੇ ਮੌਲਾਣਾ ਆਜ਼ਾਦ ਆਦਿ ਵੱਡੇ ਵੱਡੇ ਲੀਡਰ ਵੀ ਓਧਰੋਂ ਲੰਘਦੇ ਹੋਏ ਓਸੇ ਹਵਾ ਘਰ ਵਿਚ ਆ ਗਏ। ਪੰਡਿਤ ਜਵਾਹਰ ਲਾਲ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪੁੱਛਿਆ, ਤੁਸੀਂ ਦੱਸੋ ਤੁਹਾਨੂੰ ਕੀ ਚਾਹੀਦੈ? ਸਤਿਗੁਰਾਂ (ਸਤਿਗੁਰੂ ਪ੍ਰਤਾਪ ਸਿੰਘ ਜੀ) ਨੇ ਆਖਿਆ, "ਮੈਨੂੰ ਕੁਝ ਨਹੀਂ ਚਾਹੀਦਾ, ਮੈਂ ਅੰਗਰੇਜ਼ਾਂ ਕੋਲੋਂ ਕੁਛ ਨਹੀਂ ਲੈਣਾ। ਮੈਂ ਕੋਰੇ ਕਾਗਜ਼ ਉੱਤੇ ਦਸਤਖਤ ਕਰ ਦੇਂਦਾ ਹਾਂ ਜੇ ਤੁਹਾਨੂੰ ਕੋਈ ਫਾਇਦਾ ਹੁੰਦਾ ਹੈ ਤਾਂ ਲੈ ਲਓ।" ਆਜ਼ਾਦੀ ਮਿਲਣ ਤੋਂ ਬਾਅਦ ਮੌਲਾਨਾ ਅਜ਼ਾਦ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਰਸ਼ਨ ਦੇਂਦੇ ਸਨ, ਮੈਂ ਵੀ ਨਾਲ ਗਿਆ। ਉਸ ਆਖਿਆ ਜਿਸ ਦਿਨ ਤੁਸਾਂ ਵੇਵਲ ਕਾਨਫਰੰਸ ਵੇਲੇ ਇਹ ਗੱਲ ਆਖੀ ਸੀ ਕਿ ਮੈਂ ਕੋਰੇ ਕਾਗਜ਼ ਉੱਤੇ ਦਸਤਖਤ ਕਰ ਦੇਂਦਾ ਹਾਂ। ਉਹ ਸ਼ਬਦ ਬਹੁਤ ਹੀ ਮੁਲਾਇਮ ਤੇ ਗੰਭੀਰ ਸਨ। ਮੌਲਾਨਾ ਅਜ਼ਾਦ ਕਹਿੰਦੇ ਨੇ "ਉਸ ਵੇਲੇ ਮੇਰੇ ਅੰਦਰ ਇਕ ਰੋਸ਼ਨੀ ਆਈ ਸੀ, ਉਸ ਤੋਂ ਵੱਡੀ ਕੋਈ ਰੋਸ਼ਨੀ ਹੈ ਨਹੀਂ।" ਇਹ ਉਹਨਾਂ ਨੇ ਵੇਵਲ ਕਾਨਫਰੰਸ ਵੇਲੇ ਦੀ ਗੱਲ ਕੀਤੀ ਕਿ ਓਥੇ ਆਹ ਗੱਲ ਹੋਈ ਸੀ। ਇਹ ਵੀ ਤੇ ਕੂਕਿਆਂ ਦੀ ਇਕ ਕੁਰਬਾਨੀ ਸੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਰਾਹੀਂ।

ਪੰਡਤ ਸੁੰਦਰ ਲਾਲ ਜੀ ਦਾ ਨਾਂ ਤੁਸਾਂ ਬਹੁਤ ਸੁਣਿਐਂ। ਉਹ ਕਹਿੰਦੇ ਹੁੰਦੇ ਸਨ ਗੁਰੂ ਰਾਮ ਸਿੰਘ ਜੀ ਮੇਰੇ ਦਾਦਾ ਗੁਰੂ ਹਨ। ਫਿਰ ਆਪੇ ਹੀ ਉਹਨਾਂ ਨੇ ਆਖਣਾ ਕਿ ਆਪ ਪੂਛੇਂਗੇ ਕਿ ਵੋਹ ਦਾਦਾ ਗੁਰੂ ਕੈਸੇ ਥੇ ਆਪ ਕੇ? ਉਹਨਾਂ ਨੇ ਆਖਣਾ, "ਮੇਰੇ ਗੁਰੂ ਮਹਾਤਮਾ ਗਾਂਧੀ ਹੈਂ, ਸਤਿਗੁਰੂ ਰਾਮ ਸਿੰਘ ਜੀ ਕੀ ਪ੍ਰੇਰਣਾ ਸੇ ਉਨ੍ਹੋਂ ਨੇ ਕਾਮ ਕੀਆ ਇਸ ਲੀਏ ਸਤਿਗੁਰੂ ਰਾਮ ਸਿੰਘ ਜੀ ਮੇਰੇ ਦਾਦਾ ਗੁਰੂ ਹੈਂ।"

ਇਕ ਰਤਨ ਸਿੰਘ ਬੱਬਰ ਅਕਾਲੀ ਸੀ। ਬੱਬਰਾਂ ਦੀ ਬੜੀ ਲਹਿਰ ਚੱਲੀ ਸੀ। ਉਹਦੇ ਕੋਲ ਰਾਇਫਲ ਸੀ। ਉਹ ਅੱਗੇ ਦੌੜਿਆ ਜਾਂਦਾ ਸੀ ਮਗਰ ਉਹਦੇ ਪੁਲਿਸ। ਸਤਿਗੁਰੂ ਪ੍ਰਤਾਪ ਸਿੰਘ ਜੀ ਓਥੇ ਹੈ ਨਹੀਂ ਸਨ, ਮੈਂ ਸਾਂ, —ਮੇਰੇ ਛੋਟੇ ਹੁੰਦਿਆਂ ਦੀ ਗੱਲ ਹੈ —ਸ੍ਰੀ ਭੈਣੀ ਸਾਹਿਬ ਬਾਗ ਦੇ ਵਿਚ ਆ ਗਿਆ ਰਤਨ ਸਿੰਘ। ਤੁਹਾਨੂੰ ਪਤੈ ਐਸੀ ਹਾਲਤ ਵਿਚ ਕਦੇ ਏਹੋ ਜਿਹਾ ਬੰਦਾ ਬੰਦੂਕ ਕਿਤੇ ਰੱਖਦਾ ਨਹੀਂ। ਉਹਨੇ ਬੰਦੂਕ ਰੱਖ ਕੇ ਮੈਨੂੰ ਮੱਥਾ ਟੇਕਿਆ। ਮੱਥਾ ਟੇਕਣ ਤੋਂ ਬਾਅਦ ਉਹ ਆਪਣੇ ਰਾਹ ਪਿਆ ਤੇ ਪੁਲਿਸ ਵਾਲੇ ਏਨੇ ਉਹਦੇ ਤੋਂ ਡਰਦੇ ਸਨ ਕਿ ਜਿਸ ਪਾਸੇ ਉਹ ਗਿਆ, ਪੁਲਿਸ ਵਾਲਿਆਂ ਨੇ ਦੂਜੇ ਪਾਸੇ ਘੋੜੇ ਭਜਾ ਲਏ। ਭਾਵ ਕਾਰਵਾਈ ਵੀ ਹੋ ਜਾਏ ਤੇ ਉਹਦੀ ਗੋਲੀ ਤੋਂ ਮਰੀਏ ਵੀ ਨਾ। ਸੋ ਇਸ ਤਰ੍ਹਾਂ ਦੇ ਬਹੁਤ ਸਾਰੇ ਸਰੀਰ ਸਨ ਜਿਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਪਨਾਹ ਦਿੱਤੀ।

*

# ਕੂਕਾ ਅੰਦੋਲਨ ਦੇ ੧੫੦ ਸਾਲ

ਡੇਢ ਸੌ ਸਾਲ ਪਹਿਲਾਂ ਅੰਗਰੇਜ਼ ਸਾਮਰਾਜੀਆਂ ਨੇ ਜਦੋਂ ਭਾਰਤ ਉੱਤੇ ਯੂਨੀਅਨ ਜੈਕ ਝੁਲਾਇਆ ਤਾਂ ਉਸ ਤੋਂ ਪਹਿਲੇ ਹੀ ਉਸ ਝੰਡੇ ਨੂੰ ਲਾ ਕੇ ਅਜ਼ਾਦੀ ਦਾ ਝੰਡਾ ਝੁਲਾਉਣ ਲਈ ਜੋਤ ਜਗਾਈ ਜਾ ਚੁੱਕੀ। 10 ਮਈ 1857 ਨੂੰ ਫੌਜੀਆਂ, ਰਾਜਿਆਂ ਮਹਾਰਾਜਿਆਂ ਵਲੋਂ ਸ਼ੁਰੂ ਹੋਈ ਅਜ਼ਾਦੀ ਦੀ ਪਹਿਲੀ ਲੜਾਈ ਜਿੱਤਣ ਤੋਂ ਬਾਅਦ ਈਸਟ ਇੰਡੀਆ ਕੰਪਨੀ ਨੇ ਭਾਰਤ ਦਾ ਰਾਜ ਸਿੱਧਾ ਬਰਤਾਨਵੀ ਤਾਜ ਅਧੀਨ ਕਰ ਦਿੱਤਾ ਸੀ ਪਰ ਇਸ ਤੋਂ ਪਹਿਲੇ 12 ਅਪ੍ਰੈਲ 1857 ਨੂੰ ਦੇਸ਼ ਦੇ ਆਮ ਨਾਗਰਿਕ ਨੂੰ ਨਾਲ ਜੋੜ ਕੇ ਤੁਰਨ ਲਈ ਉਹਨਾਂ ਨੂੰ ਜਾਗਰੂਕ ਕਰਨ ਲਈ ਸ੍ਰੀ ਸਤਿਗੁਰੂ ਜੀ ਨੇ ਬਰਤਾਨਵੀ ਰਾਜ ਦੀਆਂ ਜੜ੍ਹਾਂ ਉਖਾੜਨ ਲਈ ਸ੍ਰੀ ਭੈਣੀ ਸਾਹਿਬ ਸੁਤੰਤਰਤਾ ਸੰਗਰਾਮ ਦਾ ਪ੍ਰਤੀਕ ਝੰਡਾ ਝੂਲਾ ਦਿੱਤਾ ਸੀ।

ਸਤਿਗੁਰੂ ਰਾਮ ਸਿੰਘ ਜੀ ਨੇ ਤਪ ਅਤੇ ਚਿੰਤਨ ਕਰਕੇ ਗੰਭੀਰਤਾ ਨਾਲ ਸੋਚ-ਵਿਚਾਰ ਕੇ ਸਤਿਗੁਰੂ ਨਾਨਕ, ਸਤਿਗੁਰੂ ਗੋਬਿੰਦ ਸਿੰਘ ਦੀ ਪਤਿਤ ਹੋ ਚੁੱਕੀ ਸਿੱਖੀ ਨੂੰ ਸੁਰਜੀਤ ਕਰਨ ਲਈ 12 ਅਪ੍ਰੈਲ ਨੂੰ ਹੀ ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਸਿੱਖੀ ਰਹਿਤ ਮਰਯਾਦਾ ਦੀ ਸੱਚ ਤੇ ਸੁਚ ਦ੍ਰਿੜਾਉਣ ਦੀ ਪਹਿਲ ਕੀਤੀ ਸੀ ਅਤੇ ਫਿਰ ਲੱਖਾਂ ਦੇਸ਼ ਵਾਸੀ ਆਪ ਜੀ ਦੇ ਝੰਡੇ ਹੇਠ ਆ ਗਏ ਸਨ। ਸ੍ਰੀ ਸਤਿਗੁਰੂ ਜੀ ਨੇ ਦੇਸ਼ ਦੀ ਅਜ਼ਾਦੀ ਲਈ ਇਹਨਾਂ ਸਿਰਲੱਥ ਸੂਰਿਆਂ ਨੂੰ ਡਾ. ਰਜਿੰਦਰ ਪ੍ਰਸ਼ਾਦ ਅਨੁਸਾਰ ਪੰਜ ਅਸੂਲ ਦਿੱਤੇ :

1. ਸਰਕਾਰੀ ਨੌਕਰੀ ਦਾ ਬਾਈਕਾਟ
2. ਸਰਕਾਰੀ ਵਿਦਿਆ ਪ੍ਰਣਾਲੀ ਦਾ ਬਾਈਕਾਟ
3. ਸਰਕਾਰੀ ਅਦਾਲਤਾਂ ਦਾ ਬਾਈਕਾਟ
4. ਵਿਦੇਸ਼ੀ ਕੱਪੜੇ ਦਾ ਬਾਈਕਾਟ
5. ਇਹੋ ਜਿਹੇ ਕਾਨੂੰਨ ਮੰਨਣ ਤੋਂ ਇਨਕਾਰ ਕਰਨਾ ਜਿਹੜੇ ਆਪਣੀ ਆਤਮਾ ਦੇ ਵਿਰੁੱਧ ਹਨ।

ਸਤਿਗੁਰੂ ਜੀ ਨੇ ਅਸਹਿਯੋਗ ਸੁਦੇਸੀ ਅਤੇ ਅਹਿੰਸਾ ਦੇ ਰਾਹ ਤੇ ਚੱਲਣ ਦੀ ਜਾਚ ਦੱਸੀ।

ਸ੍ਰੀ ਸਤਿਗੁਰੂ ਜੀ ਨੇ ਆਤਮਕ ਉੱਚਤਾ ਲਈ ਸੱਚਾ ਸੁਚਾ ਆਦਰਸ਼ਕ ਜੀਵਨ ਜਿਉਣ ਲਈ ਪੰਜ ਵਿਕਾਰਾਂ ਤੋਂ ਛੁਟਕਾਰਾ ਪਾਉਣ ਦਾ ਉਪਦੇਸ਼ ਦਿੱਤਾ। ਉਹ ਵਿਕਾਰ ਹਨ-ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਆਪ ਜੀ ਨੇ ਝੂਠ ਦਾ ਤਿਆਗ ਕਰਕੇ ਸੱਚ ਦਾ ਪੱਲਾ ਫੜ੍ਹਾਇਆ। ਉਹ ਸੱਚ ਕੇਵਲ ਸੰਸਾਰਕ ਸੱਚ ਨਹੀਂ ਸੀ, ਵਕਤੀ ਸੱਚ ਨਹੀਂ ਸੀ, ਸਦੀਵ-ਕਾਲੀ ਸੱਚ ਸੀ। ਇਸ ਸੱਚ ਲਈ ਪੰਜ ਗੱਲਾਂ ਮੁੱਖ ਰਹੀਆਂ-ਧਰਮ, ਨਿਸ਼ਠਾ, ਸਦਾਚਾਰ, ਦੇਸ਼-ਭਗਤੀ ਅਤੇ ਸਰਬੱਤ ਦਾ ਭੁਲਾ।

ਸਤਿਗੁਰੂ ਜੀ ਨੇ ਹਿੰਦੁਸਤਾਨ ਵਿੱਚ ਵਿਚਾਰਾ ਜਿਹਾ ਜੀਵਨ ਜਿਉਂ ਰਹੀ ਇਸਤਰੀ ਨੂੰ ਉਸਦੀ ਵਿਚਾਰਗੀ ਵਿੱਚੋਂ ਕੱਢਣ ਲਈ ਪੰਜ ਗੱਲਾਂ ਵੱਲ ਵਿਸ਼ੇਸ਼ ਧਿਆਨ ਦੇਣ ਲਈ ਆਪਣੇ ਸਿੱਖਾਂ ਨੂੰ ਤਿਆਰ ਕੀਤਾ। ਇਸਤਰੀ ਦੀ ਨਿਗੂਣੀ ਜਿਹੀ ਸਥਿਤੀ ਕਾਰਨ ਉਸਨੂੰ ਪੰਜ ਤਰ੍ਹਾਂ ਦੀਆਂ ਸਥਿਤੀਆਂ ਵਿਚੋਂ ਲੱਗਣਾ ਪੈਂਦਾ ਸੀ :

1. ਕੁੜੀਆਂ ਨੂੰ ਜੰਮਦੀਆਂ ਨੂੰ ਮਾਰ ਦਿੱਤਾ ਜਾਂਦਾ ਸੀ।
2. ਬਾਲ ਵਿਆਹ ਕੀਤੇ ਜਾਂਦੇ ਸਨ।
3. ਵੱਟਾ ਕੀਤਾ ਜਾਂਦਾ ਸੀ।
4. ਉਹਨਾਂ ਨੂੰ ਕਿਸੇ ਹੋਰ ਜਿਨਸ ਜਾਂ ਪਸ਼ੂ ਵਾਂਗ ਵੇਚਿਆ ਜਾਂਦਾ ਸੀ।
5. ਜੇ ਕੋਈ ਲੜਕੀ ਵਿਧਵਾ ਹੋ ਜਾਂਦੀ ਤਾਂ ਉਸਨੂੰ ਦੁਬਾਰਾ ਵਿਆਹ ਕਰਨ ਦੀ ਇਜ਼ਾਜ਼ਤ ਨਹੀਂ ਸੀ।

ਕੁਝ ਭਾਈਚਾਰਿਆਂ ਵਿੱਚ ਤਾਂ ਉਸਨੂੰ ਸਤੀ ਹੋਣ ਲਈ ਮਜ਼ਬੂਰ ਕੀਤਾ ਜਾਂਦਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ

ਇਸਤਰੀ ਨੂੰ ਇਸ ਤਰ੍ਹਾਂ ਦੀ ਤ੍ਰਾਸਦੀ ਭੋਗਣ ਤੋਂ ਮੁਕਤ ਕਰਵਾਇਆ ਹੀ, ਇਸ ਤੋਂ ਅੱਗੇ ਉਹਨਾਂ ਨੇ ਮਾਈਆਂ ਨੂੰ ਅੰਮ੍ਰਿਤ ਛਕਾ ਕੇ ਉਹਨਾਂ ਨੂੰ ਵੀ ਸਿੱਖੀ ਰਹਿਤ ਮਰਯਾਦਾ ਵਿੱਚ ਲਿਆਂਦਾ।

ਸਿੱਖੀ ਰਹਿਤ ਮਰਯਾਦਾ ਵਿੱਚ ਕੇਸਾਂ ਸੁਆਸਾਂ ਨਾਲ ਸਿੱਖੀ ਨਿਭਣ ਦੀ ਜ਼ਰੂਰਤ ਹੁੰਦੀ ਹੈ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਕਕਾਰ ਦਾ ਖਾਲਸਾ ਪੰਥ ਸਾਜਿਆ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਦੈਵੀ ਸ਼ਕਤੀ ਤੇ ਸ਼ਖਸੀਅਤ ਦਾ ਸਾਰੇ ਪੰਜਾਬ ਤੇ ਏਨਾ ਅਸਰ ਹੋਇਆ ਕਿ ਪਿੰਡਾਂ ਦੇ ਪਿੰਡ ਨਾਮਧਾਰੀ ਸਿੱਖ ਸਜ ਗਏ। ਭਜਨ ਬੰਦਗੀ ਲਈ ਉਹਨਾਂ ਸਿੰਘਾਂ ਨੂੰ ਉਨ ਦੀ ਮਾਲਾ ਦਿੱਤੀ ਜਾਂਦੀ ਸੀ ਜਿਹੜਾ ਉਹਨਾਂ ਦੀ ਪਛਾਣ ਵੀ ਸੀ। ਸਰਕਾਰੀ ਰਿਕਾਰਡ ਅਨੁਸਾਰ ਜ਼ਿਲ੍ਹਾ ਸਿਆਲਕੋਟ ਵਿੱਚ ਇੱਕ ਸਮੇਂ ੪੦ ਹਜ਼ਾਰ ਮਾਲਾ ਵੰਡੀਆਂ ਗਈਆਂ।

ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਭਗਤ ਸਿੱਖਾਂ ਦਾ ਅਧਾਰ ਇਥੋਂ ਦੇ ਪਿੰਡ ਸਨ। ਪਿੰਡਾਂ ਦੇ ਆਮ ਲੋਕਾਂ ਨੂੰ ਜਦ ਇਹ ਗੱਲ ਸਮਝਾਈ ਗਈ ਕਿ ਅੰਗਰੇਜ਼ ਉਹਨਾਂ ਦੇ ਦੇਸ਼ ਅਤੇ ਕੇਵਲ ਰਾਜ ਹੀ ਨਹੀਂ ਕਰਨਾ ਚਾਹੁੰਦਾ ਸਗੋਂ ਉਹਨਾਂ ਦਾ ਧਰਮ ਵੀ ਭਰਿਸ਼ਟ ਕਰਨਾ ਚਾਹੁੰਦਾ ਹੈ। ਇਸੇ ਕਰਕੇ ਬੰਦੂਕਾਂ ਦੇ ਕਾਰਤੂਸਾਂ ਵਿੱਚ ਗਊ, ਸੂਰ ਦੀ ਚਰਬੀ ਵੀ ਵਰਤੀ ਜਾਂਦੀ ਸੀ। ਲੋਕਾਂ ਨੂੰ ਇਸਾਈ ਬਣਾਉਣ ਲਈ ਥਾਂ ਥਾਂ ਗਿਰਜੇ ਘਰਾਂ ਦਾ ਜਾਲ ਵਿਛਾਇਆ ਗਿਆ ਸੀ।

ਆਪਣੀ ਅਮੀਰ ਪਰੰਪਰਾ ਨਾਲ ਤੋੜਨ ਲਈ ਸਾਡੇ ਇਤਿਹਾਸ ਨੂੰ ਵਿਗਾੜਿਆ ਜਾ ਰਿਹਾ ਸੀ। ਹਿੰਦੁਸਤਾਨ ਦੀ ਧਰਤੀ ਦੀਆਂ ਭਾਸ਼ਾਵਾਂ ਪੜ੍ਹਨ ਵਾਲਿਆਂ ਨੂੰ ਅਨਪੜ੍ਹ ਗੰਵਾਰ ਹੀ ਸਮਝਿਆ ਜਾਂਦਾ ਸੀ ਅਤੇ ਅੰਗਰੇਜ਼ੀ ਪੜ੍ਹਣ ਵਾਲਿਆਂ ਦਾ ਖਾਸ ਮਾਣ-ਸਨਮਾਨ ਕੀਤਾ ਜਾਂਦਾ ਸੀ। ਜੇ ਇਹ ਆਪਣੇ ਮਨਸੂਬੇ ਵਿਚੋਂ ਕਾਮਯਾਬ ਹੁੰਦੇ ਰਹੇ ਤਾਂ ਇਥੋਂ ਦੇ ਲੋਕ ਕਾਲੇ ਅੰਗਰੇਜ਼ ਇਸਾਈ ਬਣ ਕੇ ਹੀ ਰਹਿ ਜਾਣਗੇ। ਸੋ ਗੁਲਾਮੀ ਦੇ ਜੂਲੇ ਹੇਠੋਂ ਨਿਕਲਣ ਬਿਨਾਂ ਭਾਰਤ ਦੀ ਬਹੁਤ ਪੁਰਾਣੀ ਸੱਭਿਅਤਾ ਦਾ ਘਾਣ ਹੋ ਜਾਏਗਾ। ਸੋ ਸਤਿਗੁਰੂ ਜੀ ਦਾ ਉਪਦੇਸ਼ ਰਿਹਾ ਹੈ ਕਿ ਆਪਣੇ ਮੂਲ, ਆਪਣੀ ਅਮੀਰ ਪਰੰਪਰਾ, ਆਪਣੇ ਅਧਿਆਤਮਕ ਅਤੇ ਸਦਾਚਾਰਕ ਵਿਰਸੇ ਪ੍ਰਤੀ ਆਸਥਾ ਰੱਖੋ ਅਤੇ ਦੇਸ਼ ਨੂੰ ਅਜ਼ਾਦ ਕਰਾਉਣ ਲਈ ਜੇ ਹਥਿਆਰਬੰਦ ਲੜਾਈ ਨਹੀਂ ਲੜੀ ਜਾ ਸਕਦੀ ਤਾਂ ਸਰਕਾਰੀ ਨਿਆਮਤਾਂ ਰਿਆਇਤਾਂ ਦਾ ਬਾਈਕਾਟ ਕੀਤਾ ਜਾਏ। ਸਰਕਾਰ ਨਾਲ ਨਾ-ਮਿਲਵਤਰਨ ਕੀਤਾ ਜਾਏ ਅਤੇ ਸੁਦੇਸ਼ੀ ਨੂੰ ਅਪਣਾਇਆ ਜਾਏ। ਸਤਿਗੁਰੂ ਜੀ ਦਾ ਇਹ ਉਪਦੇਸ਼ ਸੁਗੰਧ ਸਮੀਰ ਵਾਂਗ ਫੈਲਣ ਵਿੱਚ ਬਹੁਤਾ ਸਮਾਂ ਨਹੀਂ ਲੱਗਾ। ਪਰ ਇਹ ਖੁਸ਼ਬੂ ਉਹਨਾਂ ਨੂੰ ਨਹੀਂ ਭਾਈ ਜਿਹਨਾਂ ਅੰਦਰ ਰਾਜ-ਮਦ ਨੇ ਘਰ ਲਿਆ ਸੀ। ਸੋ ਉਹ ਸਤਿਗੁਰੂ ਜੀ ਦੇ ਚਲਾਏ ਮਿਸ਼ਨ ਦੇ ਖਿਲਾਫ ਰਿਪੋਰਟਾਂ ਇਕੱਠੀਆਂ ਕਰਕੇ ਆਪ ਜੀ ਨੂੰ ਜਲਾਵਤਨ ਕਰਕੇ ਸ੍ਰੀ ਭੈਣੀ ਸਾਹਿਬ ਵਿੱਚ ਪੁਲਿਸ ਚੌਕੀ ਬਿਠਾ ਕੇ ਵੀ ਬੇਫਿਕਰ ਨਹੀਂ ਹੋਏ।

ਦੇਸ਼ ਨੂੰ ਅਜ਼ਾਦੀ ਦੀ ਜਾਗ ਲੱਗ ਚੁੱਕੀ ਸੀ। ਨਾਮਧਾਰੀ ਸਿੱਖਾਂ ਨਾ ਅੰਗਰੇਜ਼ ਦੀ ਈਨ ਮੰਨੀ ਸੀ, ਨਾ ਉਹਨਾਂ ਪ੍ਰਤੀ ਵਫਾਦਾਰੀ ਦਿਖਾਈ ਸੀ, ਸਗੋਂ ਔਖੇ ਸਮੇਂ ਵੀ ਰੰਗੂਨੋਂ ਭੇਜੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਤੋਂ ਉਤਸ਼ਾਹਿਤ ਹੋ ਕੇ ਅੰਗਰੇਜ਼ਾਂ ਵਿਰੁੱਧ ਡਟੇ ਰਹੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਇਸ ਡੇਢ ਸੌ ਸਾਲਾ ਦੇ ਸਮੇਂ ਦੀਆਂ ਵਿਸ਼ੇਸ਼ ਗੱਲਾਂ ਨੂੰ ਹਥਲੇ ਅੰਕ ਰਾਹੀਂ ਉਜਾਗਰ ਕਰਨ ਦਾ ਹੰਭਲਾ ਮਾਰਿਆ ਹੈ। ਇਸ ਦੀ ਕਾਮਯਾਬੀ ਸਤਿਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਹੋਈ। ਪੰਜਾਬੀ, ਹਿੰਦੀ, ਅੰਗਰੇਜ਼ੀ ਦੇ ਨਾਮਵਰ ਖੋਜੀ ਅਤੇ ਸ਼ਰਧਾਵਾਨ ਲੇਖਕਾਂ ਨੇ ਇਸ ਅੰਕ ਵਾਸਤੇ ਵਡਮੁੱਲੀ ਸਮਗਰੀ ਉਚੇਚੇ ਤੌਰ ਤੇ ਲਿਖ ਕੇ ਭੇਜੀ ਹੈ। ਇਸ ਸਮਗਰੀ ਨੂੰ ਪੇਸ਼ ਕਰਨ ਵਿੱਚ ਜਸਵਿੰਦਰ ਸਿੰਘ ਹਿਸਟੋਰੀਅਨ, ਦਵਿੰਦਰ ਸਿੰਘ ਗਿੱਲ ਜੀਆ ਨੱਥਾ ਨੇ ਉਚੇਚੇ ਤੌਰ ਤੇ ਸਮਾਂ ਦਿੱਤਾ ਹੈ। ਸ੍ਰੀ ਹੰਸਪਾਲ ਜੀ ਇਸ ਸੰਬੰਧੀ ਖੁਦ ਲਿਖਣ ਅਤੇ ਉਤਸ਼ਾਹ ਦੇਣ ਦੇ ਨਾਲ ਨਾਲ ਸ੍ਰੀ ਭੈਣੀ ਸਾਹਿਬ ਸੰਤ ਰਛਪਾਲ ਸਿੰਘ, ਸੰਤ ਹਰਪਾਲ ਸਿੰਘ ਨਾਲ ਲੋੜੀਂਦੀ ਚਰਚਾ ਕਰਦੇ ਰਹੇ ਹਨ। ਸਤਿਜੁਗ ਦੀ ਸਮੁੱਚੀ ਟੀਮ ਤੋਂ ਇਲਾਵਾ ਲੇਜ਼ਰ ਟਾਈਪ ਸੈਟਿੰਗ ਵਿਚ ਸ. ਹਰਕੀਰਤ ਸਿੰਘ, ਟਾਈਟਲ ਡਿਜ਼ਾਇਨਿੰਗ ਵਿੱਚ ਸ. ਜਸਵਿੰਦਰ ਸਿੰਘ ਆਰਟਿਸਟ ਅਤੇ ਜਿਲਦਬੰਦੀ ਵਿੱਚ ਸ੍ਰੀ ਰਾਮ ਕਿਸ਼ੋਰ ਕਟਾਰੀਆ ਦਾ ਕੀਤਾ ਗਿਆ ਕਾਰਜ ਵਡਿਆਉਣਯੋਗ ਹੈ। ਸਭ ਦਾ ਧੰਨਵਾਦ ਕਰਨਾ ਭਾਵੇਂ ਬਹੁਤ ਜ਼ਰੂਰੀ ਹੈ ਪਰ ਸ਼ਬਦ ਰਸਮੀ ਜੇਹੇ ਲੱਗਦੇ ਹਨ। ਪਾਠਕਾਂ ਲਈ ਇਹ ਅੰਕ ਹਾਜ਼ਰ ਹੈ।

**-ਤਾਰਾ ਸਿੰਘ ਅਨਜਾਣ**

# ਸਤਿਗੁਰੂ ਰਾਮ ਸਿੰਘ ਜੀ ਤੇ ਕੂਕਾ ਲਹਿਰ

— ਤਾਰਾ ਸਿੰਘ ਅਨਜਾਣ

***ਵਸਾਖੀ ਵਾਲੇ ਦਿਨ ਸਤਿਗੁਰੂ ਜੀ ਦੇ ਹਜ਼ੂਰ ਸੰਗਤ ਬੈਠੀ ਹੋਈ ਸੀ। ਆਸਾ ਜੀ ਦੀ ਵਾਰ ਦਾ ਕੀਰਤਨ ਹੋਇਆ। ਸਤਿਗੁਰੂ ਜੀ ਦੀ ਵਿਉਂਤ ਅਨੁਸਾਰ ਪੰਜ ਸਿੰਘ ਸੁੱਚ ਸੋਧ ਦਾ ਸਣੇਕੇਸੀਂ ਇਸ਼ਨਾਨ ਕਰ ਕੇ ਖੰਡਾ-ਬਾਟਾ ਸੁਕ ਮਾਂਜ ਕਰਕੇ, ਉਸ ਵਿਚ ਜਲ ਤੇ ਪਤਾਸੇ ਪਾ ਕੇ ਅੰਮ੍ਰਿਤ ਤਿਆਰ ਕਰਨ ਲਈ ਬੈਠੇ। ਉਹਨਾਂ ਦੇ ਹੁਕਮ ਅਨੁਸਾਰ ਦਸਵੇਂ ਪਾਤਸ਼ਾਹ ਦੀਆਂ ਤਿੰਨ ਬਾਣੀਆਂ ਜਾਪ, ਚੌਪਈ, (ਪੁਨ ਰਾਛਸ ਕਾ ਕਾਟਾ ਸੀਸਾ), ਦਸ ਸ੍ਵੈਯੇ (ਸ੍ਰਾਵਗ ਸੁਧ ਸਮੂਹ) ਪੜ੍ਹੀਆਂ। ਉਹਨਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਜਪੁਜੀ ਅਤੇ ਗੁਰੂ ਅਮਰਦਾਸ ਜੀ ਦੀ ਬਾਣੀ ਆਨੰਦ ਪੂਰੀਆਂ ਪੜ੍ਹੀਆਂ।***

**ਪੂਰਵ-ਪਰਸਥਿਤੀਆਂ**

ਭਾਰਤ ਪ੍ਰਾਕਿਰਤਕ ਸਾਧਨਾਂ ਨਾਲ ਭਰਪੂਰ ਅਮੀਰ ਦੇਸ ਹੈ। ਏਥੇ ਚਾਂਦੀ ਵਰਗੇ ਪਾਣੀ ਦੇ ਦਰਿਆ ਹਨ, ਸੋਨਾ ਉਗਲਦੀ ਧਰਤੀ ਹੈ ਅਤੇ ਧਰਤੀ ਦੀ ਹਿੱਕ ਵਿਚ ਦੱਬਿਆ ਖਣਿਜ ਪਦਾਰਥਾਂ ਦਾ ਅਖੁਟ ਭੰਡਾਰ ਹੈ। ਇਸ ਦਾ ਇਤਿਹਾਸ ਮੁੱਢ ਕਦੀਮੀ ਸਭਿਅਤਾ ਤੱਕ ਜਾਂਦਾ ਹੈ। ਇਸ ਦੇ ਪ੍ਰਾਕਿਰਤਕ ਸਾਧਨਾਂ ਨੇ ਜਿਥੇ ਏਥੋਂ ਦੇ ਲੋਕਾਂ ਨੂੰ ਧਨਵਾਨ ਬਣਾਇਆ ਓਥੇ ਦੂਰ ਦੇਸਾਂ ਦੇ ਹਮਲਾਵਰਾਂ ਨੂੰ ਵੀ ਲਲਚਾਇਆ। ਸੈਂਕੜੇ ਹਜ਼ਾਰਾਂ ਵਰ੍ਹਿਆਂ ਤੋਂ ਹਮਲਾਵਰ ਆਉਂਦੇ ਰਹੇ ਲੁੱਟਦੇ ਰਹੇ ਅਤੇ ਤੇਗ-ਤਲਵਾਰ ਦੇ ਜੋਰ ਨਾਲ ਸਰਕਾਰਾਂ ਬਣਾਉਂਦੇ ਰਹੇ। ਉਹਨਾਂ ਦਾ ਰਾਹ ਉੱਤਰ-ਪੱਛਮ ਵਲੋਂ ਹੀ ਸੀ। ਕਈ ਹਮਲਾਵਰ ਕਬੀਲੇ ਏਥੇ ਹੀ ਵੱਸ ਗਏ ਤੇ ਰਚ-ਮਿਚ ਗਏ। ਏਥੋਂ ਦੇ ਅਣਖੀ ਲੋਕ ਤਾਂ ਉਹਨਾਂ ਨਾਲ ਲੋਹਾ ਲੈਂਦੇ ਰਹੇ ਪਰ ਆਮ ਲੋਕ ਉਹਨਾਂ ਅੱਗੇ ਝੁਕਦੇ ਰਹੇ। ਕੁਝ ਉਹਨਾਂ ਨਾਲ ਰਲ ਕੇ ਦੇਸ ਨਾਲ ਗਦਾਰੀ ਕਰਦੇ ਰਹੇ ਅਤੇ ਕੁਝ ਉਹਨਾਂ ਦੇ ਧਰਮ ਦੀ ਮਹਿਮਾ ਕਰਕੇ ਜਾਂ ਉਹਨਾਂ ਦੇ ਧਰਮ ਨੂੰ ਅਪਣਾ ਕੇ ਸੁਰਖਿਅਤਾ ਦਾ ਰਾਹ ਲੱਭਦੇ ਰਹੇ। ਭਾਰਤ ਆਉਣ ਵਾਲੇ ਇਹ ਲੋਕ ਏਸ਼ੀਅਨ ਹੀ ਸਨ।

ਸੋਲਵੀਂ ਸਦੀ ਤੋਂ ਭਾਰਤ ਦੇ ਉਪ-ਮਹਾਂਦੀਪ ਵਿਚ ਦੱਖਣ ਪੂਰਬ ਵਲੋਂ ਵਿਦੇਸ਼ੀਆਂ ਦੇ ਆਉਣ ਦਾ ਸਿਲਸਿਲਾ ਸ਼ੁਰੂ ਹੋਇਆ। ਉਹ ਆਏ ਤਾਂ ਵਪਾਰ ਤੇ ਧਰਮ ਪ੍ਰਚਾਰ ਕਰਨ ਸਨ ਪਰ ਮੌਕਾ ਵੇਖ ਕੇ ਆਪਣੀ ਸਰਕਾਰ ਬਣਾਉਣ ਦਾ ਲਾਹਾ ਵੀ ਉਹਨਾਂ ਲਿਆ। ਇਹ ਯੂਰਪ ਦੇ ਗੋਰੇ ਸਨ-ਫਿਰੰਗੀ।

ਪੁਰਤਗਾਲੀਆਂ ਨੇ 1505 ਈ. ਵਿੱਚ ਅਰਬਾਂ ਨੂੰ ਹਰਾ ਕੇ ਕਾਲੀਕਟ ਰਾਹੀਂ ਭਾਰਤ ਵਿੱਚ ਪੈਰ ਪਸਾਰਨੇ ਸ਼ੁਰੂ ਕੀਤੇ। ਉਹਨਾਂ ਨੇ ਗੋਆ, ਦਮਨ ਤੇ ਦਿਓ ਨੂੰ ਜਿਤ ਕੇ ਵਪਾਰਕ ਕੋਠੀਆਂ ਉਸਾਰ ਕੇ ਮੁੰਬਈ ਤੇ ਸ੍ਰੀ ਲੰਕਾ ਤੱਕ ਆਪਣੇ ਝੰਡੇ ਝੁਲਾਏ ਪਰ ਜਦ ਸਪੇਨ ਨੇ ਪੁਰਤਗਾਲ ਉੱਤੇ ਕਬਜਾ ਕਰ ਲਿਆ ਤਾਂ ਪਾਸਾ ਪਲਟ ਗਿਆ।

ਹਾਲੈਂਡ ਦੇ ਡੱਚ 1604 ਈ. ਵਿੱਚ ਦੱਖਣ-ਪੂਰਬ ਏਸ਼ੀਆ ਰਾਹੀਂ ਵਧੇ। ਪੁਰਤਗਾਲੀਆਂ ਦੀ ਕਮਜ਼ੋਰੀ ਦਾ ਫ਼ਾਇਦਾ ਉਠਾਉਂਦਿਆਂ ਹੋਇਆਂ ਉਹਨਾਂ ਸੂਰਤ, ਬਰੌਚ, ਅਹਿਮਦਾਬਾਦ, ਕੋਚੀਨ, ਪਟਨਾ, ਆਗਰਾ ਆਦਿ ਥਾਵਾਂ ਉੱਤੇ ਵੀ ਵਪਾਰਕ ਟਿਕਾਣੇ ਬਣਾਏ। ਉਹ ਨੀਲ, ਕੱਚੇ ਰੇਸ਼ਮ, ਸੂਤੀ ਕੱਪੜੇ, ਅਫ਼ੀਮ, ਸ਼ੋਰੇ, ਚਾਵਲ ਆਦਿ ਵਦੇਸ਼ੀ ਬਜ਼ਾਰ ਵਿੱਚ ਲੈ ਜਾਂਦੇ ਸਨ। ਉਹਨਾਂ ਆਪਣੇ ਕਿਲੇ ਵੀ ਉਸਾਰਨੇ ਸ਼ੁਰੂ ਕੀਤੇ। ਪਰ ਅੰਗਰੇਜ਼-ਡਚ ਯੁੱਧ ਵਿਚ ਉਹਨਾਂ ਦੇ ਪੈਰ ਉੱਖੜ ਗਏ।

ਅੰਗਰੇਜ਼ਾਂ ਨੇ 16ਵੀਂ ਸਦੀ ਦੇ ਆਖ਼ਰੀ ਵਰ੍ਹੇ ਈਸਟ ਇੰਡੀਆ ਕੰਪਨੀ ਬਣਾ ਕੇ ਭਾਰਤ ਵੱਲ ਮੂੰਹ ਕੀਤਾ। 24

ਅਗਸਤ 1600 ਈ. ਨੂੰ ਕੈਪਟਨ ਵਿਲੀਅਮ ਹਾਕਿਨਜ਼ ਦੇ ਸਮੁੰਦਰੀ ਬੇੜੇ ਨੇ ਸੂਰਤ ਦੀ ਬੰਦਰਗਾਹ ਤੇ ਲੰਗਰ ਸੁੱਟਿਆ। ਉਹ ਬਾਦਸ਼ਾਹ ਜੇਮਜ਼ ਪਹਿਲੇ ਦੀ ਚਿੱਠੀ ਲੈ ਕੇ ਆਇਆ ਸੀ। ਸੋ ਉਸ ਦਾ ਸੁਆਗਤ ਸਤਿਕਾਰ ਹੋਇਆ। ਬਾਦਸ਼ਾਹ ਜੇਮਜ਼ ਪਹਿਲੇ ਦੇ ਰਾਜਦੂਤ ਸਰ ਟਾਮਸ ਰੋ ਦਾ ਬਾਦਸ਼ਾਹ ਜਹਾਂਗੀਰ ਦੇ ਦਰਬਾਰ ਵਿਚ ਬਹੁਤ ਆਦਰ ਮਾਨ ਹੋਇਆ। ਉਸ ਦੀ ਸਤੰਬਰ 1615 ਤੋਂ 1618 ਤੱਕ ਦੀ ਭਾਰਤ ਯਾਤਰਾ ਦਾ ਇਤਿਹਾਸਿਕ ਮਹੱਤਵ ਹੈ। ਉਹ ਵਿਦਵਾਨ ਤੇ ਰਾਜ ਦਰਬਾਰੀ ਸੀ, ਸ਼ਰਾਬੀ ਕਬਾਬੀ ਅਯਾਸ਼ ਜਹਾਂਗੀਰ ਦੀਆਂ ਕਮਜ਼ੋਰੀਆਂ ਸਮਝ ਗਿਆ ਸੀ।

ਅੰਗਰੇਜ਼ਾਂ ਨੇ ਬਾਦਸ਼ਾਹ ਦੀ ਪਰਵਾਨਗੀ ਲੈ ਕੇ 1612 ਵਿਚ ਸੂਰਤ ਵਿੱਚ ਕੋਠੀ ਬਣਾ ਲਈ। ਉਹਨਾਂ ਪਟਨਾ ਤੇ ਮੱਛਲੀ ਪੱਟਮ ਵਿਚ ਵੀ ਕੋਠੀਆਂ ਬਣਾਈਆਂ। ਉਹਨਾਂ ਵਿਜੈ ਨਗਰ ਦੇ ਮਹਾਰਾਜੇ ਤੋਂ ਇਜਾਜ਼ਤ ਲੈ ਕੇ ਮਦਰਾਸ ਵਿਚ ਸੈਂਟ ਜਾਰਜ ਨਾਂ ਦਾ ਕਿਲ੍ਹਾ ਬਣਾਇਆ। ਉਹ ਰੂੰ, ਖੰਡ, ਰੇਸ਼ਮ ਤੇ ਛਾਪੇ ਦੇ ਕਪੜੇ ਤੋਂ ਬਿਨਾਂ ਸ਼ੋਰੇ, ਗੂੰਦ, ਅਫ਼ੀਮ, ਮੋਮ, ਕਸਤੂਰੀ ਆਦਿ ਦਾ ਵਪਾਰ ਕਰਨ ਲੱਗੇ। ਚਾਰਲਸ ਦੂਜੇ ਨੇ ਕੰਪਨੀ ਵਾਲਿਆਂ ਨੂੰ ਭਾਰਤ ਵਿੱਚ ਆਪਣਾ ਸਿੱਕਾ ਚਲਾਉਣ ਤੇ ਆਪਣੇ ਬਚਾ ਲਈ ਫ਼ੌਜ ਰੱਖਣ ਦੀ ਇਜਾਜ਼ਤ ਦੇ ਦਿੱਤੀ। ਕੰਪਨੀ ਬੰਗਾਲ, ਹੈਦਰਾਬਾਦ, ਬੰਬਈ ਵਿਚ ਪੈਰ ਪਸਾਰਨ ਲੱਗੀ। ਉਹਨਾਂ ਵਪਾਰ ਲਈ ਮਰਾਠਿਆਂ ਨਾਲ ਵੀ ਸਮਝੌਤਾ ਕਰ ਲਿਆ।

ਅੰਗਰੇਜ਼ਾਂ ਦਾ ਵਪਾਰ ਵਧਦਾ ਵੇਖ ਕੇ ਫਰਾਂਸੀਸੀਆਂ ਨੇ ਸੋਚਿਆ ਬਾਬੇ ਦੀ ਧੀ ਚੱਲੀ, ਮੈਂ ਕਿਉਂ ਰਹਾਂ ਇਕੱਲੀ। ਉਹ ਵੀ ਪਾਂਡੀਚੇਰੀ ਵਿਚ ਆ ਕੇ ਖੰਭ ਖੋਲਣ ਲੱਗੇ। ਉਹਨਾਂ ਦਾ ਧਿਆਨ ਕਮਜ਼ੋਰ ਹੋ ਰਹੇ ਮੁਗਲ ਸਲਤਨਤ ਵਲ ਸੀ। 1742 ਈ. ਵਿੱਚ ਤਾਂ ਫਰਾਂਸੀਸੀ ਗਵਰਨਰ ਡੂਪਲੇ ਭਾਰਤ ਵਿਚ ਫਰਾਂਸੀਸੀ ਰਾਜ ਕਾਇਮ ਕਰਨ ਦਾ ਸੁਪਨਾ ਲੈਣ ਲੱਗਾ। ਏਸੇ ਕਰਕੇ ਅੰਗਰੇਜ਼ਾਂ ਤੇ ਫਰਾਂਸੀਸੀਆਂ ਵਿਚ ਖੜਕ ਪਈ। 1763 ਈ. ਤਕ ਕਰਨਾਟਕ ਦੀਆਂ ਤਿੰਨ ਲੜਾਈਆਂ ਹੋਈਆਂ। ਇਹਨਾਂ ਵਿੱਚ ਅੰਗਰੇਜ਼ਾਂ ਨੇ ਭਾਵੇਂ ਫਰਾਂਸੀਸੀਆਂ ਦੇ ਦੰਦ ਖੱਟੇ ਕੀਤੇ ਸਨ ਪਰ ਪੈਰਿਸ ਵਿੱਚ ਹੋਏ ਇੱਕ ਸਮਝੌਤੇ ਕਾਰਨ ਅੰਗਰੇਜ਼ਾਂ ਨੇ ਫਰਾਂਸੀਸੀਆਂ ਨੂੰ ਪਾਂਡੀਚਰੀ, ਮਾਹੀ, ਚੰਦਰ ਨਗਰ ਵਾਪਸ ਮੋੜ ਦਿੱਤੇ।

ਅੰਗਰੇਜ਼ਾਂ ਨੇ ਬੰਗਾਲ ਵਿਚ ਮੱਲ ਮਾਰੀ। ਉਹਨਾਂ ਲਾਰਡ ਕਲਾਈਵ ਦੀ ਅਗਵਾਈ ਹੇਠ ਫ਼ੌਜੀ ਮੁੱਠਭੇੜ ਵਿੱਚ 1757 ਈ. ਵਿਚ ਪਲਾਸੀ ਦੇ ਮੈਦਾਨ ਵਿਚ ਨਵਾਬ ਸਰਾਜ-ਉਦ-ਦੌਲਾ ਨੂੰ ਹਰਾਇਆ। ਅਸਲ ਵਿਚ ਮਕਾਰੀ ਤੇ ਚਲਾਕੀ ਨਾਲ ਨਵਾਬੀ ਦਾ ਲਾਲਚ ਦੇ ਕੇ ਉਹਨਾਂ ਫੌਜੀ ਜਰਨੈਲ ਮੀਰ ਜਾਫ਼ਰ ਨੂੰ ਹੀ ਆਪਣੇ ਹੱਕ ਵਿੱਚ ਕਰ ਲਿਆ ਸੀ। 1764 ਈ. ਵਿਚ ਮੀਰ ਕਾਸਮ ਨੂੰ ਬਕਸਰ ਦੇ ਮੈਦਾਨ ਵਿੱਚ ਹਰਾ ਕੇ ਅੰਗਰੇਜ਼ ਬੰਗਾਲ ਦਾ ਹਾਕਮ ਹੀ ਬਣ ਬੈਠਾ। ਏਥੋਂ ਉਸਦਾ ਸਾਰੇ ਹਿੰਦੁਸਤਾਨ ਨੂੰ ਹੜੱਪਣ ਦਾ ਸਫ਼ਰ ਸ਼ੁਰੂ ਹੋਇਆ।

ਮੁਗ਼ਲ ਹਾਕਮ ਬਹੁਤ ਕਮਜ਼ੋਰ ਹੋ ਗਏ ਸਨ। ਉਹ ਨਾ ਦੱਖਣ ਵਿਚ ਮਰਾਠਿਆਂ ਦਾ ਮੁਕਾਬਲਾ ਕਰਨ ਜੋਗੇ ਰਹੇ ਸਨ ਤੇ ਨਾ ਹੀ ਪੰਜਾਬ ਵਿਚ ਨਾਦਰ ਸ਼ਾਹ ਤੇ ਅਹਿਮਦ ਸ਼ਾਹ ਹਮਲਾਵਾਰਾਂ ਦਾ ਮੂੰਹ ਮੋੜ ਸਕੇ। ਜਾਟ ਆਗਰੇ ਤੇ ਦਿੱਲੀ ਤੱਕ ਆਪਣਾ ਦਬਦਬਾ ਬਣਾਈ ਬੈਠੇ ਸਨ। ਜੇ ਕਿਤੇ ਰਾਜਪੂਤ, ਅਹੀਰ ਆਪਣੀਆਂ ਰਿਆਸਤਾਂ ਜਾਂ ਜਗੀਰਾਂ ਬਣਾ ਲੈਂਦੇ ਤਾਂ ਵੀ ਮੁਗਲ ਹਾਕਮਾਂ ਦੀ ਬਾਦਸ਼ਾਹਤ ਤੇ ਅਸਰ ਨਾ ਹੁੰਦਾ। ਮੁਗਲਾਂ ਦੀ ਅਯਾਸ਼ੀ ਦੀ ਸੂਹ ਤਾਂ ਮੁਹੰਮਦ ਸ਼ਾਹ ਰੰਗੀਲੇ ਸਮੇਂ ਨਾਦਰ ਸ਼ਾਹ ਇਰਾਨੀ ਨੂੰ ਵੀ ਲੱਗ ਗਈ ਸੀ। ਤਾਂ ਹੀ ਉਸ ਸੂਰਬੀਰ ਯੋਧੇ ਨੇ ਇਰਾਨ ਦੀ ਰਾਜ ਸੱਤਾ ਉੱਤੇ ਕਾਬਜ਼ ਹੋ ਕੇ ਕੰਧਾਰ ਤੇ ਗਜ਼ਨੀ ਫ਼ਤਹਿ ਕਰਕੇ ਭਾਰਤ ਵੱਲ ਰੁਖ ਕੀਤਾ। 1739 ਈ. ਵਿਚ ਉਹ ਕਾਬਲ, ਪਿਸ਼ਾਵਰ, ਲਾਹੌਰ ਪਾਰ ਕਰਦਾ ਕਰਨਾਲ ਪਹੁੰਚ ਗਿਆ। ਕਿਸੇ ਉਸ ਦੀਆਂ ਫੌਜਾਂ ਦਾ ਰਾਹ ਨਾ ਰੋਕਿਆ। ਏਥੇ ਰੰਗੀਲੇ ਬਾਦਸ਼ਾਹ ਨੇ ਕੁਝ ਖਿਲਰੀ ਪੁਲਰੀ ਫ਼ੌਜ ਇਕੱਠੀ ਕਰ ਕੇ ਦੋ ਹੱਥ ਕਰਨੇ ਚਾਹੇ ਪਰ ਮਜਬੂਰ ਹੋ ਕੇ ਸਮਝੌਤਾ ਕਰਨਾ ਪਿਆ। ਦਿਲੀ 20 ਮਾਰਚ 1739 ਈ. ਨੂੰ ਨਾਦਰ ਸ਼ਾਹ ਲਈ ਕੁਤਬਾ ਪੜਨਾ ਪਿਆ। ਉਹ ਤਾਂ 30 ਕਰੋੜ ਰੁਪਈਏ, ਹੀਰੇ ਜਵਾਹਰਾਤ, ਸੋਨਾ, ਚਾਂਦੀ, ਹਾਥੀ, ਘੋੜੇ ਤੇ ਤਖਤੇ ਤਾਊਸ ਅਤੇ ਸ਼ਾਹੀ ਸ਼ਹਿਜਾਦੀ ਦਾ ਨਾਦਰਸ਼ਾਹ ਦੇ ਪੁਤਰ ਨਾਸਿਰ ਅਲਾਹ ਮਿਰਜ਼ਾ ਨੂੰ ਡੋਲਾ ਦੇ ਕੇ ਵੀ ਨਾ ਛੁੱਟਿਆ। ਉਸਨੂੰ ਕਸ਼ਮੀਰ ਤੇ ਸਿੰਧ ਵੀ ਦੇਣਾ ਪਿਆ।

ਨਾਦਰ ਸ਼ਾਹ ਦੇ ਮੂੰਹ ਨੂੰ ਲਹੂ ਲੱਗ ਚੁੱਕਾ ਸੀ। ਉਹ 1748 ਈ. ਤੱਕ ਹਮਲੇ ਕਰਦਾ ਰਿਹਾ। ਪਰ ਉਹ ਸਭ ਕੁਝ ਘਰ ਨਾ ਲੈ ਜਾ ਸਕਿਆ। ਰਾਹ ਵਿਚ ਅੰਮ੍ਰਿਤ ਦੀ ਚੁਲੀ-ਚੁਲੀ ਛਕਣ ਵਾਲੇ ਸਿਖਾਂ ਦੇ ਜਥੇ ਸਨ, ਖ਼ਾਲਸੇ ਸਨ। 1739 ਈ. ਵਿਚ ਹੀ ਜਦ ਉਹ ਅਖਨੂਰ ਨੇੜੇ ਚਨਾਬ ਦਰਿਆ ਪਾਰ ਕਰਨ ਲੱਗਾ ਤਾਂ ਸਿੱਖਾਂ ਨੇ ਉਸਦੇ ਪਿਛਲੇ ਹਿੱਸੇ ਦਾ ਮਾਜੋ ਸਮਾਨ ਲੁੱਟ ਲਿਆ।

ਨਾਦਰ ਸ਼ਾਹ ਨੇ ਪੇਸ਼ੀਨਗੋਈ ਕੀਤੀ ਕਿ ਇਹ ਇੱਕ ਦਿਨ ਰਾਜ ਕਰਨਗੇ।

ਨਾਦਰ ਸ਼ਾਹ ਤੋਂ ਬਾਅਦ 1748 ਤੋਂ 1771 ਈ. ਤੱਕ ਅਹਿਮਦ ਸ਼ਾਹ ਅਬਦਾਲੀ ਭਾਰਤ, ਖ਼ਾਸ ਕਰਕੇ ਪੰਜਾਬ ਦੀ ਧਰਤੀ ਨੂੰ ਲਤਾੜਦਾ ਰਿਹਾ। ਲੁੱਟਾਂ ਖੋਹਾਂ ਕਰਦਾ ਰਿਹਾ। 14 ਜਨਵਰੀ 1761 ਈ. ਵਿੱਚ ਮਰਾਠਿਆਂ ਨੇ ਪਾਣੀਪਤ ਦੇ ਮੈਦਾਨ ਵਿਚ ਉਸ ਨੂੰ ਹਰਾਉਣਾ ਚਾਹਿਆ ਪਰ 75000 ਫ਼ੌਜੀ ਜਵਾਨ ਮਰਵਾ ਕੇ ਲੱਕ ਤੋੜਵੀਂ ਹਾਰ ਦੇ ਭਾਗੀ ਬਣੇ। ਉਹਨਾਂ ਦਾ ਭਾਰਤ ਤੇ ਰਾਜ ਕਰਨ ਦਾ ਸੁਪਨਾ ਚੂਰ ਚੂਰ ਹੋ ਗਿਆ ।

ਸਿੱਖਾਂ ਨੇ ਅਬਦਾਲੀ ਨੂੰ ਵੀ ਇਕੋ ਸਾਹੇ ਪਾਣੀ ਨਾ ਪੀਣ ਦਿੱਤਾ। ਭਾਵੇਂ ਪੰਜਾਬ ਵਿੱਚ ਇਹ ਅਖਾਣ ਮਸ਼ਹੂਰ ਹੋ ਗਿਆ ਸੀ:-

ਖਾਧਾ ਪੀਤਾ ਲਾਹੇ ਦਾ
ਬਾਕੀ ਅਹਿਮਦ ਸ਼ਾਹੇ ਦਾ।

ਪਰ ਸਿੱਖ ਸ਼ਕਤੀ ਵੀ ਪੈਰ ਪਸਾਰ ਰਹੀ ਸੀ। 29 ਮਾਰਚ 1748 ਨੂੰ ਦਲ ਖਾਲਸਾ ਕਾਇਮ ਹੋ ਚੁੱਕਾ ਸੀ ਜਿਸ ਦਾ ਮੁੱਖ ਕਮਾਂਡਰ ਜੱਸਾ ਸਿੰਘ ਆਹਲੂਵਾਲੀਆ ਸੀ। ਤੇਗ ਦੇ ਧਨੀ 11 ਹੋਰ ਸਿੱਖ ਸਰਦਾਰਾਂ ਦੇ ਜਥੇ ਬਣੇ ਜਿਹੜੇ ਸਿੱਖ ਮਿਸਲਾਂ ਕਰਕੇ ਜਾਣੇ ਜਾਂਦੇ ਰਹੇ। ਇਹਨਾਂ ਮਿਸਲਾਂ ਨੇ ਪੰਜਾਬ ਵਿਚ ਛੋਟੇ ਛੋਟੇ ਰਾਜ ਕਾਇਮ ਕੀਤੇ। ਉਹਨਾਂ ਦੀਆਂ ਜਿੱਤਾਂ ਤੇ ਸੰਗਠਿਤ ਹੋ ਰਹੀ ਤਾਕਤ ਨੂੰ ਧਿਆਨ ਵਿਚ ਰਖਦੇ ਹੀ ਸੂਫ਼ੀ ਫ਼ਕੀਰ ਬੁਲ੍ਹੇ ਸ਼ਾਹ ਨੇ ਲਿਖਿਆ ਸੀ:-

ਦਰ ਖੁਲ੍ਹਾ ਹਸ਼ਰ ਅਜ਼ਾਬ ਦਾ।
ਬੁਰਾ ਹਾਲ ਹੋਇਆ ਪੰਜਾਬ ਦਾ।
ਭੂਰਿਆਂ ਵਾਲੇ ਰਾਜੇ ਕੀਤੇ।
ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।

ਪ੍ਰਸਿੱਧ ਕਵੀ ਸੱਯਦ ਵਾਰਸ਼ ਸਾਹ ਆਪਣੀ ਮਸ਼ਹੂਰ ਕਿਰਤ 'ਹੀਰ' ਵਿਚ ਲਿਖਦਾ ਹੈ:

ਜਦੋਂ ਦੇਸ ਦੇ ਜੱਟ ਸਰਦਾਰ ਹੋਏ,
ਘਰ ਘਰ ਜਾਂ ਨਵੀ ਸਰਕਾਰ ਹੋਈ।
ਪਿਆ ਦੇਸ ਦੇ ਵਿਚ ਹੈ ਬੜਾ ਰੌਲਾ,
ਭੂਤ ਮੰਡਲੀ ਇੱਕ ਦੋ ਚਾਰ ਹੋਈ।

ਸਿੱਖ ਗੁਰੂ ਨਾਨਕ ਦੇਵ-ਗੁਰੂ ਗੋਬਿੰਦ ਸਿੰਘ ਦੇ ਪੈਰੋਕਾਰ ਸਨ। ਉਹਨਾਂ ਦੀ ਬਾਣੀ ਪੜ੍ਹਦੇ ਸਨ। ਗੁਰਧਾਮਾਂ ਉੱਤੇ ਸ਼ਰਧਾ ਰੱਖਦੇ ਸਨ। ਉਹ ਕਿਸੇ ਦੀ ਇੱਜਤ ਨੂੰ ਹੱਥ ਨਹੀਂ ਸਨ ਪਾਉਂਦੇ ਸਗੋਂ ਲੁੱਟੀ ਜਾਂਦੀ ਇੱਜ਼ਤ ਬਚਾਉਂਦੇ

***ਸਿੱਖ ਗੁਰੂ ਨਾਨਕ ਦੇਵ-ਗੁਰੂ ਗੋਬਿੰਦ ਸਿੰਘ ਦੇ ਪੈਰੋਕਾਰ ਸਨ। ਉਹਨਾਂ ਦੀ ਬਾਣੀ ਪੜ੍ਹਦੇ ਸਨ। ਗੁਰਧਾਮਾਂ ਉੱਤੇ ਸ਼ਰਧਾ ਰੱਖਦੇ ਸਨ। ਉਹ ਕਿਸੇ ਦੀ ਇੱਜਤ ਨੂੰ ਹੱਥ ਨਹੀਂ ਸਨ ਪਾਉਂਦੇ ਸਗੋਂ ਲੁੱਟੀ ਜਾਂਦੀ ਇੱਜ਼ਤ ਬਚਾਉਂਦੇ ਸਨ। ਉਹ ਕਿਸੇ ਜਾਤ ਜਾਂ ਧਰਮ ਨਾਲ ਈਰਖਾ ਦਵੈਤ ਨਹੀਂ ਸਨ ਰੱਖਦੇ। ਉਹ ਇੱਕ ਅਕਾਲ ਪੁਰਖ ਉੱਤੇ ਭਰੋਸਾ ਰੱਖਣ ਵਾਲੇ ਨਾਮ ਬਾਣੀ ਦੇ ਅਭਿਆਸੀ ਸਨ। ਸਿੱਖੀ ਅਣਖ ਲਈ ਜਾਨਾਂ ਵਾਰ ਦੇਂਦੇ ਸਨ। ਸ਼ਹਿਰੀ ਤੇ ਪੇਂਡੂ ਵਸੋਂ ਉਹਨਾਂ ਨੂੰ ਆਪਣੇ ਰਾਖੇ ਸਮਝਦੀ ਸੀ।***

ਸਨ। ਉਹ ਕਿਸੇ ਜਾਤ ਜਾਂ ਧਰਮ ਨਾਲ ਈਰਖਾ ਦਵੈਤ ਨਹੀਂ ਸਨ ਰੱਖਦੇ। ਉਹ ਇੱਕ ਅਕਾਲ ਪੁਰਖ ਉੱਤੇ ਭਰੋਸਾ ਰੱਖਣ ਵਾਲੇ ਨਾਮ ਬਾਣੀ ਦੇ ਅਭਿਆਸੀ ਸਨ। ਸਿੱਖੀ ਅਣਖ ਲਈ ਜਾਨਾਂ ਵਾਰ ਦੇਂਦੇ ਸਨ। ਸ਼ਹਿਰੀ ਤੇ ਪੇਂਡੂ ਵਸੋਂ ਉਹਨਾਂ ਨੂੰ ਆਪਣੇ ਰਾਖੇ ਸਮਝਦੀ ਸੀ।

ਸਮਾਂ ਪਾ ਕੇ ਇਹ ਤਾਕਤ ਸ਼ੁਕਰਚੱਕੀਆ ਮਿਸਲ ਦੇ ਹੋਣਹਾਰ ਰਣਜੀਤ ਸਿੰਘ ਦੇ ਹੱਥਾਂ ਵਿੱਚ ਇਕੱਠੀ ਹੋ ਗਈ ਤੇ ਸਿੱਖ ਰਾਜ ਦੀ ਸਥਾਪਨਾ ਹੋਈ ਜਿਸ ਦਾ ਰਾਜਾ ਮਹਾਰਾਜਾ ਰਣਜੀਤ ਸਿੰਘ ਸੀ। 12 ਅਪਰੈਲ 1801 ਨੂੰ ਬਾਬਾ ਸਾਹਿਬ ਸਿੰਘ ਬੇਦੀ ਨੇ ਉਸ ਨੂੰ ਰਾਜਯੋਗ ਗੱਦੀ ਦਾ ਤਿਲਕ ਲਾਇਆ ਸੀ।

ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਸਾਮਰਾਜ ਦਾ ਵਿਸਤਾਰ ਕਰਨ ਲਈ ਪਹਿਲਾਂ ਕਮਜ਼ੋਰ ਮਿਸਲਾਂ ਉੱਤੇ ਤਲਵਾਰ ਦੇ ਜੋਰ ਨਾਲ ਕਬਜਾ ਕੀਤਾ ਫੇਰ ਮਿੱਤਰ ਤੇ ਤਾਕਤਵਰ ਮਿਸਲਾਂ ਦਾ ਵੀ ਲਿਹਾਜ਼ ਨਾ ਕੀਤਾ। ਉਸ ਦੀ ਵਧਦੀ ਤਾਕਤ ਵੇਖ ਕੇ 1805 ਈ. ਵਿੱਚ ਮਰਾਠਾ ਆਗੂ ਜਸਵੰਤ ਰਾਇ ਹੋਲਕਰ ਅੰਗਰੇਜਾਂ ਤੋਂ ਹਾਰਨ ਪਿੱਛੋਂ ਮਦਦ ਲਈ ਮਹਾਰਾਜਾ ਰਣਜੀਤ ਸਿੰਘ ਕੋਲ ਆਇਆ। ਮਹਾਰਾਜਾ ਅੰਗਰੇਜਾਂ ਦੀ ਤਾਕਤ ਤੋਂ ਪੂਰਾ ਵਾਕਫ ਸੀ ਸੋ ਉਸ ਨੇ ਹੋਲਕਰ ਤੋਂ ਕੰਨੀ ਕਤਰਾਈ। ਲਾਹੌਰ ਮਹਾਰਾਜੇ ਦੀ ਅੰਗਰੇਜ ਪ੍ਰਤੀਨਿਧਾਂ ਨਾਲ ਗਲਬਾਤ ਹੋਈ ਅਤੇ 1 ਜਨਵਰੀ 1806 ਨੂੰ ਸਮਝੌਤਾ ਹੋਇਆ ਕਿ ਕੋਈ ਆਪਣੇ

ਮਿਤਰ ਦੇ ਦੁਸ਼ਮਨ ਨੂੰ ਪਨਾਹ ਨਹੀਂ ਦੇਵੇਗਾ ਤੇ ਨਾ ਹੀਂ ਇੱਕ ਦੂਜੇ ਦੇ ਮਾਮਲਿਆਂ ਵਿੱਚ ਦਖ਼ਲ ਦੇਵੇਗਾ।

ਮਹਾਰਾਜਾ ਰਣਜੀਤ ਸਿੰਘ ਦੀ ਰਾਜਧਾਨੀ ਲਾਹੌਰ ਸੀ। ਉਸ ਨੇ 1806 ਵਿਚ ਮਾਲਵੇ ਵਲ ਵੀ ਰੁਖ ਕੀਤਾ। ਉਹ 20 ਹਜ਼ਾਰ ਫੌਜ ਲੈ ਕੇ ਪਟਿਆਲੇ ਵੱਲ ਵਧਿਆ। ਮਹਾਰਾਜਾ ਸਾਹਿਬ ਸਿੰਘ ਪਟਿਆਲਾ ਨੇ ਉਸਦਾ ਮਾਣ ਕੀਤਾ। ਪਟਿਆਲਾ ਦੇ ਹਾਕਮ ਪਹਿਲਾਂ ਵੀ ਬਲਾਵਾਂ ਨੂੰ ਟਾਲਣ ਦੇ ਆਦੀ ਸਨ ਸੋ ਉਹਨਾਂ ਮਹਾਰਾਜਾ ਰਣਜੀਤ ਸਿੰਘ ਨੂੰ ਟਾਲ ਕੇ ਤੇ ਖ਼ੁਸ਼ ਕਰ ਕੇ ਭੇਜਿਆ। ਵਾਪਸੀ ਉੱਤੇ ਉਸ ਨੇ ਲੁਧਿਆਣਾ, ਰਾਇਕੋਟ, ਜਗਰਾਉਂ ਆਦਿ ਜਿੱਤ ਲਏ। ਕੈਥਲ, ਕਲਸੀਆਂ ਆਦਿ ਰਿਆਸਤਾਂ ਦੇ ਰਾਜਿਆਂ ਉਸ ਨੂੰ ਨਜ਼ਰਾਨੇ ਭੇਟ ਕੀਤੇ। ਪਰ ਸਣੇ ਜੀਂਦ ਸਭ ਰਾਜੇ ਡਰ ਗਏ, ਉਹ ਦਿਲੀ ਜਾ ਕੇ ਅਗਰੇਜ ਰੈਜੀਡੈਂਟ ਸੈਟਨ ਨੂੰ ਪ੍ਰਤੀਨਿਧ ਮੰਡਲ ਦੇ ਰੂਪ ਵਿਚ ਮਿਲੇ ਤੇ ਸ਼ਰਨ ਮੰਗੀ। ਅਗਰੇਜ਼ ਹਾਕਮਾਂ ਨੂੰ ਉਹਨਾਂ ਦੀ ਗੱਲ ਪਸੰਦ ਆਈ।

ਮਹਾਰਾਜਾ ਰਣਜੀਤ ਸਿੰਘ ਨਾਲ ਗੱਲਬਾਤ ਕਰਨ ਲਈ ਚਤੁਰ ਨੀਤੀਵਾਨ ਚਾਰਲਸ ਮੈਟਕਾਫ ਤੇ ਸਰ ਡੇਵਿਡ ਅਕਟਰ ਲੋਨੀ ਦੂਤ ਬਣਾ ਕੇ ਲਾਹੌਰ ਭੇਜੇ ਗਏ। ਗਲਬਾਤ ਪਿਛੋਂ 25 ਅਪਰੈਲ 1809 ਦਾ ਸਮਝੌਤਾ ਹੋਇਆ। ਇਸ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਨੂੰ ਸਤਿਲੁਜ ਦਰਿਆ ਨੂੰ ਹੱਦ ਪਰਵਾਨ ਕਰਨਾ ਪਿਆ। ਉਹਨੂੰ ਸਤਿਲੁਜ ਪਾਰ ਦੀਆਂ ਰਿਆਸਤਾਂ ਫਰੀਦਕੋਟ, ਮਲੇਰ ਕੋਟਲਾ, ਅੰਬਾਲਾ ਕਬਜਾ ਕਰਕੇ ਵੀ ਛਡਣੀਆਂ ਪਈਆਂ। ਰਣਜੀਤ ਸਿੰਘ ਨੇ ਰਾਜ ਵਿਸਤਾਰ ਲਈ ਫੌਜਾਂ ਦਾ ਰੁਖ ਹੋਰ ਪਾਸੇ ਮੋੜ ਲਿਆ। 1814 ਵਿੱਚ ਉੱਸ ਨੇ ਸ਼ਾਹ ਸ਼ੁਜਾਹ ਕੋਲੋਂ ਤਾਜ ਦਾ ਸ਼ਿੰਗਾਰ ਕੋਹਿਨੂਰ ਹੀਰਾ ਪ੍ਰਾਪਤ ਕਰ ਲਿਆ। ਸ਼ਾਹ ਮੁਹੰਮਦ ਦੇ ਸ਼ਬਦਾਂ ਵਿੱਚ:-

ਮਹਾਰਾਜਾ ਰਣਜੀਤ ਸਿੰਘ ਹੋਇਆ ਪੈਦਾ,
ਨਾਲ ਜ਼ੋਰ ਦੇ ਮੁਲਕ ਹਿਲਾਇ ਗਿਆ।
ਮੁਲਤਾਨ, ਕਸ਼ਮੀਰ, ਪਿਸ਼ੌਰ, ਚੰਬਾ,
ਜੰਮੂ, ਕਾਂਗੜਾ ਕੋਟ ਨਿਵਾਇ ਗਿਆ।
ਹੋਰ ਦੇਸ ਲੱਦਾਖ ਤੇ ਚੀਨ ਤੋੜੀ,
ਸਿੱਕਾ ਆਪਣੇ ਨਾਮ ਚਲਾਇ ਗਿਆ।
ਸ਼ਾਹ ਮੁਹੰਮਦਾ ਜਾਣ ਪਚਾਸ ਬਰਸਾਂ,
ਅਛਾ ਰੱਜ ਕੇ ਰਾਜ ਕਮਾਇ ਗਿਆ।

-ਜੰਗਨਾਮਾ ਸਿੰਘਾਂ ਤੇ ਫ਼ਰੰਗੀਆਂ

ਅੰਗਰੇਜ਼ ਸਭ ਪਾਸੇ ਨਜ਼ਰ ਰੱਖਦੇ ਤੇ ਲੋੜੀਂਦੇ ਕਦਮ ਉਠਾਉਂਦੇ ਰਹੇ। ਉਹਨਾਂ ਨੇ 1834 ਈ. ਵਿੱਚ ਲੁਧਿਆਣੇ ਇਸਾਈ ਮਿਸ਼ਨਰੀ ਖੋਲ੍ਹੀ। ਇਸ ਨੇ ਭੋਲੇ ਭਾਲੇ, ਆਰਥਿਕ ਪੱਖੋਂ ਕਮਜੋਰ, ਪਛੜੇ ਲੋਕਾਂ ਨੂੰ ਆਪਣੇ ਵਿਸ਼ਵਾਸ ਵਿੱਚ ਫਸਾ ਕੇ ਇਸਾਈ ਬਣਾਉਣਾ ਸ਼ੁਰੂ ਕੀਤਾ। ਇਹੀ ਚਲਨ ਭਾਰਤ ਦੇ ਹੋਰ ਇਲਾਕਿਆਂ ਵਿੱਚ ਪਹਿਲਾਂ ਹੀ ਚਲ ਰਿਹਾ ਸੀ।

ਅੰਗਰੇਜ਼ ਮਹਾਰਾਜੇ ਦੀਆਂ ਪ੍ਰਾਪਤੀਆਂ ਵੱਲ ਧਿਆਨ ਰੱਖ ਰਹੇ ਸਨ। ਉਹ ਉਸ ਨੂੰ ਦੋਸਤਾਨਾ ਮਦਦ ਦੇ ਰਹੇ ਸਨ ਤੇ ਉਸ ਦੀ ਵਧਦੀ ਤਾਕਤ ਦਾ ਅੰਦਾਜ਼ਾ ਵੀ ਲਾ ਰਹੇ ਸਨ।

ਕੰਪਨੀ ਵਲੋਂ ਮਹਾਰਾਜੇ ਦੀ ਫੌਜੀ ਤਾਕਤ ਦਾ ਅੰਦਾਜ਼ਾ ਲਾਉਣ ਲਈ ਸਿਕੰਦਰ ਬਰਨਜ਼ ਲਾਹੌਰ ਭੇਜਿਆ ਗਿਆ। ਉਹ ਸਿੰਧ ਰਾਹੀਂ ਲਾਹੌਰ ਪੁਜਾ। ਉਸ ਨੇ ਮਹਾਰਾਜੇ ਦੀ ਵਿਸ਼ਾਲ ਫੌਜੀ ਤਾਕਤ ਬਾਰੇ ਜਾਣਕਾਰੀ ਦਿੱਤੀ। ਮਹਾਰਾਜਾ ਦੀ ਤੇ ਵਿਲੀਅਮ ਬੈਂਟਿੰਗ ਨਾਲ ਰੋਪੜ ਵੀ ਗਲਬਾਤ ਹੋਈ। ਸਿੰਧ ਨਾਲ ਹੋਈ ਸੰਦੀ ਬਾਰੇ ਮਹਾਰਾਜੇ ਨੂੰ ਦੱਸਿਆ ਗਿਆ ਕਿ ਉਹ ਕੇਵਲ ਵਪਾਰਕ ਸਮਝੌਤਾ ਸੀ।

ਸ਼ੈਂਟਰਲ ਏਸ਼ੀਆ ਵਲੋਂ ਰੂਸ ਦੇ ਵਧਦੇ ਆਉਣ ਦੀ ਆੜ ਵਿੱਚ ਕੰਪਨੀ ਨੇ 1835 ਈ. ਵਿੱਚ ਫਿਰੋਜਪੁਰ ਛਾਉਣੀ ਪਾ ਲਈ। ਉਸ ਨੇ ਮਹਾਰਾਜੇ ਦੀ ਨਰਾਜ਼ਗੀ ਤੇ ਵਿਰੋਧ ਦੀ ਵੀ ਪਰਵਾਹ ਨਾ ਕੀਤੀ।

ਮਹਾਰਾਜਾ ਰਣਜੀਤ ਸਿੰਘ ਦਾ ਵਿਸ਼ਾਲ ਰਾਜ ਪਰਜਾ ਨੂੰ ਸੁਖੀ ਸੁਹੇਲਾ ਰੱਖ ਰਿਹਾ ਸੀ। ਉਸ ਦੇ ਨਾਮ ਦਾ ਡੰਕਾ ਵਜਦਾ ਸੀ। ਜੋਜ਼ਫ ਡੇਵਿਡ ਕਨਿੰਘਮ ਦੇ ਸ਼ਬਦਾਂ ਵਿਚ:-

"ਮਹਾਰਾਜਾ ਰਣਜੀਤ ਸਿੰਘ ਹੁਣ ਆਪਣੇ ਤੇਜ ਪ੍ਰਤਾਪ ਦੀ ਟੀਸੀ ਉੱਤੇ ਪੁੱਜ ਚੁਕਿਆ ਸੀ। ਉਹ ਉਸ ਸਲਤਨਤ ਦੀ ਕਿਸਮਤ ਦਾ ਫ਼ੈਸਲਾ ਕਰਨ ਵਾਲਾ ਜੱਜ ਸੀ ਜਿਸ ਨੇ ਉਸ ਦੇ ਵੱਡੇ ਵਡੇਰਿਆਂ ਉੱਤੇ ਜ਼ੁਲਮ ਦੇ ਪਹਾੜ ਢਾਹੇ ਸਨ। ਹਿੰਦ ਦੇ ਗ਼ੈਰ ਮੁਲਕੀ ਆਹਲਾ ਹਾਕਮਾਂ ਨੇ ਉਸ ਨਾਲ ਬੇਹਦ ਵਿਸ਼ੇਸ਼ਤਾ ਭਰਪੂਰ ਸਲੂਕ ਰਵਾ ਰੱਖਿਆ।"

-ਸਿੱਖ ਇਤਿਹਾਸ

ਨਵੰਬਰ 1839 ਵਿੱਚ ਮਹਾਰਾਜਾ ਰਣਜੀਤ ਸਿੰਘ ਅਤੇ ਲਾਰਡ ਆਕਲੈਂਡ ਦੀ ਮੁਲਾਕਾਤ ਬਾਰੇ ਖੁਸ਼ਵੰਤ ਸਿੰਘ ਨੇ ਲਿਖਿਆ ਹੈ:-

"ਇਸ ਤਿੰਨ-ਪੱਖੀ ਸੰਧੀ ਦੀਆਂ ਸ਼ਰਤਾਂ ਤਾਂ ਪਹਿਲਾਂ ਹੀ ਤੈਅ ਹੋ ਚੁੱਕੀਆਂ ਸਨ। ਇਸ ਲਈ ਫਿਰੋਜਪੁਰ ਦੀ ਮੁਲਾਕਾਤ ਤਾਂ ਕੇਵਲ ਰੰਗ-ਤਮਾਸ਼ੇ, ਸ਼ਰਾਬ ਦੀਆਂ ਮਹਿਫਲਾਂ ਅਤੇ ਨਾਚ-ਗਾਣੇ ਦੇ ਵੇਖਣ-ਚਾਖਣ ਅਤੇ ਮਜ਼ੇ

ਲੈਣ ਲਈ ਰੱਖੀ ਗਈ ਸੀ।"

-ਹਿਸਟਰੀ ਆਫ ਦੀ ਸਿਖਸ

ਕੁਝ ਸਮੇਂ ਪਿੱਛੋਂ ਹੀ ਮਹਾਰਾਜਾ ਅਧਰੰਗ ਦਾ ਸ਼ਿਕਾਰ ਹੋ ਗਿਆ ਅਤੇ ਆਕਲੈਂਡ ਨੂੰ ਬਿਸਤਰੇ ਤੋਂ ਉਠ ਕੇ ਵਿਦਿਆ ਵੀ ਨਾ ਕਰ ਸਕਿਆ। ਜੂਨ 1839 ਈ. ਵਿੱਚ ਮਹਾਰਾਜਾ ਰਣਜੀਤ ਸਿੰਘ ਅੱਖਾਂ ਮੀਟ ਗਿਆ ਤਾਂ ਪੰਜਾਬ ਦੀ ਬਦਕਿਸਮਤੀ ਦੀ ਬੰਦ ਮੁੱਠੀ ਖੁਲ੍ਹਣ ਦਾ ਦੌਰ ਸ਼ੁਰੂ ਹੋ ਗਿਆ, ਖੁਲ੍ਹਣੀ ਸ਼ੁਰੂ ਹੋ ਗਈ।

ਅੰਗਰੇਜ ਇਸ ਸਮੇਂ ਤੱਕ ਰਾਜਨੀਤਕ ਤੌਰ ਉੱਤੇ ਸਾਰੇ ਭਾਰਤ ਨੂੰ ਮੁੱਠੀ ਵਿੱਚ ਕਰ ਚੁਕਿਆ ਸੀ। 500 ਤੋਂ ਵੱਧ ਰਿਆਸਤਾਂ ਦੇ ਮੁਖੀ ਕਹਿਣ ਨੂੰ ਤਾਂ ਰਾਜੇ ਮਹਾਰਾਜੇ ਤੇ ਨਵਾਬ ਆਦਿ ਸਨ ਪਰ ਉਹਨਾਂ ਦੇ ਅਧਿਕਾਰ ਐਸ਼ ਅਤੇ ਮਾੜਿਆਂ ਗ਼ਰੀਬਾਂ ਉੱਤੇ ਜ਼ਿਆਦਤੀਆਂ ਕਰਨ ਤੱਕ ਸੀਮਿਤ ਸਨ। ਆਪਣੇ ਆਕਾ ਦੇ ਤਾਂ ਪਰਛਾਂਵੇਂ ਤੋਂ ਵੀ ਉਹ ਤਰਹਿੰਦੇ ਸਨ। ਜੇ ਕੋਈ ਅੜਨ ਦੀ ਕੋਸ਼ਿਸ਼ ਕਰਦਾ ਤਾਂ ਮਾਰ ਖਾਂਦਾ।

ਅੰਗਰੇਜ਼ਾਂ ਨੇ ਆਪਣੇ ਰਾਜ ਪ੍ਰਬੰਧ ਨੂੰ ਸਹੀ ਚਲਾਉਣ ਲਈ ਤੇ ਵਪਾਰ ਨੂੰ ਹੋਰ ਲਾਹੇਵੰਦਾ ਕਰਨ ਲਈ ਨੇਮ-ਕਾਨੂੰਨ ਬਣਾਏ। ਉਹਨਾਂ ਕੁਝ ਸੁਧਾਰ ਵੀ ਕੀਤੇ। ਲਾਰਡ ਵਿਲੀਅਮ ਬੈਂਟਿੰਗ ਦੇ ਜਮਾਨੇ 1828-35 ਦੇ ਸਮੇਂ ਵਿੱਚ ਸਤੀ ਪ੍ਰਥਾ ਤੇ ਕੁੜੀਆਂ ਨੂੰ ਜੰਮਦਿਆਂ ਮਾਰਨ ਵਿਰੁੱਧ ਅਤੇ ਠੱਗਾਂ ਨੂੰ ਮਿੱਟੀ ਵਿੱਚ ਮਿਲਾਉਣ ਲਈ ਕਾਨੂੰਨ ਬਣਾਏ ਜਿਸ ਬਦਲੇ ਉਸ ਨੂੰ ਬੰਗਾਲ ਦੇ ਰਾਜਾ ਰਾਮ ਮੋਹਨ ਰਾਏ ਤੇ ਰਵਿੰਦਰ ਨਾਥ ਟੈਗੋਰ ਵਲੋਂ ਪ੍ਰਸੰਸਾ ਵੀ ਮਿਲੀ।

ਉਸ ਨੇ ਪਰੰਪਰਾਵਾਦੀ ਸਿੱਖਿਆ ਪ੍ਰਬੰਧ ਨੂੰ ਚੰਗੇਰਾ ਬਣਾਉਣ ਤੋਂ ਵੱਧ ਨਵੀਂ ਸਿੱਖਿਆ ਨੀਤੀ ਵੱਲ ਧਿਆਨ ਦਿਤਾ। ਇਹ ਸਿੱਖਿਆ ਨੀਤੀ ਸੀ ਅੰਗਰੇਜੀ ਮਾਧਿਅਮ ਰਾਹੀਂ ਪੜ੍ਹਾਉਣ ਦੀ ਅਤੇ ਪੱਛਮੀ ਸਿੱਖਿਆ ਦੇਣ ਦੀ ਸੀ। ਇਸ ਦਾ ਜਨਮ ਦਾਤਾ ਲਾਰਡ ਮੈਕਾਲੇ ਨੂੰ ਮੰਨਿਆ ਜਾਂਦਾ ਹੈ।

ਮੈਕਾਲੇ ਗਵਰਨਰ ਜਨਰਲ ਦੀ ਕੌਂਸਲ ਦਾ ਕਾਨੂੰਨੀ ਮੈਂਬਰ ਬਣ ਕੇ 10 ਜੂਨ 1834 ਨੂੰ ਭਾਰਤ ਆਇਆ। ਉਹ ਅੰਗਰੇਜ਼ੀ ਸਾਹਿਤ ਦਾ ਵਿਦਵਾਨ ਤੇ ਵਧੀਆ ਬੁਲਾਰਾ ਸੀ। ਉਸ ਨੂੰ ਪਬਲਿਕ ਇਨਸਟ੍ਰਕਸ਼ਨ ਕਮੇਟੀ ਦਾ ਪ੍ਰਧਾਨ ਬਣਾਇਆ ਗਿਆ। ਇਸ ਕਮੇਟੀ ਨੇ ਨਿਰਨਾ ਲੈਣਾ ਸੀ ਕਿ ਸਿੱਖਿਆ ਦਾ ਮਾਧਿਅਮ ਅੰਗਰੇਜ਼ੀ ਹੋਵੇ ਜਾਂ ਪੂਰਬੀ ਭਾਸ਼ਵਾਂ। ਇਸ ਕਮੇਟੀ ਵਿੱਚ ਰਾਜਾ ਰਾਮ ਮੋਹਨ ਰਾਇ ਵੀ ਸੀ। ਕਮੇਟੀ ਨੇ 2 ਫਰਵਰੀ 1835 ਨੂੰ ਆਪਣੇ ਮਿਨਟ ਰੱਖੇ ਜਿਨ੍ਹਾਂ ਅਨੁਸਾਰ ਅਰਬੀ ਤੇ ਸੰਸਕ੍ਰਿਤ ਨੂੰ ਤਾਂ ਮੁੱਢੋਂ ਹੀ ਨਕਾਰਿਆ ਗਿਆ। ਮੈਕਾਲੇ ਨੇ ਅੰਗਰੇਜ਼ੀ ਦੇ ਹੱਕ ਵਿੱਚ ਦਲੀਲ ਲਿਖਦਿਆਂ ਕਿਹਾ:-

"ਇਸ ਸਮੇਂ ਸਾਨੂੰ ਐਸੇ ਵਿਅਕਤੀਆਂ ਦਾ ਸਮੂਹ ਸਿਰਜਣਾ ਚਾਹੀਦਾ ਹੈ ਜਿਹੜਾ ਸਾਡੇ ਅਤੇ ਸਾਧਾਰਨ ਲੋਕਾਂ ਵਿੱਚ ਵਿਚੋਲੇ ਦਾ ਕੰਮ ਕਰ ਸਕੇ, ਵਿਅਕਤੀਆਂ ਦੀ ਇੱਕ ਜਮਾਤ ਜਿਹੜੀ ਰੰਗ-ਨਸਲ ਵਲੋਂ ਭਾਰਤੀ ਹੋਵੇ ਪਰ ਆਪਣੇ ਪਸੰਦ, ਨਿਸ਼ਠਾ, ਇਖ਼ਲਾਕ ਅਤੇ ਬੁੱਧੀ ਵਜੋਂ ਅੰਗਰੇਜ ਹੋਵੇ। ਸਥਾਨਕ ਭਾਸ਼ਾਵਾਂ ਨੂੰ ਵਿਕਸਿਤ ਕਰਨਾ ਅਤੇ ਉਹਨਾਂ ਦਾ ਗਿਆਨ ਜਨਸਾਧਾਰਨ ਤਕ ਪਹੁੰਚਾਉਣਾ ਉਹਨਾਂ ਦੀ ਜ਼ੁੰਮੇਵਾਰੀ ਹੋਵੇਗੀ।

ਇਸ ਵਿੱਚ ਭਾਵੇਂ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਉਹ ਅੰਗਰੇਜ਼ ਭਗਤ ਜਮਾਤ ਹੀ ਪੈਦਾ ਕਰਨਾ ਚਾਹੁੰਦਾ ਸੀ।

ਮੈਕਾਲੇ ਭਾਰਤੀਆਂ ਵਿੱਚ ਹੀਣ ਭਾਵਨਾ ਪੈਦਾ ਕਰਨ ਲਈ ਹੀ ਲਿਖਦਾ ਹੈ ਕਿ ਅੰਗਰੇਜ਼ੀ ਸਾਹਿਤ ਦਾ ਇੱਕ ਸ਼ੈਲਫ਼ ਭਾਰਤ ਅਤੇ ਅਰਬ ਦੇ ਸਾਰੇ ਸਾਹਿਤ ਦੇ ਤੁੱਲ ਹੈ।

ਇਹੀ ਸਿੱਖਿਆ ਨੀਤੀ ਹੋਰ ਵੱਧ ਅਮਲ ਵਿੱਚ ਆਉਂਦੀ ਗਈ ਤੇ ਭਾਰਤ ਦੇ ਹਿੰਦੂ ਤੇ ਮੁਸਲਮਾਨ ਆਪਣੇ ਧਾਰਮਿਕ ਤੇ ਸਾਹਿਤਕ ਅਮੀਰ ਵਿਰਸੇ ਤੋਂ ਬੇਮੁਖ ਹੁੰਦੇ ਗਏ।

21ਵੀਂ ਸਦੀ ਤੱਕ ਪਹੁੰਚਦੇ ਪਹੁੰਚਦੇ ਭਾਰਤ ਵਿੱਚ ਰੇਲ

***ਅੰਗਰੇਜ ਇਸ ਸਮੇਂ ਤੱਕ ਰਾਜਨੀਤਕ ਤੌਰ ਉੱਤੇ ਸਾਰੇ ਭਾਰਤ ਨੂੰ ਮੁੱਠੀ ਵਿੱਚ ਕਰ ਚੁਕਿਆ ਸੀ। 500 ਤੋਂ ਵੱਧ ਰਿਆਸਤਾਂ ਦੇ ਮੁਖੀ ਕਹਿਣ ਨੂੰ ਤਾਂ ਰਾਜੇ ਮਹਾਰਾਜੇ ਤੇ ਨਵਾਬ ਆਦਿ ਸਨ ਪਰ ਉਹਨਾਂ ਦੇ ਅਧਿਕਾਰ ਐਸ਼ ਅਤੇ ਮਾੜਿਆਂ ਗ਼ਰੀਬਾਂ ਉੱਤੇ ਜ਼ਿਆਦਤੀਆਂ ਕਰਨ ਤੱਕ ਸੀਮਿਤ ਸਨ। ਆਪਣੇ ਆਕਾ ਦੇ ਤਾਂ ਪਰਛਾਂਵੇਂ ਤੋਂ ਵੀ ਉਹ ਤਰਹਿੰਦੇ ਸਨ। ਜੇ ਕੋਈ ਅੜਨ ਦੀ ਕੋਸ਼ਿਸ਼ ਕਰਦਾ ਤਾਂ ਮਾਰ ਖਾਂਦਾ।***

ਗੱਡੀਆਂ ਦਾ ਜਾਲ ਵਿਛਿਆ ਹੋਇਆ ਹੈ। ਹਾਵੜਾ ਸਟੇਸ਼ਨ ਤੋਂ ਪਹਿਲੀ ਮੁਸਾਫ਼ਰ ਰੇਲ ਗਡੀ 15 ਅਗਸਤ 1854 ਈ. ਨੂੰ ਹੁਗਲੀ ਲਈ, ਲਾਰਡ ਡਲਹੌਜੀ ਦੇ ਕਾਰਜ ਕਾਲ ਸਮੇਂ ਚੱਲੀ ਸੀ। ਕੰਪਨੀ ਸਰਕਾਰ ਦਾ ਰੇਲ ਗੱਡੀਆਂ ਚਲਾਉਣ ਦਾ ਮੰਤਵ ਵਪਾਰਕ ਕਾਰਜਾਂ ਲਈ ਢੋਆ-ਢੁਆਈ ਤੇ ਆਵਾਜਾਈ ਨੂੰ ਹੋਰ ਸਰਲ, ਘੱਟ ਖਰਚੀਲੇ ਤੇ ਵੱਧ ਲਾਭ ਦੇਣ ਵਾਲਾ ਬਣਾਉਣਾ ਸੀ। 1863 ਈ. ਤੋਂ 1872 ਈ. ਵਿੱਚਕਾਰ ਅੰਮ੍ਰਿਤਸਰ ਤੋਂ ਅਲਾਹਾਬਾਦ, ਆਗਰੇ ਤੱਕ ਰੇਲ ਗੱਡੀਆਂ ਦਾ ਪਸਾਰਾ ਵਧ ਚੁੱਕਿਆ ਸੀ।

ਸਿੱਖ ਰਾਜ ਦੀ ਚੜ੍ਹਦੀ ਕਲਾ ਅਤੇ ਅੰਗਰੇਜ਼ ਕੰਪਨੀ ਦੇ ਰਾਜ ਦੇ ਵਿਸਤਾਰ ਦੇ ਸਮੇਂ ਵਿੱਚ ਜ਼ਿਲ੍ਹਾ ਲੁਧਿਆਣਾ ਦੇ ਸਧਾਰਨ ਜਿਹੇ ਪਿੰਡ ਰਾਈਆਂ ਦੇ ਇੱਕ ਕਿਰਤੀ ਦੇ ਗ੍ਰਿਹਿ ਨੂੰ ਇਕ ਬਾਲਕ ਨੇ ਭਾਗ ਲਾਇਆ ਜਿਸ ਦਾ ਨਾਂ ਪਿਤਾ ਜੱਸਾ ਸਿੰਘ ਨੇ ਰਾਮ ਧਨ ਰੱਖਿਆ। ਇਸੇ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਰੂਪ ਵਿੱਚ ਧਾਰਮਿਕ, ਸਮਾਜਿਕ, ਸਦਾਚਾਰਕ ਤੇ ਰਾਜਨੀਤਕ ਜੀਵਨ ਵਿੱਚ ਕ੍ਰਾਂਤੀ ਲਿਆਂਦੀ। ਇਹਨਾਂ ਦਾ ਪ੍ਰਕਾਸ਼ ਮਾਘ ਸੁਦੀ ਪੰਜਵੀਂ ਤੇ ਛੇਵੀਂ ਦੀ ਵਿਚਕਾਰਲੀ ਰਾਤ ਸੰਮਤ 1872-(3 ਫਰਵਰੀ 1816 ਈ.) ਨੂੰ ਹੋਇਆ। ਮਾਤਾ ਦਾ ਨਾਂ ਮਾਤਾ ਸਦਾ ਕੌਰ ਅਤੇ ਪਿਤਾ ਬਾਬਾ ਜੱਸਾ ਸਿੰਘ ਪਿੰਡ ਰਾਈਆਂ ਵਿਚ ਲੁਹਾਰੇ ਤਰਖਾਣੇ ਕੰਮ ਦੇ ਸੁੱਚੇ ਕਾਰੀਗਰ ਸਨ।

ਰਾਈਆਂ ਦੋ ਪੱਤੀਆਂ ਵਾਲਾ ਪਿੰਡ ਸੀ। ਦੂਰ ਪੈਂਦੀ ਜਮੀਨ ਦੀ ਪੱਤੀ ਨੇ ਨਵਾਂ ਪਿੰਡ ਬੰਨ੍ਹ ਲਿਆ. ਭੈਣੀ ਆਲਾ। ਇਹੀ ਭੈਣੀ ਭੂੰਦੜ ਬਣਿਆ ਜਿਸ ਦਾ ਨਾਂ ਹੁਣ ਸ੍ਰੀ ਭੈਣੀ ਸਾਹਿਬ ਹੈ। ਸੰਤ ਸੰਤੋਖ ਸਿੰਘ ਬਾਹੋਵਾਲ ਦੇ ਗ੍ਰੰਥ ਸਤਿਗੁਰੂ ਬਿਲਾਸ ਵਿੱਚ ਇਸ ਦਾ ਨਾਂ ਰਾਮਦਾਸ ਪੁਰਾ ਆਇਆ ਹੈ। ਇਸ ਪਿੰਡ ਦੇ ਜ਼ਿਮੀਦਾਰ ਬਾਬਾ ਜੱਸਾ ਸਿੰਘ ਨੂੰ ਮਾਣ ਸਤਿਕਾਰ ਨਾਲ ਰਾਈਆਂ ਤੋਂ ਏਥੇ ਲੈ ਆਏ। ਇਹਨਾਂ ਦੀ ਸੁੱਚੀ ਕਿਰਤ ਕਰਕੇ ਪਿੰਡ ਵਿੱਚ ਬਾਬਾ ਜੀ ਦਾ ਬੜਾ ਆਦਰ ਸੀ। ਐਨਸਾਈਕਲੋਪੀਡੀਆ ਬ੍ਰਿਟੇਨਿਕਾ ਵਿੱਚ ਦਰਜ ਹੈ:-

"ਜੱਸਾ ਸਿੰਘ ਇੱਕ ਤਰਖਾਣ ਤੇ ਕਿਸਾਨ ਛੋਟੇ ਪੰਜਾਬੀ ਭਾਈਚਾਰੇ ਦਾ ਸਤਿਕਾਰਿਆ ਮੈਂਬਰ ਸੀ।"

ਸ੍ਰੀ ਸਤਿਗੁਰੂ ਰਾਮ ਸਿੰਘ ਦਾ ਬਚਪਨ ਭੈਣੀ ਹੀ ਬੀਤਿਆ। ਪੰਜ ਸਾਲ ਦੀ ਉਮਰ ਵਿੱਚ ਉਹਨਾਂ ਦੀ ਮੰਗਣੀ ਧਰੌੜ ਪਿੰਡ ਦੇ ਸਾਹਿਬ ਸਿੰਘ ਦੀ ਲੜਕੀ ਬੀਬੀ ਜੱਸਾਂ ਨਾਲ ਹੋਈ। ਸੱਤ ਸਾਲਾਂ ਦੀ ਉਮਰ ਵਿੱਚ 1823 ਵਿੱਚ ਉਹਨਾਂ ਦੀ ਵੇਦ ਰੀਤੀ ਨਾਲ ਸ਼ਾਦੀ ਹੋਈ। ਮਾਤਾ ਜੀ ਨੇ ਉਹਨਾਂ ਨੂੰ ਗੁਰਮੁਖੀ ਅੱਖਰ ਸਿਖਾਏ। ਉਹ ਉਹਨਾਂ ਨੂੰ ਸ਼ਰਧਾ-ਭਗਤੀ ਦੀਆਂ ਸਾਖੀਆਂ ਵੀ ਸੁਣਾਉਂਦੇ ਰਹਿੰਦੇ ਸਨ।

ਕੁਝ ਸਮੇਂ ਲਈ ਉਹਨਾਂ ਨੂੰ ਪੜ੍ਹਨ ਤੇ ਧਾਰਮਿਕ ਸਿੱਖਿਆ ਲਈ ਬਿਲਗਾ ਜ਼ਿਲ੍ਹਾ ਜਲੰਧਰ ਇਕ ਸਾਧੂ ਦੇ ਡੇਰੇ ਭੇਜਿਆ ਗਿਆ।

ਘਰ ਆ ਕੇ ਆਪ ਪਸ਼ੂਆਂ ਦੇ ਛੇੜੂ ਬਣੇ। 7 ਸਾਲ ਦੀ ਉਮਰ ਵਿੱਚ ਉਹ ਅੱਡੇ ਉੱਤੇ ਕਾਰੀਗਰੀ ਦੇ ਕੰਮ ਵਿੱਚ ਬਾਬਾ ਜੱਸਾ ਸਿੰਘ ਦਾ ਹੱਥ ਵਟਾਉਣ ਲੱਗੇ। ਉਹ ਮੰਜੀ-ਪੀੜ੍ਹੀ ਠੋਕਦੇ, ਫਾਲ-ਪੱਚਰ ਲਾਉਂਦੇ, ਰੰਬੇ ਦਾਤੀਆਂ ਠੱਪਦੇ, ਫ਼ਾਲੇ ਡੰਗਦੇ ਤੇ ਹੋਰ ਨਿੱਕਾ ਮੋਟਾ ਸਮਾਨ ਬਣਾਉਂਦੇ ਵੱਡੇ ਹੁੰਦੇ ਗਏ।

ਉਹ ਪਿਤਾ ਜੀ ਦੇ ਕਿਹਾਂ ਕਦੀ ਡੰਗਰ ਵੱਛਾ ਚਾਰਦੇ, ਕਦੀ ਹਿੱਸੇ ਤੇ ਲਈ ਜਮੀਨ ਵਿਚ ਹਲ ਦੀ ਜੰਘੀ ਫੜ ਲੈਂਦੇ। ਉਹ ਸਰੀਰ ਨੂੰ ਕਮਾਉਂਦੇ ਤੇ ਭਜਨ ਬੰਦਗੀ ਕਰਦੇ ਸਨ। ਬਾਬਾ ਜੀ ਦਾ ਇੱਕ ਛੋਟਾ ਸਪੁੱਤਰ ਸੀ ਜਿਸ ਦਾ ਨਾਂ ਬੁਧ ਸਿੰਘ ਸੀ। ਉਸਦਾ ਜਨਮ 1819 ਈ. ਭੈਣੀ ਸਾਹਿਬ ਦਾ ਹੈ। ਬਾਬਾ ਜੀ ਦੀਆਂ ਦੋ ਲੜਕੀਆਂ ਬੀਬੀ ਮਾਨ ਕੌਰ ਤੇ ਬੀਬੀ ਉੱਤਮ ਕੌਰ ਸਨ।

1837 ਈ. ਵਿਚ ਆਪ ਉੱਚੇ ਲੰਮੇ ਗੱਭਰੂ ਹੋ ਨਿੱਖਰੇ। ਉਹਨਾਂ ਦੇ ਭਣਵਈਏ ਕਾਬਲ ਸਿੰਘ ਨੇ ਜੋ ਖ਼ੁਦ ਲਾਹੌਰ ਦਰਬਾਰ ਵਿੱਚ ਜਮਾਂਦਾਰ ਸੀ, ਨੇ ਉਹਨਾਂ ਨੂੰ ਕੰਵਰ ਨੌਂ ਨਿਹਾਲ ਸਿੰਘ ਦੀ ਪਲਟਨ ਵਿਚ ਭਰਤੀ ਕਰਵਾ ਦਿੱਤਾ। ਏਸੇ ਸਾਲ ਕੰਵਰ ਨੌਂ ਨਿਹਾਲ ਸਿੰਘ ਦੀ ਸ਼ਾਦੀ ਸਮੇਂ ਜਿਸ ਤਰ੍ਹਾਂ ਦੀ ਖ਼ਾਤਰਦਾਰੀ ਆਏ ਮਹਿਮਾਨਾਂ ਵਿਚੋਂ ਗਵਰਨਰ ਜਨਰਲ ਲਾਰਡ ਆਕਲੈਂਡ, ਸਰ ਚਾਰਲਸ ਮੈਟਕਾਫ਼ ਗਵਰਨਰ ਆਗਰਾ ਤੇ ਸਾਥੀਆਂ ਦੀ ਹੋਈ ਉਸ ਦੀ ਚਰਚਾ ਖਾਲਸਾ ਫ਼ੌਜ ਵਿੱਚ ਹੁੰਦੀ ਸੀ। ਸਤਿਗੁਰੂ ਜੀ ਉਸ ਨੂੰ ਸੁਣਦੇ ਤਾਂ ਧਿਆਨ ਮਗਨ ਹੋ ਜਾਂਦੇ। ਉਹਨਾਂ ਦਾ ਸੁਭਾਅ ਵੀ ਭਜਨ ਬੰਦਗੀ ਵਾਲਾ ਸੀ। ਉਹ ਆਪਣਾ ਪ੍ਰਸ਼ਾਦਾ ਵੀ ਆਪ ਬਣਾਉਂਦੇ ਸਨ। ਉਹ ਸੁੱਚ ਪਵਿੱਤਰਤਾ ਰੱਖਦੇ ਸਨ। ਉਹਨਾਂ ਕਰਕੇ ਉਹਨਾਂ ਵਾਲੀ ਪਲਟਨ ਨੂੰ ਭਗਤਾਂ ਵਾਲੀ ਰਜਮੈਂਟ ਕਿਹਾ ਜਾਣ ਲੱਗਾ।

ਉਹਨਾਂ ਸਿੱਖ ਫੌਜ ਵਲ ਨਿਗਾਹ ਮਾਰੀ ਤਾਂ ਸਿੱਖੀ ਰਹਿਤ ਮਰਯਾਦਾ ਨੂੰ ਘੁਣ ਲੱਗਾ ਮਹਿਸੂਸ ਹੋਇਆ। ਐਸ਼ੋ ਇਸ਼ਰਤ ਉੱਤੇ ਪਾਣੀ ਵਾਂਗ ਪੈਸਾ ਵਹਾਇਆ ਜਾਂਦਾ ਸੀ। ਉਹ ਨਸ਼ਈ ਤੇ ਵਿਸ਼ਈ ਸਨ। ਵੇਸਵਾਵਾਂ ਨਚਾਉਂਦੇ ਤੇ

ਡੂਮ, ਮਰਾਸੀਆਂ, ਨਕਲੀਆਂ ਦੀਆਂ ਨਕਲਾਂ ਵੇਖਦੇ ਸਨ। ਗੁਲਾਬ ਦਾਸੀਏ ਇਹਨਾਂ ਦੇ ਧਾਰਮਿਕ ਰਹਿਨੁਮਾ ਸਨ ਪਰ ਉਹਨਾਂ ਦੀ ਆਪਣੀ ਕੋਈ ਮਰਯਾਦਾ ਨਹੀਂ ਸੀ। ਹੋਰਾਂ ਨੂੰ ਕੀ ਮੱਤ ਦੇਂਦੇ। ਸਤਿਗੁਰੂ ਜੀ ਸਿੱਖੀ ਦਾ ਸਦਾਚਾਰਕ ਪਤਨ ਸਾਫ ਦਿਸਦਾ ਸੀ। ਰਾਜਨੀਤਕ ਓਹਲਾ ਹੀ ਬਣਿਆ ਹੋਇਆ ਸੀ।

"(ਮਹਾਰਾਜਾ) ਰਣਜੀਤ ਸਿੰਘ ਨੇ ਸਵਾਰਥ ਸਿੱਧੀ ਲਈ ਹੀ ਸਾਰੇ ਸਿੱਖਾਂ ਨੂੰ ਛਲ-ਬਲ, ਕੌਸ਼ਲ ਨਾਲ ਸੰਗਠਤ ਕਰ ਕੇ ਰੱਖਿਆ ਸੀ।"

(ਰਵਿੰਦਰ ਨਾਥ ਟੈਗੋਰ ਦੀ ਰਚਨਾ ਇਤਿਹਾਸ ਵਿਚੋਂ)

ਉਸ ਸੰਗਠਨ ਨੂੰ ਖ਼ਤਰਾ ਨਜ਼ਰ ਆਇਆ ਤਾਂ ਸਤਿਗੁਰੂ ਜੀ ਨੇ ਸਹਿਜੇ ਹੀ ਕਿਹਾ "ਲਾਹੌਰ ਵਿਚ ਵੀ ਗੋਰਿਆਂ ਦੇ ਵਾਜੇ ਵੱਜਣਗੇ। ਏਥੇ ਆ ਕੇ ਫ਼ਰੰਗੀਆਂ ਫਤੂਰ ਪਾਉਣਾ ਹੈ, ਗਦਾਰਾਂ ਕਾਰਨ ਸਾਰਾ ਰਾਜ ਭਾਗ ਨਸ਼ਟ ਹੋ ਜਾਣਾ ਹੈ।" ਮਹਾਰਾਜੇ ਕੋਲ ਚੁਗਲੀ ਕੀਤੀ ਗਈ। ਉਸ ਨੇ ਦੂਲਾ ਸਿੰਘ ਕੋਤਵਾਲ ਹੱਥ ਆਪ ਨੂੰ ਤਲਬ ਕੀਤਾ। ਉਥੇ ਆਪ ਨੇ ਫਿਰ ਉਹੀ ਸ਼ਬਦ ਦੁਹਰਾਏ ਤਾਂ ਮਹਾਰਾਜੇ ਦੇ ਹੁਕਮ ਨਾਲ ਉਹਨਾਂ ਨੂੰ ਜੇਲ੍ਹ ਅੰਦਰ ਡੱਕ ਦਿੱਤਾ ਗਿਆ।

ਮਹਾਰਾਜਾ ਡੋਲਿਆ ਵੀ ਕਿ ਕਿਤੇ ਮਸਤਾਨੇ ਜਿਹੇ ਦਾ ਕਿਹਾ ਸੱਚ ਨਾ ਹੋ ਜਾਏ। ਉਸ ਨੇ ਆਪ ਹੀ ਲੁਧਿਆਣਿਓਂ ਅੰਗਰੇਜ਼ੀ ਬੈਂਡ ਮੰਗਵਾ ਕੇ ਲਾਹੌਰ ਸ਼ਹਿਰ ਤੇ ਛਾਉਣੀ ਵਿੱਚ ਵਜਵਾ ਕੇ ਸਤਿਗੁਰੂ ਜੀ ਨੂੰ ਦੱਸ ਦਿੱਤਾ ਤੇ ਜੇਲ੍ਹ ਵਿਚੋਂ ਕੱਢ ਦਿਤਾ। ਆਪ ਚੁੱਪ ਕਰ ਰਹੇ।

27 ਜੂਨ 1839 ਵਿੱਚ ਮਹਾਰਾਜੇ ਦੇ ਅੱਖਾਂ ਮੀਟਣ ਬਾਅਦ ਉਸ ਦੇ ਸਸਕਾਰ ਸਮੇਂ ਹੀ ਕਲਜੁਗ ਦਾ ਪ੍ਰਭਾਵ ਨਜ਼ਰ ਆਇਆ।

ਸਾਲ ਕੁ ਪਿਛੋਂ ਨਾ ਬਚਿਆ ਮਹਾਰਾਜਾ ਖੜਗ ਸਿੰਘ ਤੇ ਨਾ ਹੀ ਕੰਵਰ ਨੌਨਿਹਾਲ ਸਿੰਘ। ਰਾਣੀ ਚੰਦ ਕੌਰ ਨੂੰ ਇੱਕ ਜਗੀਰ ਦੇ ਦਿੱਤੀ ਗਈ। 27 ਜਨਵਰੀ 1841 ਈ. ਨੂੰ ਮਹਾਰਾਜਾ ਸ਼ੇਰ ਸਿੰਘ ਨੂੰ ਬਾਬਾ ਬਿਕਰਮ ਸਿੰਘ ਨੇ ਰਾਜ ਤਿਲਕ ਲਗਾਇਆ।

1841 ਈ. ਵਿਚ ਸ਼ਾਹੀ ਖ਼ਜਾਨਾ ਲਿਆਉਣ ਲਈ ਕੰਵਰ ਨੌਨਿਹਾਲ ਸਿੰਘ ਦੀ ਪਲਟਨ ਵਿਚੋਂ ਇੱਕ ਫ਼ੌਜੀ ਟੁਕੜੀ ਨੇ ਲਾਹੌਰ ਤੋਂ ਪਿਸ਼ਾਵਰ ਨੂੰ ਕੂਚ ਕੀਤਾ। ਉਸ ਵਿੱਚ ਸਤਿਗੁਰੂ ਰਾਮ ਸਿੰਘ ਜੀ ਵੀ ਸਨ।

ਫ਼ੌਜ ਅਟਕ ਦਰਿਆ ਦੇ ਉਰਲੇ ਕੰਢੇ ਪਹੁੰਚੀ ਹੀ ਸੀ ਕਿ ਪਿਸ਼ਾਵਰ ਦੀ ਫ਼ੌਜ ਖ਼ਜ਼ਾਨਾ ਲੈ ਕੇ ਆ ਮਿਲੀ। ਉਸ ਨੇ ਖ਼ਜ਼ਾਨਾ ਸੌਂਪਿਆ ਤੇ ਵਾਪਸ ਮੁੜ ਗਏ। ਲਾਹੌਰ ਦੀ ਫੌਜ ਨੇ ਹਜ਼ਰੋਂ ਦੇ ਕਿਲੇ ਵਿੱਚ ਜਾ ਡੇਰਾ ਲਾਇਆ।

**ਉਸ ਸੰਗਠਨ ਨੂੰ ਖ਼ਤਰਾ ਨਜ਼ਰ ਆਇਆ ਤਾਂ ਸਤਿਗੁਰੂ ਜੀ ਨੇ ਸਹਿਜੇ ਹੀ ਕਿਹਾ "ਲਾਹੌਰ ਵਿਚ ਵੀ ਗੋਰਿਆਂ ਦੇ ਵਾਜੇ ਵੱਜਣਗੇ। ਏਥੇ ਆ ਕੇ ਫ਼ਰੰਗੀਆਂ ਫਤੂਰ ਪਾਉਣਾ ਹੈ, ਗਦਾਰਾਂ ਕਾਰਨ ਸਾਰਾ ਰਾਜ ਭਾਗ ਨਸ਼ਟ ਹੋ ਜਾਣਾ ਹੈ।"**

ਉਥੋਂ ਬਾਬਾ ਜਮੀਅਤ ਸਿੰਘ ਗਿੱਲ ਸਤਿਗੁਰੂ ਬਾਲਕ ਸਿੰਘ ਦੇ ਦਰਸ਼ਨ ਕਰਨ ਗਏ ਤੇ ਨਾਮ ਦੀ ਦਾਤ ਲੈ ਕੇ ਪਰਤੇ। ਫਿਰ ਸਤਿਗੁਰੂ ਰਾਮ ਸਿੰਘ ਜੀ 25 ਕੁ ਫੌਜੀਆਂ ਨਾਲ ਦਰਸ਼ਨ ਕਰਨ ਗਏ ਅਤੇ ਸੀਸ ਨਿਵਾ ਕੇ ਬੈਠ ਗਏ। ਸੰਤ ਸੰਤੋਖ ਸਿੰਘ ਬਾਹੋਵਾਲ ਅਨੁਸਾਰ:-

"ਗੁਰੂ ਬਾਲਕ ਸਿੰਘ ਪ੍ਰਸੰਨ ਹੋਇਕੇ ਬਚਨ ਕੀਤਾ· ਆਓ ਠਾਕਰ ਜੀ ਤੁਹਾਨੂੰ ਉਡੀਕਦੇ ਸੇ। ਤੁਹਾਡੇ ਮੰਗਵਾਉਣ ਵਾਸਤੇ ਹੀ ਏਤਨੀ ਫ਼ੌਜ ਨੂੰ ਭਜਨ ਦਿੱਤਾ ਹੈ। ਹੁਣ ਨਹੀਂ ਫ਼ੌਜ ਦਾ ਕੋਈ ਵੀ ਸਾਡੇ ਪਾਸੋਂ ਭਜਨ ਪੁੱਛੇਗਾ। ਹੁਣ ਤੁਸੀਂ ਆਇ ਗਏ ਹੋ। ਸਾਡੇ ਮਨ ਦਾ ਸੰਕਲਪ ਪੂਰਾ ਹੋਇਆ ਹੈ। ਗੁਰੂ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਕੋ ਭਜਨ ਦਿੱਤਾ। ਬਚਨ ਕੀਤਾ ਗੁਪਤ ਹੀ ਕੰਨਾ ਮੇਂ ਦੱਸਣਾ, ਗੁਪਤ ਹੀ ਰੱਖਣਾ ਗੁਪਤ ਹੀ ਜਪਣਾ। ਉੱਚੀ ਦੱਸੇ ਤੇ ਨਿਹਫਲ ਹੋਇ ਜਾਂਦਾ ਹੈ। ਗੁਰੂ ਜੀ ਬਚਨ ਕੀਤਾ ਠਾਕਰੋ ਅਸੀਂ ਤਾਂ ਰਾਖੇ ਹੀ ਬੈਠੇ ਹਾਂ, ਤੁਹਾਨੂੰ ਉਡੀਕਦੇ ਸੇ। ਸੋ ਤੁਸੀਂ ਆਇ ਗਏ ਹੋ। ਏਓ ਨਾਮ ਦਾ ਗੱਫਾ ਤੁਸੀਂ ਹੀ ਵਰਤਾਵਣਾ ਹੈ। ਨਾਮ ਦੇ ਖ਼ਜ਼ਾਨੇ ਨੂੰ ਕੁੰਜੀ ਤੁਸਾਂ ਹੀ ਲਾਵਣੀ ਹੈ।

----

ਪਤਾਸਿਆਂ ਦਾ ਬੁੱਕ ਭਰ ਕੇ ਸਤਿਗੁਰੂ ਰਾਮ ਸਿੰਘ ਦੀ ਝੋਲੀ ਵਿੱਚ ਪਾਇਆ ਤੇ ਓਸੇ ਵੇਲੇ ਗੁਰੂ ਬਾਲਕ

ਸਿੰਘ ਜੀ ਨੇ ਪੰਜ ਪੈਸੇ ਤੇ ਨਾਲਯੇਰ ਮੰਗਵਾਇਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅੱਗੇ ਰੱਖ ਕੇ ਪਾਂਚ ਪ੍ਰਕਰਮਾਂ ਕਰ ਕੇ ਨਮਸਕਾਰ ਕਰ ਦਿੱਤੀ।"

-ਸਤਿਗੁਰੂ ਬਿਲਾਸ ਭਾਗ ਪਹਿਲਾ, ਸੰਪਾਦਕ ਜਸਵਿੰਦਰ ਸਿੰਘ

ਰੱਬੀ ਜੋਤ ਦੇ ਕਾਂਇਆਂ ਪਲਟਨ ਦਾ ਸੁਭਾਗਾ ਸਮਾ ਜਿਨ੍ਹਾਂ ਨੂੰ ਵੇਖਣਾ ਨਸੀਬ ਹੋਇਆ ਉਹ ਸਨ ਖ਼ਾਲਸਾ ਫ਼ੌਜ ਦੇ ਵਡਭਾਗੇ ਸਿੱਖ: ਸੂਬੇਦਾਰ ਕਾਹਨ ਸਿੰਘ ਵੱਡਾ ਚੱਕ, ਮਤਾਬ ਸਿੰਘ ਉਬੋਕੇ, ਦੂਲਾ ਸਿੰਘ ਰਾਜੇ ਆਣੀਆਂ, ਅਨੋਖ ਸਿੰਘ ਬਿਲੀਆਂ (ਜਲੰਧਰ), ਬਘੇਲ ਸਿੰਘ ਰਾਜਾ ਜੰਗ-ਲਾਹੌਰ, ਜੋਤਾ ਸਿੰਘ ਢਪਈ, ਮਤਾਬ ਸਿੰਘ ਹਠੂਰ-ਲੁਧਿਆਣਾ, ਕਾਹਨ ਸਿੰਘ ਫ਼ਿਰੋਜਪੁਰ, ਜਮੀਅਤ ਸਿੰਘ ਗਿੱਲ, ਬੁੱਧ ਸਿੰਘ ਗੁੱਜਰਵਾਲ, ਹਰਸਾ ਸਿੰਘ ਕੰਗਨਪੁਰ ਆਦਿ।

ਫੌਜੀ ਟੁਕੜੀ ਖ਼ਜ਼ਾਨਾ ਲੈ ਕੇ ਰਸਤੇ ਵਿੱਚ ਪੰਜਾ ਸਾਹਿਬ ਮੱਥਾ ਟੇਕ ਕੇ ਵਾਪਸ ਲਾਹੌਰ ਪਹੁੰਚੀ।

ਲਾਹੌਰ ਦਰਬਾਰ ਵਿੱਚ ਅਰਾਜਕਤਾ ਵਧ ਰਹੀ ਸੀ। ਜਿਸ ਨੂੰ ਅੰਗਰੇਜ਼ ਹਾਕਮ ਟਿਕਟਿਕੀ ਲਾ ਕੇ ਵੇਖ ਰਿਹਾ ਸੀ। ਉਸ ਦਾ ਸਦਭਾਵਨਾ ਮਿਸ਼ਨ 23 ਅਪਰੈਲ 1842 ਈ. ਨੂੰ ਲਾਹੌਰ ਆਇਆ। ਅਸਲ ਵਿੱਚ ਉਹ ਏਥੇ ਦੀ ਰਾਜਨੀਤਕ ਹਾਲਤ ਵੇਖਣ, ਸਮਝਣ ਅਤੇ ਉਸ ਅਨੁਸਾਰ ਕਾਰਵਾਈ ਦੀ ਤਿਆਰੀ ਲਈ ਆਇਆ ਸੀ।

ਲਾਹੌਰ ਦਰਬਾਰ ਸੂਲਾਂ ਦੀ ਸੇਜ ਸੀ। ਸਾਜਸ਼ਾਂ ਹੋ ਰਹੀਆਂ ਸਨ ਜਿਨ੍ਹਾਂ ਕਰਕੇ ਰਾਣੀ ਚੰਦ ਕੌਰ, ਮਹਾਰਾਜਾ ਸ਼ੇਰ ਸਿੰਘ, ਕੰਵਰ ਪ੍ਰਤਾਪ ਸਿੰਘ, ਪ੍ਰਧਾਨ ਮੰਤਰੀ ਧਿਆਨ ਸਿੰਘ ਡੋਗਰਾ, ਅਜੀਤ ਸਿੰਘ ਤੇ ਲਹਿਣਾ ਸਿੰਘ ਸੰਧਾਵਾਲੀਏ ਸਭ 1843 ਈ. ਤਕ ਵਾਰੀ ਵਾਰੀ ਮਾਰ ਦਿੱਤੇ ਗਏ। 18 ਸਤੰਬਰ 1843 ਈ. ਨੂੰ ਪੰਜ ਸਾਲ ਦਾ ਮਹਾਰਾਜਾ ਰਣਜੀਤ ਸਿੰਘ ਦਾ ਸਭ ਤੋਂ ਛੋਟਾ ਸ਼ਹਿਜਾਦਾ, ਮਹਾਰਾਜ ਦਲੀਪ ਸਿੰਘ ਵਜੋਂ ਸਿੰਘਾਸਣ ਉੱਤੇ ਬੈਠਾ। ਪਰ ਬੁਰਛਾਗਰਦੀ ਨੂੰ ਉਸ ਨਾਬਾਲਿਗ ਨੇ ਕੀ ਰੋਕਣਾ ਸੀ।

ਸਤਿਗੁਰੂ ਜੀ 1845 ਈ. ਵਿਚ ਛੁੱਟੀ ਲੈ ਕੇ ਭੈਣੀ ਸਾਹਿਬ ਆਏ। ਅਜੇ ਪਰਵਾਰ ਨੇ ਰਲ ਬੈਠ ਕੇ ਗੱਲਾਂ ਵੀ ਨਹੀਂ ਸਨ ਕੀਤੀਆਂ ਕਿ ਜੰਗ ਲਈ ਛੇਤੀ ਮੁੜਨ ਦੀ ਚਿੱਠੀ ਆ ਗਈ।

ਇੱਕ ਸੂਚਨਾ ਅਨੁਸਾਰ ਅੰਗਰੇਜ ਗਵਰਨਰ ਜਨਰਲ ਲਾਰਡ ਹਾਰਡਿੰਗ ਜਿਸ ਨੂੰ ਟੁੰਡੀ ਲਾਟ ਵੀ ਕਹਿੰਦੇ ਸਨ ਪੰਜਾਬ ਉਤੇ ਚੜ੍ਹ ਆਇਆ ਸੀ। ਮਹਾਂ ਸੰਗਰਾਮ ਹੋਣ ਦਾ ਭੈਅ ਬਣਿਆ ਹੋਇਆ ਸੀ। ਸੋ ਸਤਿਗੁਰੂ ਜੀ ਵਾਪਸ ਚਲੇ ਗਏ। ਦਸੰਬਰ 1845 ਈ. ਵਿੱਚ ਅੰਗਰੇਜ਼ ਫ਼ੌਜ ਦਾ ਮੁਕਾਬਲਾ ਕਰਨ ਲੋਈ ਤਿਆਰੀ ਸੀ। ਇਹਨਾਂ ਨੂੰ ਭਗਤਾਂ ਵਾਲੀ ਪਲਟਣ ਦੇ ਕੂਚ ਕਰਨ ਸਮੇਂ ਫਤਹਿ ਦੀ ਅਰਦਾਸ ਕਰਨ ਲਈ ਆਖਿਆ। ਇਹ ਚੜ੍ਹਦੇ ਵੱਲ ਨੂੰ ਮੂੰਹ ਕਰਕੇ, ਦੋਇ ਕਰ ਜੋੜ ਨੈਣ ਮੁੰਦ ਕੇ ਖੜੋ ਗਏ। ਇਹਨਾਂ ਬੀਤੇ ਤੇ ਝਾਤ ਮਾਰੀ। ਖਾਲਸੇ ਦੇ ਲੱਛਣਾਂ ਵਲ ਧਿਆਨ ਦਿੱਤਾ ਤੇ ਅੰਤਰ ਆਤਮੇ ਦੀ ਆਵਾਜ਼ ਸੁਣਾ ਦਿੱਤੀ ਕਿ ਅਰਦਾਸ ਭਾਵੇਂ ਕਰੋ ਜਾਂ ਨਾ ਕਰੋ, ਖਾਲਸਾ ਫੌਜ ਦੀ ਜਿੱਤ ਦੇ ਆਸਾਰ ਨਜ਼ਰ ਨਹੀਂ ਆਉਂਦੇ ਤੇ ਅਰਦਾਸ ਕਰਨੋ ਮਨ੍ਹਾਂ ਕਰ ਦਿੱਤਾ। ਆਪ ਨੇ ਖੁਦ ਵੀ ਫ਼ੌਜੀ ਨੌਕਰੀ ਨੂੰ ਤਿਲਾਂਜਲੀ ਦਿੱਤੀ ਤੇ ਘਰ ਦੇ ਰਾਹ ਪਏ।

ਖ਼ਾਲਸਾ ਫ਼ੌਜ ਆਪਣੇ ਜਰਨੈਲ ਤੇਜਾ ਸਿੰਘ ਦੇ ਕੂਚ ਦੇ ਹੁਕਮ ਅਨੁਸਾਰ ਮੁੱਦਕੀ ਪਹੁੰਚੀ। 18 ਦਸੰਬਰ 1845 ਈ. ਨੂੰ ਖ਼ੂਬ ਖੰਡਾ ਖੜਕਿਆ ਪਰ ਦੇਸ ਧਰੋਹੀ, ਕੌਮ ਘਾਤੀ ਆਗੂਆਂ, ਗਦਾਰ ਜਰਨੈਲਾਂ, ਐਸ਼ ਪ੍ਰਸਤ ਰਈਸਾਂ ਸਰਦਾਰਾਂ ਤੇ ਅੰਗਰੇਜ ਭਗਤ ਰਾਜਿਆਂ ਦੀ ਸਾਜਸ਼ਾਂ ਦੇ ਸਿੱਟੇ ਵਜੋਂ ਖਾਲਸਾ ਜਿੱਤਦਾ ਜਿੱਤਦਾ ਹਾਰ ਗਿਆ। ਬਹੁਤ ਸਾਰੇ ਅਣਖੀਲੇ ਜੋਧਿਆਂ ਦੀ ਸ਼ਹਾਦਤ ਅਜਾਈਂ ਗਈ। ਇਹੀ ਕੁਝ ਫੇਰੂ ਸ਼ਹਿਰ, ਬਦੋਵਾਲ, ਅਲੀਵਾਲ, ਸਭਰਾਵਾਂ ਦੀਆਂ ਲੜਾਈਆਂ ਵਿਚ ਹੋਇਆ। ਪੰਜਾਬ ਦੀ ਪੀੜ ਰੱਖਣ ਵਾਲਾ ਅਣਖੀਲਾ, ਸਮਕਾਲੀ ਕਵੀ ਸ਼ਾਹ ਮੁਹੰਮਦ ਖ਼ਾਲਸਾ ਫੌਜ ਦੀ ਹਾਰ ਦਾ ਕਾਰਨ ਮਹਾਰਾਜਾ ਰਣਜੀਤ ਸਿੰਘ ਵਰਗੇ ਸ਼ੇਰੇ ਪੰਜਾਬ ਦੀ ਕਮੀ ਸਮਝਦਾ ਹੈ:-

ਜੰਗ ਹਿੰਦ ਪੰਜਾਬ ਦਾ ਹੋਣ ਲੱਗਾ
ਦੋਵੇਂ ਪਾਤਸ਼ਾਹੀ ਫ਼ੌਜਾਂ ਭਾਰੀਆਂ ਨੇ।
ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ
ਜੇੜ੍ਹੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੇ।
ਸਣੇ ਆਦਮੀ ਗੋਲੀਆਂ ਨਾਲ ਉੱਡਣ
ਹਾਥੀ ਡਿਗਦੇ ਸਣੇ ਅੰਬਾਰੀਆਂ ਨੇ।
ਸ਼ਾਹ ਮੁਹੰਮਦਾ ਇੱਕ ਸਰਕਾਰ ਬਾਝੋਂ,
ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।

-ਜੰਗ ਸਿੰਘਾਂ ਤੇ ਫਰੰਗੀਆਂ

ਸਭਰਾਵਾਂ ਦੀ ਲੜਾਈ ਕਰਨ ਪਿਛੋਂ ਖ਼ਾਲਸਾ ਰਾਜ ਨੂੰ ਅੰਗਰੇਜਾਂ ਨਾਲ 9 ਤੇ 12 ਮਾਰਚ 1846 ਈ. ਵਿੱਚ ਦੋ ਸੰਧੀਆਂ ਕਰਨੀਆਂ ਪਈਆਂ, ਜਿਨ੍ਹਾਂ ਦੇ ਸਿੱਟੇ ਵਜੋਂ ਲਾਹੌਰ ਦਰਬਾਰ ਦੀ ਫ਼ੌਜ ਘਟਾਉਣੀ ਪਈ। ਜੰਗ ਦਾ ਖ਼ਰਚ ਤਾਰਨਾ ਪਿਆ, ਲਾਹੌਰ ਦੇ ਕਿਲ੍ਹੇ ਵਿੱਚ ਅੰਗਰੇਜੀ ਫ਼ੌਜ

**ਦਸੰਬਰ 1845 ਈ. ਵਿੱਚ ਅੰਗਰੇਜ਼ ਫ਼ੌਜ ਦਾ ਮੁਕਾਬਲਾ ਕਰਨ ਲਈ ਤਿਆਰੀ ਸੀ। ਇਹਨਾਂ ਨੂੰ ਭਗਤਾਂ ਵਾਲੀ ਪਲਟਣ ਦੇ ਕੂਚ ਕਰਨ ਸਮੇਂ ਫਤਹਿ ਦੀ ਅਰਦਾਸ ਕਰਨ ਲਈ ਆਖਿਆ। ਇਹ ਚੜ੍ਹਦੇ ਵੱਲ ਨੂੰ ਮੂੰਹ ਕਰ ਕੇ, ਦੋਇ ਕਰ ਜੋੜ ਨੈਣ ਮੁੰਦ ਕੇ ਖੜੋ ਗਏ। ਇਹਨਾਂ ਬੀਤੇ ਤੇ ਝਾਤ ਮਾਰੀ। ਖਾਲਸੇ ਦੇ ਲੱਛਣਾਂ ਵਲ ਧਿਆਨ ਦਿੱਤਾ ਤੇ ਅੰਤਰ ਆਤਮੇ ਦੀ ਆਵਾਜ਼ ਸੁਣਾ ਦਿੱਤੀ ਕਿ ਅਰਦਾਸ ਭਾਵੇਂ ਕਰੋ ਜਾਂ ਨਾ ਕਰੋ, ਖਾਲਸਾ ਫੌਜ ਦੀ ਜਿੱਤ ਦੇ ਆਸਾਰ ਨਜ਼ਰ ਨਹੀਂ ਆਉਂਦੇ ਤੇ ਅਰਦਾਸ ਕਰਨੋ ਮਨ੍ਹਾਂ ਕਰ ਦਿੱਤਾ।**

ਰੱਖਣੀ ਪਈ ਤੇ ਹੈਨਰੀ ਲਾਰੰਸ ਨੂੰ ਲਾਹੌਰ ਵਿਚ ਬਰਤਾਨਵੀ ਰੈਜੀਡੈਂਟ ਸਵੀਕਾਰ ਕਰਨਾ ਪਿਆ। ਸੰਧੀ ਉੱਤੇ ਅੰਗਰੇਜਾਂ ਵਲੋਂ ਫ਼ਰੈਡਰਿਕ ਕਰੀ ਤੇ ਹੈਨਰੀ ਲਾਰੰਸ ਨੇ ਦਸਖ਼ਤ ਕੀਤੇ ਤੇ ਲਾਹੌਰ ਦਰਬਾਰ ਵਲੋਂ ਜਾਂ ਨਾਬਾਲਿਗ ਮਹਾਰਾਜੇ ਦਲੀਪ ਸਿੰਘ ਵਲੋਂ ਭਾਈ ਰਾਮ ਸਿੰਘ, ਲਾਲ ਸਿੰਘ, ਤੇਜਾ ਸਿੰਘ, ਚਤਰ ਸਿੰਘ ਅਟਾਰੀਵਾਲਾ, ਰਣਜੋਧ ਸਿੰਘ ਮਜੀਠੀਆ, ਦੀਵਾਨ ਦੀਨਾ ਨਾਥ ਤੇ ਨੂਰ-ਉਦ ਦੀਨ ਨੇ ਦਸਖ਼ਤ ਕੀਤੇ। ਇਹਨਾਂ ਵਿਚੋਂ ਪਹਿਲੇ ਤਿੰਨ ਤੇ ਪੱਕੇ ਅੰਗਰੇਜ਼ ਭਗਤ ਤੇ ਪੰਜਾਬ ਨਾਲ ਧਰੋਹ ਕਮਾਉਣ ਵਾਲੇ ਸਨ।

ਹੈਨਰੀ ਨੇ ਪੰਜਾਬੀਪੁਣੇ ਦੀਆਂ ਜੜ੍ਹਾਂ ਹੀ ਵੱਢਣੀਆਂ ਸਨ, ਉਸ ਨੇ ਮਹਾਰਾਣੀ ਜਿੰਦਾਂ ਨੂੰ ਜ਼ਲੀਲ ਤੇ ਬੇਇਜ਼ਤ ਕਰਨਾ ਅਤੇ ਦਲੀਪ ਸਿੰਘ ਤੋਂ ਦੂਰ ਕਰਨਾ ਸ਼ੁਰੂ ਕੀਤਾ।

ਰੈਜੀਡੈਂਟ ਨੇ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਲਈ 24 ਮਾਰਚ 1847 ਈ. ਨੂੰ ਇਕ ਹੁਕਮ ਜਾਰੀ ਕ਼ਰਵਾਇਆ ਜਿਸ ਉੱਤੇ ਲਿਖਿਆ ਸੀ:-

ਅੰਮ੍ਰਿਤਸਰ ਦੇ ਪੁਜਾਰੀਆਂ ਦੀ ਪ੍ਰੇਸ਼ਾਨ ਕੀਤੇ ਜਾਣ ਦੀ ਸ਼ਕਾਇਤ ਉੱਤੇ ਗਵਰਨਰ ਜਨਰਲ ਦੇ ਹੁਕਮ ਅਨੁਸਾਰ ਸਭ ਸੰਬੰਧਿਤ ਵਿਅਕਤੀਆਂ ਦੀ ਜਾਣਕਾਰੀ ਲਈ ਦੱਸਿਆ ਜਾਂਦਾ ਹੈ ਕਿ ਬਰਤਾਨਵੀਂ ਸ਼ਾਸਨ ਅਧੀਨ ਲੋਕਾਂ ਨੂੰ ਜੁੱਤੀਆਂ ਪਾ ਕੇ ਮੰਦਰ ਜਿਸ ਨੂੰ ਦਰਬਾਰ ਕਿਹਾ ਜਾਂਦਾ ਹੈ ਜਾਂ ਇਸ ਦੇ ਚੌਗਿਰਦੇ ਵਿਚ ਅੰਮ੍ਰਿਤਸਰ ਵਿੱਚ ਜਾਂ ਅਸਲ ਵਿੱਚ ਕਿਸੇ ਮੰਦਰ-ਗੁਰਦੁਆਰੇ ਵਿੱਚ ਜਾਣ ਦੀ ਮਨਾਹੀ ਹੈ।

ਅੰਮ੍ਰਿਤਸਰ ਗਊਘਾਤ ਨਹੀਂ ਹੋਵੇਗਾ, ਨਾਂ ਹੀ ਸਿੱਖਾਂ ਨੂੰ ਕਿਸੇ ਤਰ੍ਹਾਂ ਤੰਗ-ਪ੍ਰੇਸ਼ਾਨ ਕੀਤਾ ਜਾਏਗਾ, ਨਾ ਹੀ ਉਹਨਾਂ ਦੇ ਧਰਮ ਵਿਚ ਕਿਸੇ ਪ੍ਰਕਾਰ ਦੀ ਦਖ਼ਲ ਅੰਦਾਜ਼ੀ ਕੀਤੀ ਜਾਏਗੀ।

ਸਰੋਵਰ ਦੇ ਕੋਨੇ ਵਿੱਚ ਬਣੇ ਬੁੰਗੇ ਵਿੱਚ ਜੋੜੇ ਲਾਹੇ ਜਾਣਗੇ। ਕੋਈ ਵਿਅਕਤੀ ਬੂਟ ਪਾ ਕੇ ਸਰੋਵਰ ਦੁਆਲੇ ਚੱਕਰ ਨਹੀਂ ਕੱਟ ਸਕੇਗਾ।

ਲਾਹੌਰ ਮਾਰਚ 24, 1847

ਸਹੀ/ ਹੈਨਰੀ ਐਚ ਲਾਰੰਸ ਰੈਜੀਡੈਂਟ

ਅੰਗਰੇਜ਼ਾਂ ਨੂੰ ਪਤਾ ਸੀ ਕਿ ਪੰਜਾਬ ਹੀ ਨਹੀਂ ਸਾਰੇ ਹਿੰਦੁਸਤਾਨ ਵਿੱਚ ਹਿੰਦੁਸਤਾਨੀ ਮੂਲ ਦੇ ਧਰਮ ਮੰਨਣ ਵਾਲੇ ਬੋਧੀ, ਜੈਨੀ, ਹਿੰਦੂ, ਸਿੱਖ ਗਊ ਹੱਤਿਆ ਕਰਨ ਤੇ ਗਊ ਮਾਸ ਖਾਣ ਦੇ ਵਿਰੁੱਧ ਹਨ। ਪੰਜਾਬ ਵਿੱਚ ਮੁਸਲਮਾਨ ਵੀ ਗਊ ਮਾਸ ਨਹੀਂ ਖਾਂਦੇ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਗਊ ਹੱਤਿਆ ਦੀ ਸਜਾ ਮੌਤ ਹੈ ਹੋਰ ਕਿਸੇ ਗੁਨਾਹ ਦੀ ਨਹੀਂ।

ਅੰਗਰੇਜਾਂ ਨੇ ਜਦ 1838 ਵਿਚ ਸ਼ਾਹ ਸ਼ੁਜਾਹ ਨੂੰ ਅਫਗਾਨਿਸਤਾਨ ਦੇ ਤਖਤ ਉਤੇ ਬਿਠਾਉਣ ਲਈ ਪੰਜਾਬ ਵਿਚੋਂ ਲੰਘਣਾ ਸੀ ਤਾਂ ਉਹਨਾਂ ਉਤੇ ਗਊ ਹੱਤਿਆ ਨਾ ਕਰਨ ਦੀ ਸ਼ਰਤ ਰੱਖੀ ਗਈ ਸੀ।

ਪਹਿਲੀ ਅੰਗਰੇਜ ਸਿੱਖ ਲੜਾਈ 1845-46 ਪਿਛੋਂ 21 ਅਪਰੈਲ 1846 ਨੂੰ ਲਾਹੌਰ ਵਿਚ ਤੋਪਖਾਨੇ ਦੇ ਸੰਤਰੀ ਵਲੋਂ ਗਊਆਂ ਦੇ ਵਗ ਉੱਤੇ ਤਲਵਾਰ ਚਲਾਉਣ ਕਾਰਨ 3-4 ਗਊਆਂ ਜ਼ਖ਼ਮੀ ਹੋ ਗਈਆਂ ਤਾਂ ਲਾਹੌਰ ਦੇ ਸਾਰੇ ਹਿੰਦੂ ਸਿੱਖ ਮੁਸਲਮਾਨਾਂ ਨੇ ਹੜਤਾਲ ਕਰ ਦਿੱਤੀ। ਲਾਰੰਸ ਉਥੇ ਪੁਜੇ ਤਾਂ ਉਹਨਾਂ ਉੱਤੇ ਘਰਾਂ ਤੋਂ ਵੱਟੇ ਮਾਰ੍ਹੇ ਗਏ। ਉਸ ਨੇ ਲੋਕਾਂ ਦੀਆਂ ਭਾਵਨਾਵਾਂ ਦੀ ਕੋਈ ਕਦਰ ਨਾ ਕਰਦਿਆਂ ਉਲਟਾ ਦੱਤ ਬ੍ਰਾਹਮਣ ਤੇ ਰੁਲੀਏ ਮਿਸਰ ਨੂੰ ਮੌਤ ਦੀ ਸਜ਼ਾ ਦੇ ਦਿਤੀ। ਦੋ ਹੋਰਾਂ ਨੂੰ ਅੰਗਰੇਜੀ ਇਲਾਕੇ ਵਿਚੋਂ ਬਾਹਰ ਕੱਢਿਆ ਗਿਆ। ਜਿਥੋਂ ਇੱਟਾਂ-ਵੱਟੇ ਆਏ ਸਨ ਉਹ ਮਕਾਨ ਢਹਿ ਢੇਰੀ ਕਰ ਦਿੱਤਾ ਗਿਆ ਪਰ ਸੰਤਰੀ ਨੂੰ ਕੇਵਲ ਤਾੜਨਾ ਹੀ ਕੀਤੀ ਗਈ। ਇੰਜ ਉਹਨਾਂ ਨੂੰ ਗਊ ਮਾਸ ਸੌਖਾ ਮਿਲਣ ਲੱਗਾ। ਐਸੀ ਹੀ ਭਾਵਨਾ ਉਸ ਦੀ ਅੰਮ੍ਰਿਤਸਰ ਵਿਚ ਸੀ।

29 ਮਾਰਚ 1849 ਈ. ਨੂੰ ਭਾਰਤ ਦੇ ਆਖ਼ਰੀ ਆਜਾਦ ਰਾਜ ਪੰਜਾਬ ਨੂੰ ਈਸਟ ਇੰਡੀਆ ਕੰਪਨੀ ਦਾ ਮਗਰਮੱਛ ਨਿਗਲ ਗਿਆ। ਕਿਰਪਾਲ ਸਿੰਘ ਕਸੇਲ ਦੇ ਸ਼ਬਦਾਂ ਵਿੱਚ:-

"ਦਰਬਾਰ ਦਾ ਭੋਗ ਪੈਣ ਉਪਰੰਤ ਅੰਗਰੇਜ਼ਾਂ ਨੇ ਤੋਪਾਂ ਦੀ ਅਕਾਸ਼ ਗੁੰਜਾਊ ਗੜਗੜਾਹਟ ਵਿੱਚ ਸ਼ਾਹੀ ਕਿਲ੍ਹੇ ਤੇ ਝੁਲ ਰਹੇ ਸੁਤੰਤਰ ਝੰਡੇ ਨੂੰ ਧਰਤੀ ਤੇ ਪਟਕਾ ਮਾਰਿਆ

**ਸੁੱਚੇ ਵਿਹਾਰ ਨੇ ਆਪ ਜੀ ਦੀ ਸੋ ਵਧਾ ਦਿੱਤੀ। ਸਤਿਗੁਰੂ ਜੀ ਦੀ ਨੂਰਾਨੀ ਝਲਕ ਪਾਉਣ, ਸ਼ੁਭ ਬਚਨ ਸੁਣਨ ਤੇ ਸੌਦਾ ਪੱਤਾ ਲੈਣ ਲਈ ਲੋਕ ਆਉਣ ਲੱਗੇ। ਭਾਈਆਂ ਨੂੰ ਤਸੱਲੀ ਸੀ ਕਿ ਉਹਨਾਂ ਦੀਆਂ ਲੋੜਾਂ ਪੂਰੀਆਂ ਹੁੰਦੀਆਂ ਹਨ ਤੇ ਆਤਮਾ ਦੀ ਖੁਰਾਕ ਵੀ ਮਿਲਦੀ ਹੈ।**

ਅਤੇ ਬੜੀ ਹੈਂਕੜ ਨਾਲ ਉਦੀ ਥਾਂ ਯੂਨੀਯਨ ਜੈਕ ਝੁਲਾ ਦਿੱਤਾ।"

-ਤਵਾਰੀਖ ਸੰਤ ਖ਼ਾਲਸਾ

ਕੰਪਨੀ ਨੇ ਵਫਾਦਾਰਾਂ ਨੂੰ ਜਗੀਰਾਂ, ਇਨਾਮ, ਅਹੁਦੇ, ਸਰਦਾਰੀਆਂ, ਖਿਤਾਬ ਵੰਡ ਕੇ ਆਪਣੇ ਹੱਥ ਬੰਨ੍ਹ ਗ਼ੁਲਾਮ ਬਣਾ ਲਿਆ।

ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਵਿੱਚ ਭਜਨ ਬੰਦਗੀ ਤੇ ਚਿੰਤਨ ਕਰ ਰਹੇ ਸਨ। ਉਹ ਅਕਾਲ ਬੁੰਗੇ ਬੈਠ ਕੇ ਤਪ ਸਾਧਨਾ ਕਰਦੇ।

ਅਕਾਲ ਪੁਰਖ ਨਾਲ ਇੱਕ ਮਿੱਕ ਹੁੰਦੇ ਸਨ ਤੇ ਦੇਸ਼ ਦੀ ਸਥਿਤੀ ਬਾਰੇ ਸੋਚਦੇ ਨਵਾਂ ਕੁਝ ਕਰਨ ਦੀਆਂ ਵਿਉਂਤਾਂ ਬਣਾਉਂਦੇ ਸਨ।

ਅੰਗਰੇਜ ਹਾਕਮਾਂ ਫ਼ਿਰੋਜਪੁਰ ਛਾਉਣੀ ਦੀ ਉਸਾਰੀ, ਕਿਲ੍ਹਾ ਬਨਾਉਣ, ਸੜਕਾਂ ਦਾ ਕੰਮ ਕਰਾਉਣ ਲਈ ਠੇਕੇ ਦਿੱਤੇ। ਸਤਿਗੁਰੂ ਜੀ ਦੇ ਮਾਮੇ ਦੇ ਪੁਤ ਭਰਾ ਖ਼ਜਾਨ ਸਿੰਘ ਨੇ ਠੇਕਾ ਲੈ ਕੇ 1850 ਈ. ਵਿੱਚ ਆਪ ਨੂੰ ਵੀ ਸੱਦ ਲਿਆ। ਉੱਥੇ ਇੱਕ ਕਮਰੇ ਵਿੱਚ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ। ਸਾਰਾ ਦਿਨ ਕੰਮ ਕਰਦੇ ਤੇ ਸਵੇਰੇ ਸ਼ਾਮ ਪਾਠ ਕਰਨ, ਨਿਤਨੇਮ ਕਰਨ ਤੇ ਕੀਰਤਨ ਕਰਨ ਸਮੇਂ ਮਿਸਤਰੀ ਮਜਦੂਰ ਇਕੱਠੇ ਹੋ ਕੇ ਬੈਠਦੇ। ਸਭ ਸਤਿਗੁਰੂ ਜੀ ਤੇ ਸ਼ਰਧਾ ਰੱਖਦੇ ਸਨ।

ਫਿਰੋਜ਼ਪੁਰ ਕੰਮ ਪੂਰਾ ਹੋਣ ਬਾਅਦ ਆਪ 1858 ਈ. ਵਿਚ ਭੈਣੀ ਸਾਹਿਬ ਆ ਗਏ। ਖਜ਼ਾਨ ਸਿੰਘ ਲੁਧਿਆਣੇ ਆਇਆ। ਆਪ ਨੂੰ ਪਤਾ ਲਗਾ ਕਿ ਉਹ ਪੂਰਾ ਹੋ ਗਿਆ ਹੈ। ਆਪ ਮਾਮੇ ਦੇ ਘਰ ਗਏ। ਪਤਾ ਲੱਗਾ ਕਿ ਖ਼ਜ਼ਾਨ ਸਿੰਘ ਦੇ ਹਰਦੁਆਰ ਫੁਲ ਤਾਰਨ ਗਿਆ ਮਾਮਾ ਵੀ ਰਾਹ ਵਿੱਚ ਰੱਬ ਨੂੰ ਪਿਆਰਾ ਹੋ ਗਿਆ ਹੈ। ਆਪ ਨੇ ਮਾਮੀ ਤੇ ਉਸਦੀ ਨੂੰਹ ਭੋਲੀ ਨੂੰ ਹੌਸਲਾ ਰੱਖਣ ਲਈ ਕਿਹਾ।

ਮਾਮੀ ਕੋਲ ਧਨ ਪਦਾਰਥ ਸੀ। ਉਸ ਨੇ ਆਪ ਨੂੰ ਅੱਧੋ ਅੱਧ ਮੁਨਾਫੇ ਤੇ ਅਨਾਜ ਦਾ ਵਪਾਰ ਕਰਨ ਲਈ ਕਿਹਾ। ਪਿੰਡ ਵਿੱਚ ਹੱਟੀ ਪਾ ਲਈ। ਉਹ ਰੁਪਈਏ ਦਾ ਇੱਕ ਆਨਾ ਮੁਨਾਫਾ ਲੈਂਦੇ ਸਨ, ਮਾਲ ਪੂਰਾ ਤੇ ਸਹੀ ਤੋਲਿਆ ਜਾਂਦਾ ਸੀ ਸੋ ਦੁਕਾਨ ਖ਼ੂਬ ਚੱਲੀ। ਆਲੇ ਦੁਆਲੇ ਦੇ ਪਿੰਡਾਂ ਦੇ ਲੋਕ ਵੀ ਸੌਦਾ ਲੈ ਕੇ ਜਾਂਦੇ ਸਨ। ਸਤਿਗੁਰੂ ਜੀ ਮਾਮੀ ਰਾਮੀ ਨੂੰ ਵੀ ਨਫ਼ੇ ਵਿਚੋਂ ਬਣਦਾ ਹਿੱਸਾ ਦੇ ਦੇਂਦੇ ਸਨ। ਸੁੱਚੇ ਵਿਹਾਰ ਨੇ ਆਪ ਜੀ ਦੀ ਸੋ ਵਧਾ ਦਿੱਤੀ।

ਸਤਿਗੁਰੂ ਜੀ ਦੀ ਨੂਰਾਨੀ ਝਲਕ ਪਾਉਣ, ਸ਼ੁਭ ਬਚਨ ਸੁਣਨ ਤੇ ਸੌਦਾ ਪੱਤਾ ਲੈਣ ਲਈ ਲੋਕ ਆਉਣ ਲੱਗੇ। ਲੋਕਾਂ ਨੂੰ ਤਸੱਲੀ ਸੀ ਕਿ ਉਹਨਾਂ ਦੀਆਂ ਲੋੜਾਂ ਪੂਰੀਆਂ ਹੁੰਦੀਆਂ ਹਨ ਤੇ ਆਤਮਾ ਦੀ ਖੁਰਾਕ ਵੀ ਮਿਲਦੀ ਹੈ। ਗੌਂਦਾ ਖੱਤਰੀ ਐਸਾ ਆਇਆ ਕਿ ਵਾਪਸ ਜਾਣ ਤੇ ਜੀਅ ਨਾ ਕੀਤਾ। ਲਾਹੌਰ ਦਰਬਾਰ ਦੇ ਸਾਥੀ ਵੀ ਆਉਣੇ ਸ਼ੁਰੂ ਹੋ ਗਏ। ਦੁਕਾਨ ਇੱਕ ਬਹਿਣ ਦਾ ਟਿਕਾਣਾ ਜੁ ਸੀ। ਕਾਹਨ ਸਿੰਘ ਨਿਹੰਗ, ਸੂਬੇਦਾਰ ਹਿੰਦੂ ਚਕ ਦਾ ਆਇਆ, ਦੁਰਗਪੁਰ ਦਾ ਸੁੱਧ ਸਿੰਘ ਦਿਆਲ ਦਾਸ, ਸਾਧੂ ਆਦਿ ਆਏ। ਦਿਆਲ ਦਾਸ ਦੇ ਪਰਗਟ ਹੋਣ ਲਈ ਕਹਿਣ ਤੇ ਆਪ ਨੇ ਕਿਹਾ ਸਮੇਂ ਨਾਲ ਪ੍ਰਗਟ ਹੋਵਾਂਗੇ। ਕਈ ਏਥੇ ਆ ਕੇ ਰਹਿਣ ਤੇ ਸਤਿਗੁਰੂ ਜੀ ਦਾ ਕੰਮ ਸੰਭਾਲਣ ਲੱਗੇ। ਵਰਿਆਮ ਸਿੰਘ ਝੋਰੜ ਦੇ ਨੇ ਵਾਹੀ ਸੰਭਾਲ ਲਈ। ਗੁਪਾਲ ਸਿੰਘ ਪਿੰਡ ਰੁਖੜ ਨੇ ਹੱਟੀ ਦਾ ਕੰਮ ਸੰਭਾਲ ਲਿਆ।

ਲਾਹੌਰ ਦਰਬਾਰ ਦੇ ਸਾਥੀ ਬੀਤੇ ਰਾਜ ਭਾਗ ਤੇ ਅੰਗਰੇਜ਼ਾਂ ਦੀ ਚਲਾਕੀ, ਮੱਕਾਰੀ ਦੀ ਗੱਲ ਕਰਦੇ ਕਿ ਕਿਉਂ ਮਹਾਰਾਜਾ ਦਲੀਪ ਸਿੰਘ ਨੂੰ ਇੰਗਲੈਂਡ ਲੈ ਗਏ। ਕਿਵੇਂ ਰਾਣੀ ਜਿੰਦਾਂ ਬਨਾਰਸ ਕੈਦ ਕਰਕੇ ਲੈ ਗਏ ਤੇ ਉਹ ਫਕੀਰਨੀ ਦੇ ਭੇਸ ਵਿਚ ਨਿਕਲੀ। ਕਿਵੇਂ ਮਹਾਰਾਜ ਸਿੰਘ ਨੂੰ ਖ਼ਤਰਨਾਕ ਸਮਝ ਕੇ ਦੇਸ ਬਦਰ ਕਰਕੇ ਸਿੰਘਾਪੁਰ ਭੇਜ ਦਿੱਤਾ ਗਿਆ। ਉਹ 5 ਜੁਲਾਈ 1856 ਈ. ਨੂੰ ਉਥੇ ਹੀ ਗੁਜ਼ਰ ਗਿਆ। ਦਿਵਾਨ ਮੂਲ ਰਾਜ ਨੂੰ ਲਾਹੌਰ ਕੈਦ ਕਰ ਲਿਆ ਗਿਆ ਤੇ ਅਲਾਹਾਬਾਦ ਭੇਜ ਦਿਤਾ। ਬਨਾਰਸ ਨੂੰ ਲੈ ਜਾਂਦਿਆਂ 11 ਅਗਸਤ 1851 ਈ. ਨੂੰ

ਉਹ ਗੁਜਰ ਗਿਆ। ਚਤਰ ਸਿੰਘ ਅਟਾਰੀ ਵਾਲੇ ਤੇ ਉਸ ਦੇ ਪੁੱਤਰ ਸ਼ੇਰ ਸਿੰਘ ਨੂੰ ਅਟਾਰੀ ਨਜਰਬੰਦ ਕਰਕੇ ਪਹਿਲਾਂ ਅਲਾਹਾਬਾਦ ਫੇਰ ਕਲਕੱਤੇ ਫੋਰਟ ਵਿਲੀਅਮ ਵਿਚ ਨਜ਼ਰਬੰਦ ਕੀਤਾ ਗਿਆ। ਚਤਰ ਸਿੰਘ 1855 ਈ. ਵਿੱਚ ਚੜ੍ਹਾਈ ਕਰ ਗਿਆ। ਇੰਜ ਸਿੱਖ ਰਾਜ ਦੀ ਪੀੜ ਰੱਖਣ ਵਾਲੇ ਅੰਗਰੇਜਾਂ ਖਿਲਾਫ਼ ਲੜਨ ਵਾਲੇ ਆਗੂਆਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ। ਫ਼ੌਜੀ ਸਿਪਾਹੀਆਂ ਦੇ ਹਥਿਆਰ ਸੁਟਾ ਕੇ ਨਿਹੱਥੇ ਕਰ ਦਿਤਾ ਗਿਆ। ਇਕ ਲੱਖ ਵੀਹ ਹਜ਼ਾਰ ਤੋਂ ਵੱਧ ਹਥਿਆਰ ਸੁਟਾਏ ਗਏ - ਤਲਵਾਰਾਂ ਤੇ ਤੋੜੇਦਾਰ ਬੰਦੂਕਾਂ। ਜੇ ਕਿਸੇ ਨੇ ਕਿਸੇ ਦੇ ਪਿੰਡ ਹਕਿਆਰ ਰੱਖੇ ਸਨ ਤਾਂ ਉਹ ਵੀ ਨੰਬਰਦਾਰਾਂ ਰਾਹੀਂ ਮੰਗਵਾ ਲਏ। ਖ਼ਾਲਸਾ ਦਰਬਾਰ ਦੇ ਫ਼ੌਜੀ ਪੈਨਸ਼ਨਾਂ ਦੇ ਕੇ ਘਰੀਂ ਬਿਠਾਏ ਗਏ। ੪000 ਵਿਅਕਤੀ ਜੇਲ੍ਹੀ ਡੱਕੇ ਗਏ।

ਸਾਰੇ ਰਾਜ ਵਿੱਚ ਅੰਗਰੇਜ਼ਾਂ ਦੀ ਚੱਲਦੀ ਸੀ। ਉਹਨਾਂ ਦਾ ਰਾਜ ਪ੍ਰਬੰਧ, ਸਿੱਖਿਆ ਪ੍ਰਬੰਧ, ਅਦਾਲਤਾਂ ਤੇ ਧਰਮ ਪ੍ਰਚਾਰ ਸੀ ਇਸਾਈ ਮੱਤ ਦਾ ਪ੍ਰਚਾਰ ਵਧ ਗਿਆ। ਉਹ ਆਪਣੇ ਆਪ ਨੂੰ ਸਿਰਮੌਰ ਦੱਸਦੇ ਤੇ ਭਾਰਤੀ ਧਰਮਾਂ ਤੇ ਸਭਿਆਚਾਰ ਨੂੰ ਨਿੰਦਦੇ ਉਸ ਦੀ ਨੁਕਤਾਚੀਨੀ ਕਰਦੇ ਤੇ ਉਹਨਾਂ ਦਾ ਮਖੌਲ ਉਡਾਉਂਦੇ ਸਨ। ਉਹਨਾਂ ਨੂੰ ਕੈਦੀਆਂ ਵਿਚ ਵੀ ਪ੍ਰਚਾਰ ਕਰਨ ਦੀ ਖੁਲ੍ਹ ਸੀ। ਗੋਲਕ ਨਾਥ ਮਸੀਹੀ ਫਲੌਰ ਦੇ ਕਿਲੇ ਵਿੱਚ ਅੰਜੀਲ ਦਾ ਪ੍ਰਚਾਰ ਕਰਨ ਲਈ ਲੁਧਿਆਣਿਓਂ ਭੇਜਿਆ ਗਿਆ। ਪੰਜਾਬ ਦੇ ਵੱਡੇ ਵੱਡੇ ਸ਼ਹਿਰਾਂ ਵਿੱਚ ਇਸਾਈ ਹਸਪਤਾਲ, ਗਿਰਜੇ, ਮਿਸ਼ਨਰੀ ਸਕੂਲ ਖੋਲੇ ਗਏ। ਸਰਕਾਰ ਇਹਨਾਂ ਦੀ ਸਰਪ੍ਰਸਤੀ ਕਰਦੀ ਸੀ ਤੇ ਇਹਨਾਂ ਨੂੰ ਆਰਥਿਕ ਮਦਦ ਦੇਂਦੀ ਸੀ। ਅੰਗਰੇਜ਼ ਅਫ਼ਸਰ ਦਾਨ ਵੀ ਦੇਂਦੇ ਸਨ।

ਇਹ ਵੀ ਖ਼ਬਰ ਲੁਕੀ ਨਾ ਰਹੀ ਕਿ ਮਹਾਰਾਜਾ ਦਲੀਪ ਸਿੰਘ ਇਸਾਈਬਣ ਗਿਆ ਹੈ। ਉਸਨੂੰ ਜੌਨ ਲੋਗਨ ਨੇ ਭਰਮਾਇਆ ਸੀ। ਇਸ ਨਾਲ ਲਾਰਡ ਡਲਹੌਜੀ ਬਹੁਤ ਖ਼ੁਸ਼ ਹੋਇਆ।

ਅੰਗਰੇਜ਼ ਤਾਂ ਏਥੋਂ ਧਰਮ, ਸਮਾਜ, ਦੇਸ ਨੂੰ ਆਪਣੇ ਅਨੁਸਾਰ ਚਲਾਉਣਾ ਤੇ ਵਰਤਣਾ ਚਾਹੁੰਦੇ ਸਨ। ਏਥੋਂ ਦੇ ਹਿੰਦੂ ਸਿੱਖ ਵੀ ਆਪਣੀਆਂ ਧਾਰਮਿਕ ਤੇ ਸਮਾਜਿਕ ਰਹੁ ਰੀਤਾਂ, ਸਦਾਚਾਰ ਤੇ ਜੀਵਨ ਜਾਚ ਵਲੋਂ ਉਦਾਸੀਨ ਹੋ ਗਏ ਸਨ। ਸਿੱਖ ਤਾਂ ਸਿੱਖੀ ਰਹਿਤ ਮਰਯਾਦਾ ਵੱਲ ਸ਼ਾਇਦ ਪਿੱਠ ਹੀ ਕਰ ਬੈਠੇ ਸਨ। ਉਹ ਡੇਰੇਦਾਰਾਂ, ਮਹੰਤਾਂ, ਬਾਬਿਆਂ ਦੇ ਮਗਰ ਲੱਗੇ ਹੋਏ ਸਨ। ਉਹਨਾਂ ਵਿਚੋਂ ਕੋਈ ਰਾਮ ਰਾਈਆਂ ਦਾ ਪੈਰੋਕਾਰ ਸੀ ਕੋਈ ਗੁਲਾਬ ਦਾਸੀਆਂ ਦਾ। ਕੋਈ ਬਾਬੇ ਗੁਰਦਿੱਤੇ ਦੀ ਗੱਦੀ ਨੂੰ ਮੰਨਦਾ ਸੀ ਕੋਈ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਦੇ ਅੰਸ ਬੰਸ ਵਿਚੋਂ ਬੇਦੀਆਂ-ਸੋਢੀਆਂ ਅੱਗੇ ਸਿਰ ਨਿਵਾਉਂਦਾ ਸੀ। ਕੋਈ ਮੜ੍ਹੀਆਂ ਮਸਾਣਾਂ ਨੂੰ ਪੂਜਦਾ ਸੀ ਕੋਈ ਦੇਵੀ ਦੇ ਥਾਨ ਨੂੰ ਕੋਈ ਬੀਬੜੀਆਂ ਨੂੰ ਮੰਨਦਾ। ਗਿਆਨੀ ਗਿਆਨ ਸਿੰਘ ਨੇ ਉਸ ਸਮੇ਼ ਦੀ ਸਿਖੀ ਦਾ ਨਕਸ਼ਾ ਇਸ ਤਰ੍ਹਾਂ ਖਿੱਚਿਆ ਹੈ:-

ਜਾਗ ਜਿਨ ਕੇ ਬਡੇਰੇ ਬਾਣੀ ਪੜਤੇ ਸਵੇਰੇ,
ਗੁਰੂ ਗ੍ਰੰਥ ਬਿਨ ਹੇਰੇ, ਅੰਨ ਜਲ ਪਾਨ ਨਾ ਕਰੈਂ।
ਤਿਨ ਹੀ ਕੇ ਨਾਤੀ ਧੂਪ ਦੀਪ ਕੀ ਕਹਾ ਬਿਖਿਆਤੀ,
ਪਾਇ ਹੈ ਨ ਝਾਤੀ, ਮੂਸ ਖਾਤ ਗ੍ਰੰਥ ਕੋ ਪਰੈਂ।
ਜਪੁਜੀ ਨ ਰਹਿਰਾਸ ਸੁਨੇ ਪੜੇ ਕਬੀ ਖਾਸ,
ਔਰ ਜੇ ਪੜਤ ਪਾਸ ਹਾਸ ਤਿੰਨ ਸੌ ਰਰੈਂ।
ਕਹਾ ਰਬ ਬਹਿਰਾ ਹੈ ਗਹਿਰਾ ਪੁਕਾਰੈ ਜੌ ਤੂੰ
ਸਹਿਰਾ ਮੈ ਜਾਏ ਲੁਕਮੇ ਰਿਝਾਇ ਲੈ ਤਰੈ।
---
ਔਰੇ ਰੀਤ ਔਰੇ ਮੀਤ ਔਰੇ ਪਰਤੀਤ ਪ੍ਰੀਤ,
ਖਾਨ, ਪਹਿਰਾਨ, ਗਯਾਨ, ਮਾਨ, ਔਰੈ ਜਨ ਕੈ।
ਡਾਰੇ ਦਸਤਾਰੇ ਸਾਫੇ ਭਾਰੇ ਹੈ ਸੰਭਾਰੇ ਅੱਛੇ,
ਕਛੈ ਤਜ ਗਏ ਧੋਤੀ ਸੁਥੂ ਸੰਗ ਤਨ ਕੈ।
ਧਾਰੇ ਹੈ ਗਰਾਰੇ ਤੰਬੇ ਤਹਿਮਤ ਅਧਿਕ ਲੰਬੇ,
ਜਿਨੇ ਦੇਖ ਸਿਖੀ ਗਊ ਕੰਬੇ ਤੁਰਕ ਗਨ ਕੈ।
ਸਿਖੀ ਦਸ਼ਮੇਸ਼ ਕੀ ਸੁਕੀ ਅਪਰ ਦੇਸ ਕੀ,
ਅਸਿਖੀ ਪਰੀ ਪੇਸ਼ਗੀ, ਛਿਨਾਰ ਬਣ ਠਣ ਕੈ।

-ਸ੍ਰੀ ਗੁਰੂ ਪੰਥ ਪ੍ਰਕਾਸ਼

ਸਿੱਖ ਨਸ਼ੇ ਕਰਦੇ, ਵੇਸਵਾਵਾਂ ਦੇ ਜਾਂਦੇ, ਮਾਸ ਖਾਂਦੇ ਅਤੇ ਕੇਸਾਂ ਦੀ ਬੇਅਦਬੀ ਕਰਦੇ ਸਨ। ਉਹਨਾਂ ਦਾ ਸਿੱਖੀ ਤੇ ਨਿਸਚਾ ਡੋਲ ਗਿਆ ਸੀ। ਉਹ ਮਾਨਸਿਕ ਤੌਰ ਉਤੇ ਢਹਿੰਦੀ ਕਲਾ ਵਿੱਚ ਜਾ ਚੁੱਕੇ ਸਨ, ਉਹਨਾਂ ਦੀ ਅਣਖ ਹਾਰ ਚੁੱਕੀ ਸੀ। ਉਹਨਾਂ ਨੂੰ ਹਥਿਆਰਬੰਦ ਲੜਾਈ ਲੜਨ ਲਈ ਤਿਆਰ ਕਰਨ ਬਾਰੇ ਸੋਚਿਆ ਨਹੀਂ ਸੀ ਜਾ ਸਕਦਾ।

ਸਤਿਗੁਰੂ ਰਾਮ ਸਿੰਘ ਦੀ ਸੋਚ ਸੀ ਕਿ ਇਹਨਾਂ ਵਿੱਚ ਨਵੀਂ ਰੂਹ ਫੂਕਣ ਦੀ ਲੋੜ ਹੈ। ਪਹਿਲਾਂ ਆਪਣਾ ਘਰ ਸੰਭਾਲਿਆ ਜਾਵੇ। ਸਿੱਖ ਮਰਯਾਦਾਧਾਰੀ ਸੱਚੇ ਸਿੱਖ ਬਣਨ। ਉਹ ਆਪਣੇ ਅਸੂਲਾਂ ਤੇ ਪਹਿਰਾ ਦੇਣ। ਜੇ ਉਹ ਦ੍ਰਿੜ ਸੰਕਲਪ ਹੋਣ ਤਾਂ ਹੀ ਅੰਗਰੇਜਾਂ ਦੇ ਮਿਸ਼ਨਰੀਆਂ

ਲਈ ਫੈਲਾਏ ਇਸਾਈਅਤ ਦੇ ਜਾਲ ਨੂੰ ਕੁਤਰਿਆ ਜਾ ਸਕਦਾ ਹੈ। ਉਹਨਾਂ ਦੀ ਸਿੱਖਿਆ ਨੀਤੀ ਦੀ ਮਾਰ ਤੋਂ ਬਚਿਆ ਜਾ ਸਕਦਾ ਹੈ। ਉਹਨਾਂ ਦੇ ਰਾਜਨੀਤਕ ਚੱਕਰਵਿਊ ਨੂੰ ਭੇਜਿਆ ਜਾ ਸਕਦਾ ਹੈ। ਉਹਨਾਂ ਦੇ ਵਪਾਰ ਨੂੰ ਢਾਹ ਲਾਈ ਜਾ ਸਕਦੀ ਹੈ। ਸਿੱਖਾਂ ਅੰਦਰ ਜਾਗਰਿਤੀ ਲਿਆਉਣ ਦੇ ਸੰਕਲਪ ਲਈ, ਵਿਉਂਤ ਕੀਤੇ ਕਾਰਜ ਕ੍ਰਮ ਨੂੰ ਅਮਲੀ ਜਾਮਾ ਪਹਿਨਾਉਣ ਦਾ ਸਮਾਂ ਆ ਚੁੱਕਾ ਸੀ। ਇਹਨਾਂ ਪੂਰਵ ਪ੍ਰਸਥਿਤੀਆਂ ਅਨੁਸਾਰ ਇਸ ਦੀ ਅਤਿਅੰਤ ਲੋੜ ਸੀ।

**ਕੂਕਾ ਜਥੇਬੰਦੀ**

ਸਤਿਗੁਰੂ ਰਾਮ ਸਿਘ ਨੇ ਇਹ ਮਹਿਸੂਸ ਕਰਦਿਆਂ ਹੋਇਆਂ ਕਿ ਪੰਜਾਬੀ ਖਾਸ ਕਰਕੇ ਮਨੋਵਿਗਿਆਨਕ ਤੌਰ ਉੱਤੇ ਢੇਰੀ ਢਾਹ ਬੈਠੇ ਹਨ, ਉਹਨਾਂ ਅੰਦਰ ਪ੍ਰਾਣਾਂ ਦਾ ਸੰਚਾਰ ਕਰਨਾ ਚਾਹਿਆ। ਉਹ ਸਮਝਦੇ ਸਨ ਕਿ ਉੱਚੀ ਸੁੱਚੀ ਬਲਵਾਨ ਆਤਮਾ ਵਾਲਾ ਵਿਅਕਤੀ ਹੀ ਦੇਸ ਕੌਮ ਲਈ ਜਾਨ ਕੁਰਬਾਨ ਕਰ ਸਕਦਾ ਹੈ। ਉਹੋ ਹੀ ਗਊ ਗ਼ਰੀਬ ਦਾ ਭਲਾ ਸੋਚ ਸਕਦਾ ਹੈ।

ਉਹਨਾਂ ਆਪਣੀ ਕਸਵੱਟੀ ਉੱਤੇ ਕੱਸ ਕੇ ਵੇਖਿਆ ਤਾਂ ਉਹਨਾਂ ਨੂੰ ਸਾਰੇ ਦਿਸਦੇ, ਕਹਿਦੇ-ਕਹਾਉਂਦੇ ਸਿੱਖ ਪੰਥ ਵਿਚੋਂ ਕੇਵਲ ਢਾਈ ਸਿੱਖ ਹੀ ਲਭੇ। ਉਹੀ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਦੀ ਰਹਿਤ ਮਰਯਾਦਾ ਦੇ ਧਾਰਨੀ ਗੁਰਸਿੱਖ ਸਨ। ਉਹਨਾਂ ਦੇ ਨਾਂ ਸਨ: ਬਾਬਾ ਜਮੀਅਤ ਸਿੰਘ ਕਾਨ੍ਹਾ ਕਾਛਾ, ਸ. ਲਹਿਣਾ ਸਿੰਘ ਘਰਜਾਖ ਦੋਵੇਂ ਪੂਰੇ ਅਤੇ ਬਾਬਾ ਜਮੀਅਤ ਸਿੰਘ ਗਿੱਲ ਅੱਧਾ- ਉਹ ਅੱਧਾ ਸੂਦਖੋਰ ਹੋਣ ਕਰਕੇ ਸੀ।

ਸਤਿਗੁਰੂ ਗੋਬਿੰਦ ਸਿੰਘ ਦੇ ਮੁਰਝਾਏ ਸਿੱਖੀ-ਬਾਗ ਨੂੰ ਮੁੜ ਸਰਸਬਜ਼ ਕਰਨ ਲਈ ਸਤਿਗੁਰੂ ਰਾਮ ਸਿੰਘ ਨੇ ਉਹੀ ਵੈਸਾਖੀ ਦਾ ਦਿਹਾੜਾ ਚੁਣਿਆ। ਸਤਿਗੁਰੂ ਗੋਬਿੰਦ ਸਿੰਘ ਨੇ ਮੁਗਲ ਸਲਤਨਤ ਨਾਲ ਟੱਕਰ ਲੈਣ ਲਈ ਅੰਮ੍ਰਿਤ ਛਕਾ ਕੇ ਗਿੱਦੜੋਂ ਸ਼ੇਰ ਬਣਾਏ ਸਨ। ਸਤਿਗੁਰੂ ਰਾਮ ਸਿੰਘ ਨੇ ਸਾਰੇ ਭਾਰਤ ਨੂੰ ਹੜੱਪਣ ਵਾਲੇ ਸੱਤ ਸਮੁੰਦਰੋਂ ਪਾਰੋਂ ਆਏ ਅੰਗਰੇਜ਼ਾਂ ਨੂੰ ਦੇਸ ਵਿਚੋਂ ਕੱਢਣ ਲਈ ਕੂਕਾ ਜਥੇਬੰਦੀ ਦੀ ਸ਼ੁਰੂਆਤ ਕੀਤੀ ਸੀ।

ਸਤਿਗੁਰੂ ਜੀ ਨੇ 12 ਅਪਰੈਲ 1857 ਨੂੰ ਵਸਾਖੀ ਵਾਲੇ ਦਿਨ ਪੰਜ ਪਿਆਰਿਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ ਅਤੇ ਅਜ਼ਾਦੀ ਲਈ ਲੱਕ ਬੰਨ੍ਹ ਕੇ ਤੁਰਨ ਦਾ ਪ੍ਰਤੀਕ ਤਿਕੋਨਾ ਚਿੱਟਾ ਝੰਡਾ ਝੁਲਾਇਆ। ਇਹ ਨਿਸ਼ਾਨ ਸਾਹਿਬ ਅਮਨ, ਸਾਂਝੀਵਾਲਤਾ, ਦੇਸ ਭਗਤੀ, ਸੁਦੇਸ਼ੀ, ਅੰਗਰੇਜ਼ ਹਾਕਮਾਂ ਨਾਲ ਨਾਮਿਲਵਰਤਨ ਤੇ ਅਹਿੰਸਾ ਦਾ ਸੰਕੇਤ ਦੇਂਦਾ ਸੀ। ਡਾ. ਫੌਜਾ ਸਿੰਘ ਦੇ ਸ਼ਬਦਾਂ ਵਿੱਚ:-

"ਝੰਡੇ ਦਾ ਝੁਲਾਉਣਾ ਅਤੇ 1857 ਵਿੱਚ ਸੰਤ ਖਾਲਸਾ ਨਾਂ ਦੀ ਜਥੇਬੰਦੀ ਦੀ ਸਥਾਪਨਾ ਕਰਨਾ ਕੇਵਲ ਸਮਾਜਿਕ ਤੇ ਧਾਰਮਿਕ ਜੀਵਨ ਨੂੰ ਇੱਕਸੁਰ ਕਰਨ ਲਈ ਚੁੱਕਿਆ ਕਦਮ ਨਹੀਂ ਸੀ ਸਗੋਂ ਰਾਜਨੀਤਿਕ ਲਹਿਰ ਦਾ ਉਦਘਾਟਨ ਸੀ।" -ਕੂਕਾ ਮੂਵਮੈਂਟ

**ਸਤਿਗੁਰੂ ਜੀ ਨੇ ੧੨ ਅਪਰੈਲ ੧੮੫੭ ਨੂੰ ਵਸਾਖੀ ਵਾਲੇ ਦਿਨ ਪੰਜ ਪਿਆਰਿਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ ਅਤੇ ਅਜ਼ਾਦੀ ਲਈ ਲੱਕ ਬੰਨ੍ਹ ਕੇ ਤੁਰਨ ਦਾ ਪ੍ਰਤੀਕ ਤਿਕੋਨਾ ਚਿੱਟਾ ਝੰਡਾ ਝੁਲਾਇਆ। ਇਹ ਨਿਸ਼ਾਨ ਸਾਹਿਬ ਅਮਨ, ਸਾਂਝੀਵਾਲਤਾ, ਦੇਸ ਭਗਤੀ, ਸੁਦੇਸ਼ੀ, ਅੰਗਰੇਜ਼ ਹਾਕਮਾਂ ਨਾਲ ਨਾਮਿਲਵਰਤਨ ਤੇ ਅਹਿੰਸਾ ਦਾ ਸੰਕੇਤ ਦੇਂਦਾ ਸੀ।**

ਕੂਕਾ ਲਹਿਰ ਦੇ ਹੋਰ ਦੋ ਨਾਂ ਵੀ ਪ੍ਰਚਲਤ ਹੋਏ। ਉਹ ਸਨ: ਸੰਤ ਖ਼ਾਲਸਾ ਤੇ ਨਾਮਧਾਰੀ। ਗਿਆਨੀ ਗਿਆਨ ਸਿੰਘ ਪੰਥ ਖ਼ਾਲਸੇ ਦੀ ਇਸ ਸ਼ਾਖ ਬਾਰੇ ਲਿਖਦੇ ਹਨ:-

"ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਚਾਰੀ
ਕੂਕ ਮਾਰਨੇ ਤੇ ਕੂਕੇ ਜਗਤ ਬਖਾਨ ਹੈ।"

-ਸ੍ਰੀ ਗੁਰੂ ਪੰਥ ਪ੍ਰਕਾਸ਼

ਸਤਿਗੁਰੂ ਜੀ ਨੇ ਪੰਜਾਂ ਪਿਆਰਿਆਂ ਦੀ ਚੋਣ ਰਾਜੇ ਮਹਾਰਾਜਿਆਂ ਜਗੀਰਦਾਰਾਂ ਵਿਚੋਂ ਨਹੀਂ ਕੀਤੀ ਸਗੋਂ ਸਧਾਰਨ ਪੇਂਡੂ ਲੋਕਾਂ ਵਿਚੋਂ ਕੀਤੀ। ਉਹ ਸਮਝਦੇ ਸਨ ਕਿ ਇਹ ਪਛੜੇ, ਦੱਬੇ, ਕੁਚਲੇ, ਲਤਾੜੇ ਰਹੇ ਹਨ। ਇਹਨਾਂ ਦੀ ਬਾਂਹ ਫੜਨ ਦੀ ਲੋੜ ਹੈ। ਉਹਨਾਂ ਦੇ ਸਾਜੇ ਖੰਡੇ ਦੀ ਪਹੁਲ ਛਕਣ ਵਾਲੇ ਪੰਜ ਸਿੰਘ ਸਨ:-

1.ਕਾਹਨ ਸਿੰਘ ਨਿਹੰਗ - ਉਹ ਸ. ਨੱਥਾ ਸਿੰਘ ਪਿੰਡ ਵੱਡਾ ਚੱਕ ਰਿਆਸਤ ਮਲੇਰ ਕੋਟਲਾ ਦੇ ਸਪੁੱਤਰ ਸਨ। ਉਹ ਖਾਲਸਾ ਫ਼ੌਜ ਵਿਚ ਕੰਵਰ ਨੌਨਿਹਾਲ ਸਿੰਘ ਦੀ ਪਲਟਨ (ਰੈਜੀਮੈਂਟ) ਵਿੱਚ ਬ੍ਰਿਗੇਡ ਮੇਜਰ ਮੈਕਸਨ ਦੀ ਕਮਾਨ ਹੇਠ ਹਵਾਲਦਾਰ ਸਨ। ਸਤਿਗੁਰੂ ਜੀ ਵੀ ਓਸੇ ਪਲਟਨ ਵਿਚ ਸਨ। ਓਥੇ ਹੀ ਆਤਮਿਕ ਸਾਂਝ ਪੈਦਾ ਹੋਈ ਸੀ। ਨਿਹੰਗ ਜੀ ਮੁੱਦਕੀ ਦੀ ਲੜਾਈ ਵਿਚ ਖ਼ਾਲਸਾ ਫ਼ੌਜ ਦੀ ਨਿਰਾਸ਼ਾਜਨਕ ਸਥਿਤੀ ਤੇ ਗਦਾਰ ਆਗੂਆਂ ਕਰਕੇ ਨੌਕਰੀ ਛੱਡ ਕੇ ਪਿੰਡ ਆ ਗਏ ਸਨ। ਉਹ ਸਤਿਗੁਰੂ ਦੀ ਸੋਭਾ ਸੁਣ ਕੇ 1856 ਈ. ਵਿੱਚ ਭੈਣੀ ਸਾਹਿਬ ਆਏ।

2. ਲਾਭ ਸਿੰਘ- ਇਹ ਪਿਤਾ ਸ. ਜੀਤ ਸਿੰਘ ਦੇ ਲੜਕੇ ਨਵਾਂ ਸ਼ਹਿਰ ਦੇ ਵਸਨੀਕ ਸਨ। ਇਹ ਸੂਰਮੇ ਸਿੰਘ ਸਨ। ਕਮਾਲ ਦਾ ਸਰੰਦਾ ਵਜਾਉਂਦੇ ਸਨ ਤੇ ਗੁਰਮਤ ਸੰਗੀਤ ਦੇ ਮਾਹਿਰ ਸਨ। ਇਹ ਗੁਰੂ ਬਾਲਕ ਸਿੰਘ ਤੋਂ ਦੀਖਿਆ ਲੈਣ ਗਏ ਪਰ ਉਹਨਾਂ ਨੇ ਸਤਿਗੁਰੂ ਰਾਮ ਸਿੰਘ ਦੇ ਚਰਨਾਂ ਵਿੱਚ ਭੇਜ ਦਿੱਤਾ। ਇਹ ਜਲੰਧਰ ਤੇ ਅੰਮ੍ਰਿਤਸਰ ਜ਼ਿਲ੍ਹਿਆਂ ਵਿੱਚ ਪ੍ਰਚਾਰ ਕਰਦੇ ਰਹੇ।

3. ਆਤਮਾ ਸਿੰਘ-ਇਹਨਾਂ ਦਾ ਪਿੰਡ ਆਲੋ ਮੁਹਾਰ ਜ਼ਿਲਾ ਸਿਆਲਕੋਟ ਸੀ। ਉਹ ਬੜੇ ਵਿਦਵਾਨ ਸਨ। ਕਿਸੇ ਕਾਮਲ ਮੁਰਸ਼ਦ ਦੀ ਭਾਲ ਵਿਚ ਘਰੋਂ ਨਿਕਲੇ। ਉਹ ਵਜ਼ੀਰਾਬਾਦ, ਲਾਹੌਰ ਦੇ ਗੇੜੇ ਕੱਢਦੇ ਸ੍ਰੀ ਭੈਣੀ ਸਾਹਿਬ ਪਹੁੰਚੇ ਅਤੇ ਸਤਿਗੁਰੂ ਜੀ ਦੇ ਅੰਮ੍ਰਿਤ ਬਚਨ ਸੁਣ ਕੇ ਆਤਮਿਕ ਅਨੰਦ ਮਹਿਸੂਸ ਕੀਤਾ।

4. ਨੈਣਾ ਸਿੰਘ-ਇਹ ਵਰਿਆਂਹ ਜ਼ਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਸਨ। ਇਹਨਾਂ ਦੇ ਪਿਤਾ ਦਾ ਨਾਂ ਸ. ਸਮੁੰਦ ਸਿੰਘ ਸੀ। ਇਹਨਾਂ ਰਾਗੀ ਲਾਭ ਸਿੰਘ ਤੋਂ ਸਤਿਗੁਰੂ ਜੀ ਦੀ ਮਹਿਮਾ ਸੁਣੀ ਅਤੇ ਭੈਣੀ ਸਾਹਿਬ ਦੇ ਪਾਂਧੀ ਬਣੇ। ਉਹਨਾਂ ਦੇ ਦਰਸ਼ਨ ਕਰਕੇ ਇਹਨਾਂ ਦੀਆਂ ਸਭ ਭਟਕਣਾ ਮੁੱਕ ਗਈਆਂ।

5. ਸੁਧ ਸਿੰਘ-ਇਹਨਾਂ ਦਾ ਪਿੰਡ ਦੁਰਗਾਪੁਰ ਜ਼ਿਲ੍ਹਾ ਜਲੰਧਰ ਸੀ। ਇਹਨਾਂ ਦੇ ਪਿਤਾ ਦਾ ਨਾਂ ਜਗਤ ਸਿੰਘ ਸੀ। ਉਹ ਚੌਥੀ ਅਨਿਯਮਿਤ ਘੋੜ ਸਵਾਰ ਫ਼ੌਜ ਵਿੱਚ ਨੌਕਰੀ ਕਰ ਚੁੱਕੇ ਸਨ। ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਦੀ ਕਿਰਪਾ ਦੇ ਪਾਤਰ ਬਣੇ।

ਵਸਾਖੀ ਵਾਲੇ ਦਿਨ ਸਤਿਗੁਰੂ ਜੀ ਦੇ ਹਜ਼ੂਰ ਸੰਗਤ ਬੈਠੀ ਹੋਈ ਸੀ। ਆਸਾ ਜੀ ਦੀ ਵਾਰ ਦਾ ਕੀਰਤਨ ਹੋਇਆ। ਸਤਿਗੁਰੂ ਜੀ ਦੀ ਵਿਉਂਤ ਅਨੁਸਾਰ ਪੰਜ ਸਿੰਘ ਸੁੱਚ ਸੋਧ ਦਾ ਸਣੇਕੇਸੀਂ ਇਸ਼ਨਾਨ ਕਰ ਕੇ ਖੰਡਾ-ਬਾਟਾ ਸੁਕ ਮਾਂਜ ਕਰਕੇ, ਉਸ ਵਿਚ ਜਲ ਤੇ ਪਤਾਸੇ ਪਾ ਕੇ ਅੰਮ੍ਰਿਤ ਤਿਆਰ ਕਰਨ ਲਈ ਬੈਠੇ। ਉਹਨਾਂ ਦੇ ਹੁਕਮ ਅਨੁਸਾਰ ਦਸਵੇਂ ਪਾਤਸ਼ਾਹ ਦੀਆਂ ਤਿੰਨ ਬਾਣੀਆਂ ਜਾਪ, ਚੌਪਈ, (ਪੁਨ ਰਾਛਸ ਕਾ ਕਾਟਾ ਸੀਸਾ), ਦਸ ਸ੍ਵੈਯੇ (ਸ੍ਰਾਵਗ ਸੁਧ ਸਮੂਹ) ਪੜ੍ਹੀਆਂ। ਉਹਨਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਜਪੁਜੀ ਅਤੇ ਗੁਰੂ ਅਮਰਦਾਸ ਜੀ ਦੀ ਬਾਣੀ ਆਨੰਦ ਪੂਰੀਆਂ ਪੜ੍ਹੀਆਂ। ਪਹਿਲਾਂ ਪੰਜਾਂ ਸਿੰਘਾਂ ਨੂੰ ਅੰਮ੍ਰਿਤ ਛਕਾਇਆ ਗਿਆ, ਕੇਸਾਂ ਵਿੱਚ ਅੰਮ੍ਰਿਤ ਪਾਇਆ ਗਿਆ ਅਤੇ ਨੇਤਰਾਂ ਵਿਚ ਛਿਟੇ ਮਾਰੇ ਗਏ। ਹਰ ਵਾਰੀ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ਬੋਲਿਆ ਗਿਆ। ਅੰਮ੍ਰਿਤ ਤਿਆਰ ਕਰਨ ਤੇ ਛਕਣ ਛਕਾਉਣ ਵਾਲਿਆਂ ਨੇ ਕਮਰ ਕੱਸੇ ਵਿੱਚ ਸਫਾਜੰਗ ਲਾਏ ਹੋਏ ਸਨ। ਉਹ ਪੰਜ ਕਕਾਰਾਂ ਦੇ ਧਾਰਨੀ ਸਨ।

ਉਹਨਾਂ ਤੋਂ ਬਾਅਦ ਬ੍ਰਹਮ ਬੂਟੇ ਅਖਾੜੇ ਦੇ ਸਾਧ ਬ੍ਰਹਮ ਸੁਧ ਨੇ ਅੰਮ੍ਰਿਤ ਛਕਿਆ ਜਿਸ ਦਾ ਨਾਂ ਸਾਹਿਬ ਸਿੰਘ ਰੱਖਿਆ ਗਿਆ। ਆਪ ਜੀ ਦੇ ਛੋਟੇ ਵੀਰ ਬੁਧ ਸਿੰਘ ਨੇ ਗੋਮੁਖ ਤੋਂ ਨਿਕਲੀ ਅੰਮ੍ਰਿਤ ਦੀ ਇਸ ਗੰਗਾ ਦੇ ਚੁਲੇ ਛਕੇ। ਫਿਰ ਹੋਰ ਅੰਮ੍ਰਿਤ ਅਭਿਲਾਸ਼ੀ ਸਿੱਖਾਂ ਦੀ ਬੇਨਤੀ ਪ੍ਰਵਾਨ ਕਰਕੇ ਅੰਮ੍ਰਿਤ ਛਕਾਇਆ ਗਿਆ।

**ਗੁਰਮਤ ਪ੍ਰਚਾਰ:**

ਸਾਮੀ ਧਰਮਾਂ ਵਾਲੇ ਤਾਂ ਧਰਮ ਵਿੱਚ ਵੀ ਰਾਜਨੀਤੀ ਕਰਦੇ ਸਨ ਪਰ ਆਪ ਨੇ ਆਪਣੇ ਧਰਮ ਨੂੰ ਦ੍ਰਿੜ ਕਰਕੇ ਮੰਨਣ ਦਾ ਉਪਦੇਸ਼ ਦਿੱਤਾ। ਹੋਰ ਧਰਮਾਂ ਦਾ ਪ੍ਰਚਾਰ ਕਰਨ ਲਈ ਇੱਕ ਖ਼ਾਸ ਜਮਾਤ ਸੀ। ਬ੍ਰਾਹਮਣ ਹਿੰਦੂ ਧਰਮ ਦੇ ਪ੍ਰਚਾਰਕ ਸਨ। ਮਹਾਰਾਜਾ ਅਸ਼ੋਕ ਨੇ ਬੁਧ ਧਰਮ ਨੂੰ ਦੂਰ ਦੇਸ ਤਕ ਪਹੁੰਚਾਇਆ। ਮੁਗਲਾਂ ਨੇ ਮੁਸਲਮਾਨ ਧਰਮ ਅਪਣਾਉਣ ਲਈ ਲੋਕਾਂ ਨਾਲ ਜ਼ਬਰਦਸਤੀ ਕੀਤੀ, ਉਹਨਾਂ ਉੱਤੇ ਜ਼ੁਲਮ ਕੀਤੇ ਤੇ ਉਹਨਾਂ ਨੂੰ ਮਜਬੂਰ ਕੀਤਾ। ਅੰਗਰੇਜ਼ਾਂ ਨੇ ਇਸਾਈ ਧਰਮ ਫੈਲਾਉਣ ਲਈ ਮਿਸ਼ਨਰੀਆਂ, ਪਾਦਰੀਆਂ, ਬਿਸ਼ਪਾਂ, ਗਿਰਜਿਆਂ ਤੇ ਖੁੱਲ੍ਹ ਕੇ ਖਰਚ ਕੀਤਾ। ਉਹਨਾਂ ਨੇ ਹਸਪਤਾਲ ਖੋਲ੍ਹੇ। ਅੰਜੀਲ ਛਪਵਾ ਕੇ ਵੰਡੀ। ਨੀਵੀਂਆਂ ਤੇ ਪਛੜੀਆਂ ਜਾਤਾਂ ਦੇ ਹਿੰਦੀਆਂ ਨੂੰ ਚੰਗੇਰੇ ਜੀਵਨ ਜਾਚ ਸੁਰਗ ਦੇ ਸੁਖਾਂ ਦਾ ਉਹਨਾਂ ਲਾਲਚ ਦੇ ਕੇ ਇਸਾਈ ਬਣਾਇਆ। ਕੁਦਰਤੀ ਸੀ ਉਹਨਾਂ ਕੰਪਨੀ ਰਾਜ ਪ੍ਰਤੀ ਵਫਾਦਾਰ ਰਹਿਣਾ ਸੀ। ਇਹ ਪ੍ਰਚਾਰ ਹੜ੍ਹ ਦੇ ਪਾਣੀ ਵਾਂਗ ਮਾਰ ਕਰ ਰਿਹਾ ਸੀ। ਇਸ ਦੀ ਮਾਰ ਤੋਂ ਬਚਣ ਲਈ

**ਸਤਿਗੁਰੂ ਜੀ ਨੇ ਬਾਣੀ ਦੇ ਨਾਲ ਕੂਕਿਆਂ ਨੂੰ ਵਿਸ਼ੇਸ਼ ਬਾਣਾ ਦੇ ਕੇ ਨਵੇਕਲੀ ਪਛਾਣ ਦਿੱਤੀ। ਉਹਨਾਂ ਦੀ ਸਿਧੀ ਦਸਤਾਰ, ਗ਼ਲ ਸਿੱਧਾ ਕੁੜਤਾ, ਤੇੜ ਕਛਹਿਰਾ ਜਿਹੜਾ ਇਸ਼ਨਾਨ ਵੇਲੇ ਵੀ ਇੱਕ ਪਹੁੰਚਾ ਲਾਹੁਣਾ ਤੇ ਇੱਕ ਪੌਣਾ ਸੀ ਤੇ ਚੂੜੀਦਾਰ ਪਜਾਮਾ। ਗਲ ਵਿਚ ਊੱਨ ਦੀ ਸਫ਼ੈਦ ਮਾਲਾ ਆਪ ਦੀ ਵਿਸ਼ੇਸ਼ ਪਛਾਣ ਬਣਾਈ।**

ਸਤਿਗੁਰੂ ਜੀ ਨੇ ਸਿੱਖਾਂ ਨੂੰ ਸਿੱਖੀ ਦੇ ਸਰਬਤ ਦੇ ਭਲੇ ਦੇ ਅਸੂਲਾਂ ਨੂੰ ਸਮਝਾਇਆ। ਉਹਨਾਂ ਬਾਣੀ ਦਾ ਅਦਬ ਕਰਨਾ ਤੇ ਪਾਠ ਕਰਨਾ ਸਿਖਾਇਆ।

ਉਹਨਾਂ ਕੂਕਿਆਂ ਲਈ ਸਵਾ ਪਹਿਰ ਦੇ ਤੜਕੇ ਉਠ ਕੇ, ਗੜਵਾ ਲੈ ਕੇ ਮੈਦਾਨ ਜਾਣਾ, ਆ ਕੇ ਸਣੇਕੇਸੀਂ ਇਸ਼ਨਾਨ ਕਰਨਾ, ਪਦਮ ਆਸਣ ਲਾ ਕੇ ਬੈਠ ਕੇ ਮਾਲਾ ਫੇਰਨੀ 'ਚੁਅਖਰੇ' ਦਾ ਭਜਨ ਕਰਨਾ ਨਿਤਨੇਮ ਬਣਾ ਦਿੱਤਾ। ਇਸੇ ਨਿਤਨੇਮ ਦਾ ਹਿਸਾ ਜਪ, ਜਾਪ ਦੋਹਾਂ ਦੇ ਸ਼ਬਦ ਹਜਾਰਿਆਂ ਤੇ ਚੰਡੀ ਦੀ ਵਾਰ ਦਾ ਪਾਠ ਸੀ। ਆਸਾ ਦੀ ਵਾਰ ਦਾ ਕੀਰਤਨ ਮਿਲ ਬੈਠ ਕੇ ਕਰਨਾ ਮਿਥਿਆ ਗਿਆ। ਸਾਰਾ ਦਿਨ ਧਰਮ ਦੀ ਕਿਰਤ ਕਰਨੀ ਜ਼ਰੂਰੀ ਸੀ।

ਉਹਨਾਂ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠ ਕਰਨ ਦੀ ਸੰਥਾ ਦਿੱਤੀ। ਉਹਨਾਂ ਆਲਿਆਂ, ਅਲਮਾਰੀਆਂ ਵਿੱਚ ਪਏ ਗ੍ਰੰਥਾਂ ਨੂੰ ਕੱਢ ਕੇ ਧਰਮਸ਼ਾਲਾਵਾਂ ਵਿਚ ਝਾੜ ਪੂੰਝ ਕੇ ਸਾਫ਼ ਕਰਕੇ ਆਦਰ ਨਾਲ ਪ੍ਰਕਾਸ਼ ਕਰਨ ਦਾ ਹੁਕਮ ਦਿੱਤਾ।

ਉਹਨਾਂ ਨੇ ਕੂਕਿਆਂ ਨੂੰ ਕਿਸੇ ਪੀਰ ਫਕੀਰ ਗੁਗੇ, ਭੈਰੋਂ, ਮਾਤਾ, ਦੇਵੀ ਦੇ ਥਾਨ, ਗ੍ਰਾਮ ਦੇਵਤੇ, ਠਾਕਰ ਦੁਆਰੇ ਨੂੰ ਪੂਜਣ, ਉਥੇ ਮੱਥਾ ਟੇਕਣ ਦੀ ਮਨਾਹੀ ਕੀਤੀ। ਮੜ੍ਹੀਆਂ ਮਸਾਣਾਂ ਨੂੰ ਨਾ ਮੰਨਣ, ਮੱਥਾ ਟੇਕਣ ਨਾ ਸੁੱਖਣਾ ਸੁੱਖਣ ਦੀ ਇਜਾਜ਼ਤ ਦਿੱਤੀ।

ਕੂਕਿਆਂ ਨੂੰ ਪ੍ਰਸ਼ਾਦਾ ਸੁੱਚ ਸੋਧ ਦਾ ਛਕਣ ਦਾ ਹੁਕਮ ਹੋਇਆ। ਸਣੇਕੇਸੀਂ ਖੂਹ ਤੋਂ ਸੋਧ ਦਾ ਇਸਨਾਨ ਕਰਕੇ, ਆਪ ਪ੍ਰਸ਼ਾਦਾ ਬਣਾਉਣ ਜਾਂ ਸੋਧੀ ਹੱਥੋਂ ਛਕਣਾ ਕਿਸੇ ਗ਼ੈਰਮਰਯਾਦਾ ਵਾਲੇ, ਅਣਮਤੀਏ ਦੇ ਹੱਥ ਦਾ ਨਹੀਂ ਖਾਣਾ। ਏਥੋਂ ਤੱਕ ਪਾਣੀ ਵੀ ਆਪਣਾ ਛਕਣਾ। ਇਸ ਲਈ ਗੜਵਾ ਡੋਰੀ ਨਾਲ ਰੱਖਣਾ। ਇਸ ਨਾਲ ਉੱਦਮ ਰਹਿੰਦਾ ਹੈ ਸੁਸਤੀ ਨਹੀਂ ਆਉਂਦੀ।

ਸਤਿਗੁਰੂ ਜੀ ਨੇ ਬਾਣੀ ਦੇ ਨਾਲ ਕੂਕਿਆਂ ਨੂੰ ਵਿਸ਼ੇਸ਼ ਬਾਣਾ ਦੇ ਕੇ ਨਵੇਕਲੀ ਪਛਾਣ ਦਿੱਤੀ। ਉਹਨਾਂ ਦੀ ਸਿਧੀ ਦਸਤਾਰ, ਗਲ ਸਿੱਧਾ ਕੁੜਤਾ, ਤੇੜ ਕਛਹਿਰਾ ਜਿਹੜਾ ਇਸ਼ਨਾਨ ਵੇਲੇ ਵੀ ਇੱਕ ਪਹੁੰਚਾ ਲਾਹੁਣਾ ਤੇ ਇੱਕ ਪੌਣਾ ਸੀ ਤੇ ਚੂੜੀਦਾਰ ਪਜਾਮਾ। ਗਲ ਵਿਚ ਉੱਨ ਦੀ ਸਫ਼ੈਦ ਮਾਲਾ ਆਪ ਦੀ ਵਿਸ਼ੇਸ਼ ਪਛਾਣ ਬਣਾਈ। ਕੂਕਿਆਂ ਨੂੰ ਪੰਜ ਕਕਾਰ- ਕੇਸ, ਕੰਘਾ, ਕੜਾ, ਕਛਹਿਰਾ, ਕਿਰਪਾਨ (ਕਿਉਂਕਿ ਅੰਗਰੇਜ਼ਾਂ ਵਲੋਂ ਮਨਾਹੀ ਸੀ) ਸੋ ਕੰਘੇ ਨਾਲ ਰਖੀ ਜਾਂਦੀ ਸੀ, ਦਾ ਧਾਰਨੀ ਬਣਾਇਆ ਕੂਕਿਆਂ ਨੂੰ ਸਫਾਜੰਗ-ਤਿੱਖੀ ਹੌਲੀ ਕੁਹਾੜੀ-ਰੱਖਣ ਦਾ ਹੁਕਮ ਸੀ।

ਜੇ ਬਿਰਤੀ ਸਤੋ ਗੁਣੀ ਰੱਖਣੀ ਸੀ ਤਾਂ ਉਸ ਲਈ ਖਾਧ ਖ਼ੁਰਾਕ ਵੀ ਸਤੋ ਗੁਣੀ ਹੀ ਸੋਭਦੀ ਹੈ। ਸੋ ਕੂਕਿਆਂ ਦਾ ਭੋਜਨ ਵੀ ਪੂਰਨ ਸ਼ਾਕਾਹਾਰੀ ਸੀ। ਮਾਸ, ਮੱਛੀ, ਆਂਡਾ ਬਿਲਕੁਲ ਮਨ੍ਹਾਂ ਸਨ। ਨਸ਼ੇ ਦੇ ਨਾਂ ਉੱਤੇ ਨਾਮ ਦਾ ਹੀ ਨਸ਼ਾ ਸੀ। ਅਫੀਮ, ਭੰਗ, ਪੋਸਤ, ਸ਼ਰਾਬ ਅਤੇ ਹੋਰ ਨਸ਼ੀਲੇ ਪਦਾਰਥਾਂ ਦੀ ਮਨਾਹੀ ਕੀਤੀ ਗਈ ਸੀ।

ਹਵਨ ਦੀ ਮਰਯਾਦਾ ਨੂੰ ਵੀ ਅਪਣਾਇਆ ਗਿਆ ਸੀ। ਹਵਨ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਵਿਚੋਂ ਪੰਜ ਬਾਣੀਆਂ ਦਾ ਪਾਠ ਕਰਨ ਦਾ ਹੁਕਮ ਸੀ।

ਕੂਕੇ ਪਿੰਡਾਂ, ਨਗਰਾਂ ਵਿੱਚ ਰਾਤ ਨੂੰ ਇਕੱਠੇ ਹੋ ਕੇ ਢੋਲਕੀ ਛੈਣਿਆਂ ਖੜਤਾਲਾਂ ਨਾਲ ਦਿਵਾਨ ਲਾਉਂਦੇ।

ਇਹ ਨਿਆਰਾ ਪੰਥ ਲੱਗਦਾ ਸੀ ਪਰ ਮਰਯਾਦਾ ਦਸਮ ਪਾਤਸ਼ਾਹ ਵਾਲੀ ਸੀ। ਉਹਨਾਂ ਦਾ ਨਿਸ਼ਾਨਾ ਵਿਦੇਸੀ ਹਾਕਮ ਦੀ ਸਫ ਵਲ੍ਹੇਟਣਾ ਸੀ। ਗਿਆਨੀ ਗਿਆਨ ਸਿੰਘ ਨੇ ਇਹਨਾਂ ਬਾਰੇ ਲਿਖਿਆ ਹੈ:-

ਰਟਤ ਭਵਾਨੀ ਕੀ ਉਪਾਸਨਾ ਪੜਤੇ ਬਾਨੀ
ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈਂ।
ਸੁਕਲ ਬਸਨ ਮਾਲਾ ਸੂਧੀ ਦਸਤਾਰ ਦਾਢੀ
ਕਰ ਹੈਂ ਹਮਨ ਪਾਠ ਗ੍ਰੰਥ ਗੁਰੂ ਜੂ ਕੇ ਹੈਂ।
ਦਸਮ੍ਹੇ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ ਸਭਿ
ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।
ਹੇਰੇ ਜੈਸੇ ਲਖਣ ਹੈਂ ਟੇਰੇ ਜੈਸੇ ਗਿਆਨ ਸਿੰਘ
ਐਸੇ ਪਰਸਿਧ ਹੀ ਅਬਿਧ ਸਿੱਖ ਕੂਕੇ ਹੈਂ।

-ਸ੍ਰੀ ਗੁਰੂ ਪੰਥ ਪ੍ਰਕਾਸ਼

**ਸੁਦੇਸ਼ੀ ਤੇ ਨਾਮਿਲਵਰਤਨ**:

ਕੂਕਿਆਂ ਲਈ ਸੁਦੇਸ਼ੀ ਪਾਉਣ ਦਾ ਹੁਕਮ ਸੀ ਤੇ ਵਿਦੇਸ਼ੀ ਦੇ ਬਾਈਕਾਟ ਕਰਨ ਦਾ। ਉਹ ਖੱਦਰ ਪਹਿਨਦੇ ਨਾ ਕਿ ਮਾਨਚੈਸਟਰ ਦੀਆਂ ਮਿੱਲਾਂ ਦਾ ਕਪੜਾ। ਹਿੰਦੁਸਤਾਨੀ ਬਜ਼ਾਰਾਂ ਵਿਚ ਵਲਾਇਤੀ ਮਾਲ ਦੀ ਵਿਕਰੀ ਧੜਾ ਧੜ ਵਧ ਰਹੀ ਸੀ ਉਸ ਪ੍ਰਤੀ ਉਦਾਸੀਨ ਹੋਣ ਨਾਲ ਹੀ ਦੇਸੀ ਮਾਲ ਦੀ ਖਪਤ ਵਧ ਸਕਦੀ ਸੀ ਤੇ ਦੇਸ਼ ਦੇ ਕਾਮਿਆਂ ਨੂੰ ਕੰਮ ਮਿਲ ਸਕਦਾ ਸੀ। ਵਿਦੇਸ਼ੀ ਕੱਪੜੇ ਦੀ ਖਪਤ ਕਿਵੇਂ ਵਧੀ ਘਟੀ, ਰਜਨੀ ਦਾਸ ਦਤ ਨੇ ਲਿਖਿਆ ਹੈ:-

"1814 ਤੋਂ 1835 ਦੇ ਵਿਚ ਹਿੰਦੁਸਤਾਨ ਵਿੱਚ ਵਲਾਇਤੀ ਕੱਪੜੇ ਦੀ ਖਪਤ 10 ਲੱਖ ਗਜ਼ ਤੋਂ ਵਧ. ਕੇ 5 ਕਰੋੜ ਦਸ ਲੱਖ ਗਜ਼ ਹੋ ਗਈ। ਏਸੇ ਦੌਰਾਨ ਵਿਚ ਹਿੰਦੁਸਤਾਨੀ ਸੂਤੀ ਕਪੜਿਆਂ ਦੀ ਖਪਤ ਵਲਾਇਤ ਵਿੱਚ 77 ਲਖ 50 ਹਜ਼ਾਰ ਥਾਨ ਤੋਂ ਘਟਦੀ ਘਟਦੀ 60 ਲਖ 6 ਹਜ਼ਾਰ ਥਾਨ ਰਹਿ ਗਈ।" -ਅੱਜ ਦਾ ਭਾਰਤ

ਸਤਿਗੁਰੂ ਜੀ ਨੇ ਕੂਕਿਆਂ ਨੂੰ ਆਪਸੀ ਝਗੜੇ ਨਾ ਕਰਨ ਤੇ ਜੇ ਕਿਸੇ ਦੀ ਅੜੀ ਕਾਰਨ ਹੋ ਜਾਣ ਤਾਂ ਲੋਕ ਅਦਾਲਤਾਂ ਵਿਚ ਮੁਕਾਉਣ ਦਾ ਆਦੇਸ਼ ਦਿੱਤਾ। ਇਸ ਨਾਲ ਅੰਗਰੇਜ਼ ਦੀਆਂ ਅਦਾਲਤਾਂ ਵਿੱਚ ਹੁੰਦੇ ਅਨਿਆਂ, ਉਥੇ ਜਾਇਆ ਕੀਤੇ ਜਾਂਦੇ ਵਕਤ ਤੇ ਖਰਚ ਤੋਂ ਬਚਿਆ ਜਾ ਸਕਦਾ ਸੀ। ਡਾ: ਜਸਵੰਤ ਸਿੰਘ ਜੱਸ ਦੇ ਸ਼ਬਦਾਂ ਵਿੱਚ:-

"ਨਾ ਮਿਲਵਰਤਨ ਸਿਧਾਂਤ ਦੇ ਅਨੁਸਾਰ ਨਾਮਧਾਰੀਆਂ ਨੇ ਅੰਗਰੇਜ਼ੀ ਕਾਨੂੰਨ ਤੇ ਅੰਗਰੇਜ਼ੀ ਅਦਾਲਤਾਂ ਦਾ ਉੱਕਾ ਬਾਈਕਾਟ ਕਰ ਦਿੱਤਾ ਸੀ। ਕੂਕਾ ਜਥੇਬੰਦੀ ਦੀ ਸਥਾਪਨਾ ਕਰਨ ਸਮੇਂ ਬਾਬਾ ਰਾਮ ਸਿੰਘ ਜੀ ਨੇ ਪਰਸਪਰ ਝਗੜੇ ਨਜਿੱਠਣ ਲਈ ਪੁਰਾਤਨ ਭਾਰਤੀ ਢੰਗਾਂ ਦੀ ਵਰਤੋਂ ਪਰਚਲਤ ਕੀਤੀ।"

-ਬਾਬਾ ਰਾਮ ਸਿੰਘ ਨਾਮਧਾਰੀ

ਅੰਗਰੇਜਾਂ ਦੀ ਵਿਦਿਆ ਪ੍ਰਣਾਲੀ ਵਿਦੇਸ਼ੀ ਸਿੱਖਿਆ ਸਾਹਿਤ, ਸਭਿਆਚਾਰ ਤੇ ਧਾਰਮਿਕ ਵਿਸ਼ਵਾਸਾਂ ਤੋਂ ਦੂਰ ਲੈ ਜਾਂਦੀ ਸੀ। ਏਸੇ ਕਰਕੇ ਕੂਕਿਆਂ ਨੇ ਇਸ ਦਾ ਬਾਈਕਾਟ ਕੀਤਾ। ਡਾ. ਰੋਸ਼ਨ ਲਾਲ ਆਹੂਜਾ ਸਿੱਖਿਆ ਬਾਰੇ ਲਿਖਦੇ ਹਨ:-

"ਦੇਸੀ ਸਿੱਖਿਆ ਦੀ ਅਧੋਗਤੀ ਦਾ ਹੋਰ ਵੱਡਾ ਕਾਰਨ ਮਿਸ਼ਨ ਦੇ ਸਕੂਲ ਸਨ, ਓਹਨਾਂ ਦੇ ਹੈਡਮਾਸਟਰ ਬੜੇ ਵਿਦਵਾਨ ਗੋਰੇ, ਉਹਨਾਂ ਦੇ ਸਕੂਲਾਂ ਦੀ ਬੜੀ ਸ਼ਾਨ, ਉਹਨਾਂ ਦੀ ਪੜ੍ਹਾਈ ਦਾ ਰੋਹਬ ਤੇ ਉਹਨਾਂ ਦੇ ਪਾਸ ਅਮੁੱਕ ਦੌਲਤ ਸੀ। ਪੱਛਮੀ ਸੂਰਜ ਦੇ ਚਾਨਣੇ ਵਿੱਚ ਪੂਰਬੀ ਚੰਨ ਪੀਲਾ ਤੇ ਫਿੱਕਾ ਪੈ ਗਿਆ।

----

ਪਰੈਸਬੀਟੇਰੀਅਨ ਮਿਸ਼ਨ ਨੇ ਅੰਬਾਲਾ (1848 ਈ.) ਲਾਹੌਰ (1849 ਈ.) ਅਤੇ ਰਾਵਲਪਿੰਡੀ (1865 ਈ.) ਵਿੱਚ ਕੇਂਦਰ ਬਣਾਏ। ਚਰਚ ਮਿਸ਼ਨ ਨੇ ਅੰਮ੍ਰਿਤਸਰ (1852 ਈ.), ਕਾਂਗੜਾ (1854 ਈ.), ਮੁਲਤਾਨ ਤੇ ਪਿਸ਼ਾਵਰ (1855 ਈ.) ਆਪਣੇ ਅੱਡੇ ਸਥਾਪਤ ਕੀਤੇ। ਦੋ ਸਾਲਾਂ ਵਿੱਚ ਇਹਨਾਂ ਨੇ ਪੰਜ ਅੱਡੇ, 24 ਪ੍ਰਚਾਰਕ ਤਿੰਨ ਛੋਟੇ ਅੱਠਵੀਂ ਦੇ ਸਕੂਲ, 9 ਉਰਦੂ ਦੇ ਸਕੂਲ, ਜਿਨ੍ਹਾਂ ਵਿਚ 488 ਛਾਤਰ 2 ਬੋਰਡਿੰਗ ਸਕੂਲ, 35 ਕੁੜੀਆਂ ਦੇ ਸਕੂਲ ਅਤੇ 27 ਐਤਵਾਰ ਦੇ ਸਕੂਲ ਖੋਲੇ ਜਿਨ੍ਹਾਂ ਵਿਚ 3007 ਛਾਤਰ ਸਨ।" -ਪੰਜਾਬ

ਸਤਿਗੁਰੂ ਜੀ ਨੇ ਕੂਕਿਆਂ ਨੂੰ ਆਪਣੇ ਬੱਚਿਆਂ ਨੂੰ ਹੋਸ਼ ਆਉਣ ਨਾਲ ਗੁਰਮੁਖੀ ਅੱਖਰ ਪੜ੍ਹਾਉਣ ਦਾ ਹੁਕਮ ਦਿਤਾ।

ਕੂਕਿਆਂ ਨੂੰ ਸਰਕਾਰੀ ਨੌਕਰੀ ਕਰਨ ਦੀ ਮਨਾਹੀ ਸੀ। ਸਰਕਾਰੀ ਨੌਕਰੀ ਕਰਨ ਨਾਲ ਭਾਰਤੀਆਂ ਉਸ ਮਸ਼ੀਨ ਦਾ ਪੁਰਜਾ ਹੀ ਬਣ ਜਾਣਾ ਸੀ ਜਿਸ ਨੇ ਇਹਨਾਂ ਦੀ ਅਜ਼ਾਦੀ ਨੂੰ ਦਰੜਿਆ ਸੀ। ਇਹਨਾਂ ਗ਼ੁਲਾਮੀ ਦੀ ਤੇਜ ਹਨੇਰੀ ਦੀ ਭਾਵਨਾ ਦਾ ਸ਼ਿਕਾਰ ਹੋ ਜਾਣਾ ਸੀ। ਇੰਜ ਅੰਗਰੇਜ਼ ਭਗਤੀ ਦਾ ਮੁੱਢ ਬਝ ਜਾਣਾ ਸੀ।

ਕੂਕਿਆਂ ਲਈ ਸਤਿਗੁਰੂ ਜੀ ਨੇ ਨਿੱਜੀ ਡਾਕ ਪ੍ਰਬੰਧ ਸਥਾਪਿਤ ਕੀਤਾ। ਉਹਨਾਂ ਦਿਨਾਂ ਵਿੱਚ ਰਿਸ਼ਤੇ-ਨਾਤੇ ਤਾਂ ਨੇੜੇ ਨੇੜੇ ਹੀ ਹੁੰਦੇ ਸਨ। ਡਾਕ ਪ੍ਰਬੰਧ ਦੀ ਪੰਥਕ ਕਾਰਜਾਂ ਲਈ ਲੋੜ ਸੀ। ਇਸ ਨਾਲ ਸੁਨੇਹਾ ਜ਼ੁੰਮੇਵਾਰੀ ਨਾਲ ਗੁਪਤ, ਛੇਤੀ ਤੇ ਠੀਕ ਥਾਂ ਪਹੁੰਚ ਸਕਦਾ ਸੀ। ਸ਼ਾਹ ਰਾਹ ਦੀ ਥਾਂ ਪਿੰਡੋ ਪਿੰਡ ਜਾਇਆ ਜਾਂਦਾ ਸੀ। ਜਿਸ ਵਿਅਕਤੀ ਦੀ ਸੁਨੇਹਾ ਜਾਂ ਚਿਠੀ ਪਹੁੰਚਾਉਣ ਦੀ ਜ਼ੁੰਮੇ ਵਾਰੀ ਲੱਗਦੀ ਸੀ ਉਹ ਸੱਤ ਕੰਮ ਛਡ ਕੇ ਵੀ ਇਸ ਜਥੇ ਬੰਦਕ ਕਾਰਜ ਨੂੰ ਖਿੜੇ ਮੱਥੇ ਕਰਦਾ ਸੀ। ਲੋੜ ਪੈਣ ਉੱਤੇ ਮੁੜਦੀ ਡਾਕ ਵੀ ਆ ਜਾਂਦੀ ਸੀ।

ਇਹ ਨਾਮਿਲਵਰਤਨ ਇੱਕ ਰਾਜਨੀਤਕ ਹਥਿਆਰ ਸੀ ਜਿਸ ਬਾਰੇ ਐਨਸਾਈਕਲੋਪੀਡੀਆ ਬ੍ਰਿਟੇਨਿਕਾ ਵਿੱਚ ਲਿਖਿਆ ਹੈ:-

"ਉਹ ਨਾ ਮਿਲਵਰਤਨ ਤੇ ਬਾਈਕਾਟ ਨੂੰ ਬਰਤਾਨਵੀ ਤਜ਼ਾਰਤੀ ਮਾਲ ਤੇ ਸੇਵਾਵਾਂ ਵਿਰੁਧ ਰਾਜਨੀਤਿਕ ਹਥਿਆਰ

**ਉਹਨਾਂ ਨੇ ਕੂਕਾ ਲਹਿਰ ਦਾ ਮੁੱਢ ਪਿੰਡਾਂ ਤੋਂ ਬੰਨਿਆਂ, ਪਿੰਡਾਂ ਵਿੱਚ ਦੇਸ ਦੀ ਬਹੁਤੀ ਅਬਾਦੀ ਵੱਸਦੀ ਹੈ। ਉਹ ਨਿਰਛਲ, ਇਮਾਨਦਾਰ ਤੇ ਸਾਊ ਸ਼ਰੀਫ ਹੁੰਦੀ ਹੈ। ਉਹਨਾਂ ਦਾ ਨਿਸਚਾ ਦ੍ਰਿੜ ਹੁੰਦਾ ਹੈ। ਉਹਨਾਂ ਨੂੰ ਅੰਧਵਿਸ਼ਵਾਸ ਵਿਚੋਂ ਕਢ ਕੇ ਭਰੋਸੇ ਵਿੱਚ ਲਿਆਉਣ ਦੀ ਲੋੜ ਹੁੰਦੀ ਹੈ। ਸੋ ਕੂਕਾ ਲਹਿਰ ਨੇ ਉਹਨਾਂ ਨੂੰ ਆਪਣਾ ਮੂਲ ਪਛਾਨਣ ਲਈ ਆਪਣਾ ਹਿੱਸਾ ਬਣਾਇਆ। ਉਹ ਸਤਿਗੁਰੂ ਰਾਮ ਸਿੰਘ ਦੀ ਦੱਸੀ ਧਾਰਮਿਕ ਰਹਿਤ ਮਰਯਾਦਾ, ਰਾਜਨੀਤਿਕ ਚੇਤਨਾ, ਸਮਾਜਿਕ ਕਰਾਂਤੀ, ਸਦਾਚਾਰਕ ਕਦਰਾਂ ਕੀਮਤਾਂ ਦੇ ਆਪ ਧਾਰਨੀ ਬਣਦੇ ਗਏ ਤੇ ਹੋਰਾਂ ਲਈ ਆਦਰਸ਼ ਸਾਬਤ ਹੋਏ।**

ਵਜੋਂ ਵਰਤਣ ਵਾਲਾ ਪਹਿਲਾ ਭਾਰਤੀ ਸੀ।"

ਭਾਰਤੀ ਸਮਾਜ ਵਿੱਚ ਅਨਪੜ੍ਹਤਾ, ਅਗਿਆਨਤਾ, ਅੰਧਵਿਸ਼ਵਾਸ ਆਰਥਿਕ ਤੇ ਜਾਤੀ ਭੇਦ ਭਾਵ ਤੇ ਇਸਤਰੀਆਂ ਪ੍ਰਤੀ ਤ੍ਰਿਸਕਾਰ ਦੀ ਭਾਵਨਾ ਕਾਰਨ ਗਿਰਾਵਟ ਆ ਚੁਕੀ ਸੀ। ਉਹਨਾਂ ਪੜ੍ਹਾਈ ਨੂੰ ਉਤਸ਼ਾਹਿਤ ਕੀਤਾ, ਅੰਧਵਿਸ਼ਵਾਸੀ ਬਣ ਕੇ ਬੁੱਤਾਂ, ਕਬਰਾਂ ਪੱਥਰਾਂ ਨੂੰ ਪੂਜਣ ਦੀ ਮਨਾਹੀ ਕੀਤੀ। ਆਪਸੀ ਅਮੀਰੀ-ਗ਼ਰੀਬੀ, ਜਾਤ-ਬਰਾਦਰੀ ਦੇ ਭਿੰਨ ਭੇਦ ਭੁੱਲ ਕੇ ਇਕ ਦੂਜੇ ਨਾਲ ਪਿਆਰ ਨਾਲ ਰਹਿਣ ਦੀ ਜਾਚ ਦੱਸੀ। ਉਹਨਾਂ ਸਦਾ ਤੋਂ ਮਜ਼ਲੂਮ ਰਹੀ ਔਰਤ ਨੂੰ ਉਸਦਾ ਬਣਦਾ ਮਾਨ ਦੇਣ ਦਾ ਹੁਕਮ ਕੀਤਾ। ਉਹਨਾਂ ਨੇ ਜੰਮਦੀਆਂ ਕੁੜੀਆਂ ਮਾਰਨ, ਕੁੜੀਆਂ ਨੂੰ ਵੇਚਣ, ਵੱਟਾ ਕਰਨ ਦੀ ਸਖ਼ਤ ਮਨਾਹੀ ਕੀਤੀ। ਉਹਨਾਂ ਦਾਜ ਦੀ ਲਾਹਨਤ ਖ਼ਤਮ ਕਰਨ ਵਿਰੁੱਧ ਤੇ ਵਿਧਵਾ ਵਿਆਹ ਦੇ ਹੱਕ ਵਿਚ ਕੂਕਿਆਂ ਨੂੰ ਲਾਮਬੰਦ ਕੀਤਾ। ਉਹਨਾਂ ਬਾਲ ਵਿਆਹ ਬੰਦ ਕੀਤੇ। ਉਹਨਾਂ ਇੱਕ ਹੁਕਮਨਾਮੇ ਵਿੱਚ ਲਿਖਿਆ:- "ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ। ਬੱਟਾ ਨਹੀਂ ਕਰਨਾ। ਸਾਰੇ ਬਹੀਰ ਨੂੰ ਇਹ ਹੁਕਮ ਸੁਣਾ ਦੇਣਾ ਜੋ ਪੰਦਰਾਂ ਸੋਲਾ ਬਰਸ ਤੇ ਘੱਟ ਕੋਈ ਨਾ ਕੁੜੀ ਬਿਆਹੇ।"

ਕਪੂਰ ਸਿੰਘ ਆਈ. ਸੀ. ਐਸ. ਦੇ ਸ਼ਬਦਾਂ ਵਿੱਚ:- "ਜੋ ਉਹਨਾਂ ਦੇਸ ਤੇ ਜਾਤੀ ਲਈ ਮਹਾਨ ਕੰਮ ਕੀਤੇ ਹਨ, ਛਡ ਵੀ ਦੇਈਏ ਉਹਨਾਂ ਦਾ ਇੱਕ ਇਹ ਪ੍ਰਚਾਰ ਕਿ ਸਮਾਜ ਵਿੱਚ ਇਸਤਰੀ ਤੇ ਮਰਦ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼੍ਰੋਮਣੀ ਸੁਧਾਰਕਾਂ ਦੀ ਸਫ਼ ਵਿੱਚ ਖੜ੍ਹਾ ਕਰ ਦੇਂਦਾ ਹੈ।" -ਸਪਤ ਸ੍ਰਿੰਗ

ਸਤਿਗੁਰੂ ਜੀ ਨੇ ਕੂਕੇ ਸਿਖਾਂ ਨੂੰ ਸਦਾਚਾਰਕ ਕਦਰਾਂ ਕੀਮਤਾਂ ਦੇ ਧਾਰਨੀ ਬਣਨ ਲਈ ਪ੍ਰੇਰਿਆ। ਆਪ ਉਹਨਾਂ ਨੂੰ ਆਦਰਸ਼ ਵਿਅਕਤੀ ਬਣਾਉਣਾ ਚਾਹੁੰਦੇ ਸਨ ਤਾਕਿ ਸਮਾਜ ਨੂੰ ਦੇਸ ਨੂੰ ਰਾਹਨੁਮਾਈ ਦੇਣ ਦੇ ਸਮਰਥ ਹੋਣ। ਉਹ ਉੱਚੇ ਚਾਲ ਚਲਣ ਦੇ ਮਾਲਕ ਹੋਣ। ਉਹ ਕਿਸੇ ਦੂਜੇ ਦੀ ਧੀ ਭੈਣ ਨੂੰ ਆਪਣੀ ਧੀ ਭੈਣ ਸਮਝਣ। ਉਹ ਵਿਭਚਾਰੀ ਨਾ ਹੋਣ। ਉਹ ਕਿਸੇ ਨਾਲ ਧੱਕਾ ਨਾ ਕਰਨ ਚੋਰੀ, ਠੱਗੀ ਜਾਂ ਹੇਰਾ ਫੇਰੀ ਨਾ ਕਰਨ। ਉਹ ਸੂਦਖੋਰ ਨਾ ਹੋਣ। ਆਪਣੇ ਹੱਕ-ਹਲਾਲ ਦੀ ਕਮਾਈ ਵਿੱਚ ਬਰਕਤ ਸਮਝਣ। ਜੇ ਕਿਸੇ ਦੀ ਡਿੱਗੀ ਚੀਜ ਲੱਭ ਵੀ ਪਵੇ ਤਾਂ ਸਵੀਕਾਰ ਨਾ ਕਰਨ। ਉਹ ਕਿਸੇ ਤਰ੍ਹਾਂ ਦੇ ਲੋਭ, ਮੋਹ, ਹੰਕਾਰ, ਕ੍ਰੋਧ ਤੋਂ ਬਚਣ। ਉਹ ਸਹਿਜ ਰਹਿਣ ਸ਼ਾਂਤ ਤੇ ਮਿਠਬੋਲੜੇ। ਜੇ ਕੋਈ ਮਾਰੇ ਤਾਂ ਵੀ ਖਿਮਾ ਕਰ ਦੇਣ। ਉਹ ਸੁੱਚੀ ਰਹਿਣੀ ਬਹਿਣੀ ਤੇ ਗੁਰ ਮਰਯਾਦਾ ਦੇ ਧਾਰਨੀ ਹੋਣ। ਉਹਨਾਂ ਦੀ ਸੋਚ ਇਨਕਲਾਬੀ ਹੋਵੇ। ਐਮ. ਐਮ. ਆਹਲੂਵਾਲੀਏ ਦੇ ਸ਼ਬਦਾਂ ਅਨੁਸਾਰ:-

"ਉਸ (ਸਤਿਗੁਰੂ ਰਾਮ ਸਿੰਘ) ਨੇ ਸਮਝਿਆ ਕਿ ਸੁਤੰਤਰਤਾ ਸੰਗਰਾਮ ਜਿਹੜਾ ਉਸ ਦੇ ਧਰਮ ਦਾ ਕੋਈ ਛੋਟਾ ਜਿਹਾ ਹਿੱਸਾ ਨਹੀਂ ਸੀ, ਸਮਾਜਕ ਤੇ ਸਦਾਚਾਰਕ ਉਚਿਆਈ ਬਿਨਾਂ ਮਸਾਂ ਹੀ ਜਿਤਿਆ ਜਾ ਸਕਦਾ ਹੈ। ਇਸੇ ਕਰਕੇ ਹੀ ਉਸ ਨੇ ਸਚਿਆਈ ਤੇ ਇਮਾਨਦਾਰੀ ਦਾ ਉਪਦੇਸ਼ ਦੇ ਕੇ ਮੁੱਢ ਬੰਨ੍ਹਿਆਂ।" -ਕੂਕਾ ਮੂਵਮੈਂਟ

ਉਹਨਾਂ ਨੇ ਕੂਕਾ ਲਹਿਰ ਦਾ ਮੁੱਢ ਪਿੰਡਾਂ ਤੋਂ ਬੰਨਿਆਂ, ਪਿੰਡਾਂ ਵਿੱਚ ਦੇਸ ਦੀ ਬਹੁਤੀ ਅਬਾਦੀ ਵੱਸਦੀ ਹੈ। ਉਹ ਨਿਰਛਲ, ਇਮਾਨਦਾਰ ਤੇ ਸਾਊ ਸ਼ਰੀਫ ਹੁੰਦੀ ਹੈ। ਉਹਨਾਂ ਦਾ ਨਿਸਚਾ ਦ੍ਰਿੜ ਹੁੰਦਾ ਹੈ। ਉਹਨਾਂ ਨੂੰ ਅੰਧਵਿਸ਼ਵਾਸ ਵਿਚੋਂ ਕਢ ਕੇ ਭਰੋਸੇ ਵਿੱਚ ਲਿਆਉਣ ਦੀ ਲੋੜ ਹੁੰਦੀ ਹੈ। ਸੋ ਕੂਕਾ ਲਹਿਰ ਨੇ ਉਹਨਾਂ ਨੂੰ ਆਪਣਾ ਮੂਲ ਪਛਾਨਣ ਲਈ ਆਪਣਾ ਹਿੱਸਾ ਬਣਾਇਆ। ਉਹ ਸਤਿਗੁਰੂ ਰਾਮ ਸਿੰਘ ਦੀ ਦੱਸੀ ਧਾਰਮਿਕ ਰਹਿਤ ਮਰਯਾਦਾ, ਰਾਜਨੀਤਿਕ ਚੇਤਨਾ, ਸਮਾਜਿਕ ਕਰਾਂਤੀ, ਸਦਾਚਾਰਕ ਕਦਰਾਂ ਕੀਮਤਾਂ ਦੇ ਆਪ ਧਾਰਨੀ ਬਣਦੇ ਗਏ ਤੇ ਹੋਰਾਂ ਲਈ ਆਦਰਸ਼ ਸਾਬਤ ਹੋਏ। ■

# ਮੇਰੀ ਭੈਣੀ ਸਾਹਿਬ ਦੀ ਪਹਿਲੀ ਯਾਤਰਾ

✍ ਪ੍ਰੋ. ਪ੍ਰੀਤਮ ਸਿੰਘ

(ਕਮਾਲ)

***ਬਾਬਾ ਰਾਮ ਸਿੰਘ ਜੀ ਆਪਣੇ ਸਿੱਖਾਂ ਵਾਸਤੇ ਇਕ ਰੂਹਾਨੀ ਰਾਹਨੁਮਾ ਹੀ ਨਹੀਂ ਸਨ ਬਲਕਿ ਸਾਰੇ ਹਿੰਦੁਸਤਾਨ ਵਿਚ ਆਜ਼ਾਦੀ ਦਾ ਲਿਸ਼ਕਾਰਾ ਪਾਉਣ ਵਾਲੇ ਮਹਾਨ ਜੋਧੇ ਵੀ ਸਨ। ਉਨ੍ਹਾਂ ਦੀ ਹਰ ਸੋਚ ਦੇ ਪਿੱਛੇ ਬਦੇਸੀ ਅੰਗਰੇਜ਼ ਹਾਕਮ ਦੀਆਂ ਜੜ੍ਹਾਂ ਕਮਜ਼ੋਰ ਕਰਨ ਦੀ ਲੋਚਾ ਸਪੱਸ਼ਟ ਦਿੱਸਦੀ ਸੀ।***

1963 ਵਿਚ ਮੇਰੀ ਬਦਲੀ ਮਹਿੰਦਰਾ ਕਾਲਜ, ਪਟਿਆਲੇ ਦੇ ਪੰਜਾਬੀ ਵਿਭਾਗ ਤੋਂ ਗੌਰਮਿੰਟ ਕਾਲਜ, ਲੁਧਿਆਣੇ ਪੰਜਾਬੀ ਵਿਭਾਗ ਵਿਚ ਹੋਈ ਤਾਂ ਓਥੇ ਪਹਿਲਾਂ ਹੀ ਵਿਭਾਗ ਵਿਚ ਪ੍ਰੋ. ਕਿਰਪਾਲ ਸਿੰਘ ਕਸੇਲ ਤੇ ਡਾ. ਪਰਮਿੰਦਰ ਸਿੰਘ ਮੌਜੂਦ ਸਨ। ਦੋਵੇਂ ਮਿੱਤਰ ਸਨ। ਪਰਮਿੰਦਰ ਸਿੰਘ ਹੁਰਾਂ ਨੂੰ ਤਾਂ ਮੈਂ ਓਦੋਂ ਤੋਂ ਜਾਣਦਾ ਸਾਂ ਜਦੋਂ ਉਹ ਸਿੱਖ ਨੈਸ਼ਨਲ ਕਾਲਜ, ਲਾਹੌਰ ਦੇ ਦਫ਼ਤਰ ਵਿਚ ਕਲਰਕ ਹੁੰਦੇ ਸਨ ਤੇ ਉਨ੍ਹਾਂ ਦਾ ਨਾਂ ਹੁੰਦਾ ਸੀ ਪਿਆਰਾ ਸਿੰਘ ਭੌਰ। ਸਿੱਖ ਨੈਸ਼ਨਲ ਕਾਲਜ ਦੇ ਦੇਸ ਭਗਤ ਮਾਹੌਲ ਕਰਕੇ ਮੇਰੇ ਦਿਲ ਵਿਚ ਵੀ ਆਪਣੇ ਦੇਸ ਦੀ ਖ਼ਾਤਰ ਕੁਰਬਾਨ ਹੋਣ ਵਾਲੇ ਤੇ ਇਸ ਦੀ ਆਜ਼ਾਦੀ ਲੲੀ ਜੂਝਣ ਵਾਲੇ ਸੂਰਮਿਆਂ ਲਈ ਬੇਹੱਦ ਸ਼ਰਧਾ ਸੀ। ਪ੍ਰੋ. ਕਸੇਲ ਤੇ ਪ੍ਰੋ. ਪਰਮਿੰਦਰ ਸਿੰਘ ਵੀ ਇਸ ਮਾਮਲੇ ਵਿਚ ਕਿਸੇ ਤੋਂ ਘੱਟ ਨਹੀਂ ਸਨ।

ਮੈਨੂੰ ਕਸੇਲ ਜੀ ਨਾਲ ਗੱਲਾਂ ਕਰਦਿਆਂ ਪਤਾ ਲੱਗਾ ਕਿ ਨਾਮਧਾਰੀ ਗੁਰੂ ਬਾਬਾ ਰਾਮ ਸਿੰਘ ਜੀ ਦਾ ਪਿੰਡ ਭੈਣੀ ਨੇੜੇ ਹੀ ਹੈ। ਮੇਰੇ ਦਿਲ ਵਿਚ ਇਸ ਪਿੰਡ ਦੇ ਦਰਸ਼ਨ ਕਰਨ ਦੀ ਚਾਹ ਪੈਦਾ ਹੋਈ। ਇਕ ਬੜੇ ਹੀ ਦੂਰ-ਅੰਦੇਸ਼ ਦੇਸ-ਭਗਤ ਨੇ ਜਿਸ ਪਿੰਡ ਦੀ ਮਿੱਟੀ ਤੋਂ ਦੇਸ-ਭਗਤੀ ਦੀ ਪ੍ਰੇਰਨਾ ਲਈ ਸੀ, ਮੇਰੇ ਲਈ ਤਾਂ ਉਹ ਇਕ ਤਰ੍ਹਾਂ ਦੀ ਸਿਜਦਾਗਾਹ ਸੀ। ਕਸੇਲ ਜੀ ਪਹਿਲਾਂ ਹੀ ਭੈਣੀ ਸਾਹਿਬ ਹੋ ਆਏ ਸਨ ਤੇ ਕਦੀ ਨਾ ਕਦੀ ਨਾਮਧਾਰੀਆਂ ਦੇ ਹਵਾਲੇ ਨਾਲ ਭੈਣੀ ਦਾ ਜ਼ਿਕਰ ਕਰਦੇ ਹੀ ਰਹਿੰਦੇ। ਜਦ ਕਦੀ ਨਾਮਧਾਰੀਆਂ ਦੀਆਂ ਕੁਰਬਾਨੀਆਂ ਦੀ ਗੱਲ ਛਿੜਦੀ ਤਾਂ ਨਾਮਧਾਰੀਆਂ ਦੇ ਗੁਰੂ ਬਾਬਾ ਰਾਮ ਸਿੰਘ ਜੀ ਦਾ ਜ਼ਿਕਰ ਜ਼ਰੂਰ ਛਿੜਦਾ।

ਇਕ ਦਿਨ ਜਦੋਂ ਖ਼ਾਲੀ ਪੀਰੀਅਡ ਵਿਚ ਅਸੀਂ ਸਟਾਫ਼ ਰੂਮ ਵਿਚ ਇਕੱਠੇ ਹੋਏ ਤੇ ਪਤਾ ਨਹੀਂ ਕਿਵੇਂ, ਗੱਲਾਂ ਦਾ ਰੁਖ਼ ਭੈਣੀ ਸਾਹਿਬ ਵੱਲ ਮੁੜ ਪਿਆ। ਮੈਂ ਇਹ ਦੱਸ ਕੇ ਉਨ੍ਹਾਂ ਦੇ ਗਿਆਨ ਵਿਚ ਵਾਧਾ ਕੀਤਾ ਕਿ ਅੱਜ ਦੇ ਤੇ ਆਜ਼ਾਦੀ ਤੋਂ ਪਹਿਲਾਂ ਦੇ ਸਮੇਂ ਵਿਚ ਕਿੰਨਾ ਫ਼ਰਕ ਪੈ ਗਿਆ ਹੈ। ਆਜ਼ਾਦੀ ਤੋਂ ਪਹਿਲਾਂ ਬਾਬਾ ਰਾਮ ਸਿੰਘ ਜੀ ਦਾ ਨਾਮਧਾਰੀਆਂ ਦਾ ਤੇ ਭੈਣੀ ਦਾ ਸ਼ਰਧਾ ਨਾਲ ਨਾਂ ਲੈਣਾ ਗ੍ਰਿਫਤਾਰੀ ਨੂੰ ਸੱਦਾ ਦੇਣ ਦੇ ਤੁੱਲ ਹੁੰਦਾ ਸੀ। ਪਰ ਅੱਜ ਥਾਂ ਥਾਂ ਇਨ੍ਹਾਂ ਦਾ ਖੁੱਲ੍ਹਮ-ਖੁੱਲ੍ਹਾ ਅਪਾਰ ਸ਼ਰਧਾ ਨਾਲ ਜ਼ਿਕਰ ਹੋ ਰਿਹਾ ਸੀ।

ਇਕ ਵਾਰ ਸ. ਕਪੂਰ ਸਿੰਘ ਆਈ. ਸੀ. ਐਸ. ਨੇ ਮੇਰੇ ਨਾਲ ਗੱਲਾਂ ਕਰਦਿਆਂ ਉਸ ਦਹਿਸ਼ਤ ਦਾ ਜ਼ਿਕਰ ਕੀਤਾ ਸੀ, ਜੋ ਬਾਬਾ ਰਾਮ ਸਿੰਘ ਜੀ ਦੀ ਨਜ਼ਰਬੰਦੀ ਦੇ ਬਾਅਦ ਲੁਧਿਆਣੇ ਦੇ ਸਾਰੇ ਜ਼ਿਲ੍ਹੇ ਛਾ ਗਈ ਸੀ। ਸਰਕਾਰੀ ਕਰਿੰਦੇ ਘਰੋ ਘਰੀ ਜਾ ਕੇ ਸੁੰਘਦੇ ਹੁੰਦੇ ਸਨ ਕਿ ਕਿਤੇ ਨਾਮਧਾਰੀ ਤਾਂ ਨਹੀਂ ਲੁੱਕਿਆ ਹੋਇਆ। ਵੱਡੇ

**ਕਸੇਲ ਜੀ ਦੀ ਅਗਵਾਈ ਵਿਚ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਨੂੰ ਨਮਸਕਾਰ ਕਰ ਰਹੇ ਸਾਂ। ਨਾਮਧਾਰੀਆਂ ਦੀ ਇਹ ਕੈਸੀ ਸਿਜਦਾਗਾਹ ਸੀ। ਬਾਬਾ ਰਾਮ ਸਿੰਘ ਜੀ ਦੀ ਇਹ ਕੈਸੀ ਰਾਜਧਾਨੀ ਸੀ ਜਿਸ ਦੇ ਚਾਰੇ ਪਾਸੇ ਉਜਾੜ ਹੀ ਉਜਾੜ ਲੱਗ ਰਹੀ ਸੀ। ਹਰਿਆਵਲ ਨਾਲੋਂ ਮਿੱਟੀ ਵੱਧ ਸੀ। ਸਾਰੇ ਰਸਤੇ ਕੱਚੇ, ਸਾਰੇ ਮਕਾਨ ਕੱਚੇ ਤੇ ਰੌਣਕ ਵੀ ਕੋਈ ਨਾ। ਇਕ ਖੂਹੀ ਸੀ ਜਿਸ ਦੇ ਦੁਆਲੇ ਪੱਕੀਆਂ ਇੱਟਾਂ ਦੀ ਥੜ੍ਹੀ ਬਣੀ ਹੋਈ ਸੀ।**

ਜ਼ਿਮੀਦਾਰਾਂ ਨੇ ਸਰਕਾਰੀ ਕਰੋਪੀ ਤੋਂ ਬਚਣ ਦੀ ਖ਼ਾਤਰ ਆਪਣੇ ਘਰਾਂ ਦੀਆਂ ਬਾਹਰਲੀਆਂ ਕੰਧਾਂ ਨਾਲ ਹੁੱਕੀਆਂ ਰਖਵਾ ਦਿੱਤੀਆਂ ਸਨ। ਸਭ ਜਾਣਦੇ ਸਨ ਕਿ ਨਾਮਧਾਰੀ ਦੇ ਘਰ ਵਿਚ ਹੁੱਕੀ ਦਾਖ਼ਲ ਨਹੀਂ ਹੋ ਸਕਦੀ। ਪਰ ਡਰਪੋਕਾਂ ਨੇ ਸਰਕਾਰੀ ਜਬਰ ਦਾ ਸ਼ਿਕਾਰ ਬਣਨ ਤੋਂ ਬਚਣ ਲਈ ਇਹ ਜੁਗਤ ਵਰਤ ਲਈ ਭਾਵੇਂ ਹੁੱਕੀ ਨੂੰ ਉਹ ਹੱਥ ਵੀ ਨਹੀਂ ਸਨ ਲਾਉਂਦੇ। ਇਸ ਭੈਭੀਤ ਮਾਹੌਲ ਵਿਚ ਉਹ ਸ਼ੇਰ ਵੀ ਮੌਜੂਦ ਸਨ ਜੋ ਖੁੱਲ੍ਹਮ ਖੁੱਲ੍ਹਾ ਨਾਮਧਾਰੀ ਹੀ ਨਹੀਂ ਸਨ ਅਖਵਾਉਂਦੇ ਬਲਕਿ ਆਪਣੇ ਗੁਰੂ ਦੀ ਖ਼ਾਤਰ ਪਿੰਡ ਪਿੰਡ ਜਾ ਕੇ ਅੰਗਰੇਜ਼ ਸਾਮਰਾਜ ਵਿਰੁੱਧ ਪ੍ਰਚਾਰ ਕਰਦੇ ਅਤੇ 'ਭੈਣੀ ਸਾਹਿਬ' ਨੂੰ ਆਪਣਾ ਮੱਕਾ ਦੱਸਦੇ ਸਨ।

ਗੱਲਾਂ ਵਿੱਚੋਂ ਗੱਲ ਇਹ ਨਿਕਲੀ ਕਿ ਕਿਸੇ ਦਿਨ ਭੈਣੀ ਸਾਹਿਬ ਦੀ ਯਾਤਰਾ ਕੀਤੀ ਜਾਏ। ਆਉਂਦੇ ਸਨਿੱਚਰਵਾਰ੍ਹ ਦੀ ਸ਼ਾਮ ਨੂੰ ਅਸੀਂ, ਕਸੇਲ ਜੀ ਦੀ ਅਗਵਾਈ ਵਿਚ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਨੂੰ ਨਮਸਕਾਰ ਕਰ ਰਹੇ ਸਾਂ। ਨਾਮਧਾਰੀਆਂ ਦੀ ਇਹ ਕੈਸੀ ਸਿਜਦਾਗਾਹ ਸੀ। ਬਾਬਾ ਰਾਮ ਸਿੰਘ ਜੀ ਦੀ ਇਹ ਕੈਸੀ ਰਾਜਧਾਨੀ ਸੀ ਜਿਸ ਦੇ ਚਾਰੇ ਪਾਸੇ ਉਜਾੜ ਹੀ ਉਜਾੜ ਲੱਗ ਰਹੀ ਸੀ। ਹਰਿਆਵਲ ਨਾਲੋਂ ਮਿੱਟੀ ਵੱਧ ਸੀ। ਸਾਰੇ ਰਸਤੇ ਕੱਚੇ, ਸਾਰੇ ਮਕਾਨ ਕੱਚੇ ਤੇ ਰੌਣਕ ਵੀ ਕੋਈ ਨਾ। ਇਕ ਖੂਹੀ ਸੀ ਜਿਸ ਦੇ ਦੁਆਲੇ ਪੱਕੀਆਂ ਇੱਟਾਂ ਦੀ ਥੜ੍ਹੀ ਬਣੀ ਹੋਈ ਸੀ। ਮੈਨੂੰ ਉਸ ਦਿਨ ਦੀ ਇੱਕੋ ਗੱਲ ਯਾਦ ਹੈ ਕਿ ਮਹਾਰਾਜ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ ਤੇ ਉਨ੍ਹਾਂ ਨੇ ਆਪਣੀ ਨਿਗਰਾਨੀ ਵਿਚ ਸਾਨੂੰ ਤਿੰਨਾਂ ਨੂੰ ਬੜੇ ਪ੍ਰੇਮ ਨਾਲ ਪ੍ਰਸਾਦਿ ਛਕਾਇਆ। ਸੇਵਾਦਾਰ ਦੇ ਨਾਂਹ ਨਾਂਹ ਕਰਦਿਆਂ ਸਾਡੀਆਂ ਦਾਲ ਵਾਲੀਆਂ ਕੌਲੀਆਂ ਵਿਚ 2-2 ਕੜਛੀਆਂ ਦੇਸੀ ਘਿਉ ਦੀਆਂ ਪਾ ਦਿੱਤੀਆਂ। ਕਸੇਲ ਜੀ ਨੇ ਦੱਸਿਆ ਕਿ ਏਥੇ ਲੰਗਰ ਵਿਚ ਦੇਸੀ ਘਿਉ ਹੀ ਵਰਤਿਆ ਜਾਂਦਾ ਹੈ। ਅੱਜ ਸਾਨੂੰ ਨਵੇਂ ਬੰਦਿਆਂ ਨੂੰ ਆਇਆ ਵੇਖ ਕੇ ਲੰਗਰ ਵਿਚ ਇਸ ਘਿਉ ਦੀ ਉਚੇਚੀ ਵਰਤੋਂ ਨਹੀਂ ਕੀਤੀ ਗਈ; ਇਹ ਲੰਗਰ ਦਾ ਨਿੱਤ ਦਾ ਵਿਹਾਰ ਹੈ। ਮੈਨੂੰ ਇਹ ਸੁਣ ਕੇ ਬੜੀ ਹੈਰਾਨੀ ਹੋਈ ਤੇ ਮੈਂ ਹੱਸ ਕੇ ਕਿਹਾ, "ਕਿਉਂ ਬਈ ਪਰਮਿੰਦਰ ਸਿੰਹਾਂ, ਲੁਧਿਆਣਾ ਕੋਈ ਦੂਰ ਤਾਂ ਹੈ ਨਹੀਂ ਤੇ ਆਪਾਂ ਏਥੇ ਹੀ ਆਪਣਾ ਟਿਕਾਣਾ ਕਿਉਂ ਨਾਂ ਬਣਾ ਲਈਏ?" ਉਹ ਹੱਸਣ ਲੱਗ ਪਏ ਤੇ ਸੇਵਾਦਾਰ, ਜਿਸ ਨੇ ਮੇਰੀ ਗੱਲ ਸੁਣ ਲਈ ਸੀ ਹੱਥ ਬੰਨ੍ਹ ਕੇ ਬੜੀ ਮਿੱਠੀ ਸੁਰ ਵਿਚ ਬੋਲਿਆ, "ਸਾਡੇ ਧੰਨ ਭਾਗ ਹੋਣਗੇ ਜੇ ਤੁਹਾਡੇ ਵਰਗੀਆਂ ਸੰਗਤਾਂ ਦੇ ਨਿੱਤ ਦਰਸ਼ਨ ਹੋ ਸਕਣ। ਮੇਰੇ ਉੱਤੇ ਇਸ ਤਰ੍ਹਾਂ ਦੇ ਅਪਣੱਤ ਭਰੇ ਦੇਸੀ ਘਿਉ ਵਾਲੇ ਲੰਗਰ ਦਾ ਬੜਾ ਸੁਖਾਵਾਂ ਪ੍ਰਭਾਵ ਪਿਆ। ਰੋਟੀ ਦੇ ਬਾਅਦ ਥੋੜ੍ਹੀ ਦੇਰ ਏਧਰ ਓਧਰ ਟਹਿਲਦੇ ਰਹੇ ਤੇ ਰਾਤ ਨੂੰ ਇਕ ਚੁਬਾਰੇ ਵਿਚ ਸਾਡੇ ਸੌਣ ਲਈ ਪ੍ਰਬੰਧ ਕੀਤਾ ਗਿਆ।

ਸਵੇਰੇ ਉੱਠੇ ਜੰਗਲ-ਪਾਣੀ ਹੋ ਕੇ ਖੂਹੀ ਉੱਤੇ ਇਸ਼ਨਾਨ ਕੀਤਾ। ਨਾਮਧਾਰੀ ਤੜਕੇ ਉੱਠ ਕੇ ਕੇਸਾਂ ਸਮੇਤ ਇਸ਼ਨਾਨ ਕਰਦੇ ਹਨ। ਮੈਨੂੰ ਯਾਦ ਨਹੀਂ ਕਿ ਸਾਡੇ ਤਿੰਨਾਂ ਵਿੱਚੋਂ ਕਿਸੇ ਨੇ ਕੇਸਾਂ ਸਮੇਤ ਇਸ਼ਨਾਨ ਕੀਤਾ ਸੀ ਕਿ ਨਹੀਂ ਪਰ ਖੁੱਲ੍ਹੀ ਹਵਾ ਵਿਚ ਉਸ ਖੂਹੀ ਉੱਤੇ ਡੋਲ ਭਰ ਭਰ ਕੇ ਨਹਾਉਣ ਦਾ ਅਨੰਦ ਅੱਜ ਤੱਕ ਚੇਤੇ ਹੈ।

ਜਦੋਂ ਮਹਾਰਾਜ ਜੀ ਆਪਣੀ ਹਜ਼ੂਰੀ ਵਿਚ ਸਾਨੂੰ ਪ੍ਰਸ਼ਾਦਿ ਛਕਾ ਰਹੇ ਸਨ ਤਾਂ ਆਪ ਦੇ ਬਚਨਾਂ ਤੋਂ ਪਤਾ ਲੱਗਾ ਸੀ ਕਿ ਬਾਬਾ ਰਾਮ ਸਿੰਘ ਜੀ ਦਾ ਜਨਮ ਭੈਣੀ ਸਾਹਿਬ ਵਿਚ ਨਹੀਂ ਪਿੰਡ ਰਾਈਆਂ ਵਿਚ ਹੋਇਆ ਸੀ, ਜੋ ਭੈਣੀ ਤੋਂ ਥੋੜ੍ਹੀ ਵਿੱਥ ਉੱਤੇ ਹੈ। ਆਪ ਨੇ ਸੇਵਾਦਾਰ ਨੂੰ ਇਹ ਵੀ ਹੁਕਮ ਦਿੱਤਾ ਸੀ ਕਿ ਮੈਂ ਸਵੇਰੇ ਏਥੇ ਨਹੀਂ ਹੋਣਾ, ਇਸ ਲਈ ਇਨ੍ਹਾਂ ਨੂੰ ਪ੍ਰੇਮ ਨਾਲ ਨਾਸ਼ਤਾ ਕਰਵਾ ਕੇ ਰਾਈਆਂ ਪਿੰਡ ਦੇ ਦਰਸ਼ਨ ਕਰਵਾ ਦੇਣੇ। ਰਾਤ ਬੜੀ ਸੁਖਾਵੀਂ ਬੀਤੀ। ਸਵੇਰੇ ਸੇਵਾਦਾਰ ਨੇ ਨਾਸ਼ਤਾ ਕਰਵਾ ਕੇ ਰਾਈਆਂ ਪਿੰਡ ਵੱਲ ਰੁਖ਼ ਕੀਤਾ। ਅਸੀਂ ਰਵਾਂ ਰਵਾਂ ਟੁਰਦੇ ਜਾ ਰਹੇ ਸਾਂ ਤੇ ਸੇਵਾਦਾਰ ਨੇ ਉਨ੍ਹਾਂ ਬੰਦਸ਼ਾਂ ਤੇ ਅੱਤਿਆਚਾਰਾਂ ਦੀ ਵਿੱਥਿਆ ਛੋਹ ਲਈ ਜਿਨ੍ਹਾਂ ਕਰਕੇ ਭੈਣੀ ਸਾਹਿਬ ਵਿਚ ਕਿਸੇ ਤਰ੍ਹਾਂ ਦੀ ਤਰੱਕੀ ਨਹੀਂ ਸੀ ਹੋ ਸਕਦੀ। ਅਸੀਂ ਰਾਈਆਂ ਪਹੁੰਚੇ ਤਾਂ ਜਨਮ-ਅਸਥਾਨ ਵਾਲੀ ਥਾਂ ਉੱਤੇ ਦੋ ਮੰਜ਼ਿਲੀ ਇਮਾਰਤ ਵੇਖੀ। ਇਸ

ਇਮਾਰਤ ਉੱਤੇ ਜਿਸ ਸਾਧ ਨੇ ਆਪਣਾ ਅਧਿਕਾਰ ਬਣਾਇਆ ਹੋਇਆ ਸੀ ਉਹ ਕਿਸੇ ਮੁਕੱਦਮੇ ਦੀ ਪੈਰਵੀ ਕਰਨ ਲਈ ਲੁਧਿਆਣੇ ਗਿਆ ਹੋਇਆ ਸੀ। ਇਹ ਉਹ ਦਿਨ ਸਨ ਜਦੋਂ ਸਾਧਾਂ ਨੇ ਗੁਰਦੁਆਰੇ ਉੱਤੇ ਲੱਗੇ ਝੰਡੇ ਜਾਂ ਤਾਂ ਵਲੇਟ ਕੇ ਅੰਦਰ ਸਾਂਭ ਛੱਡੇ ਸਨ ਤੇ ਜਾਂ ਕਿਸੇ ਐਸੀ ਥਾਂ ਟੰਗੇ ਹੋਏ ਸਨ ਜਿੱਥੋਂ ਕਿਸੇ ਆਉਂਦੇ ਜਾਂਦੇ ਨੂੰ ਨਾ ਦਿੱਸਣ। ਇਸ ਤਰੀਕੇ ਨਾਲ ਇਕ ਤਾਂ ਉਹ ਇਸ ਬਿਲਡਿੰਗ ਦੇ ਗੁਰਦੁਆਰੇ ਹੋਣ ਦਾ ਪੂਰਾ ਲਾਭ ਉਠਾ ਸਕਦੇ ਸਨ ਤੇ ਦੂਜੇ ਇਸ ਨਾਲ ਲੱਗੀ ਸਾਰੀ ਜ਼ਮੀਨ ਦੀ ਆਮਦਨ ਵੀ ਹੜੱਪ ਕਰ ਸਕਦੇ ਸਨ।

ਜਦੋਂ ਮੈਂ ਥੱਲੇ ਵਿਹੜੇ ਵਿਚ ਖੜ੍ਹੇ ਇਕ ਸੇਵਾਦਾਰ ਨੂੰ ਇਸ ਇਮਾਰਤ ਵਿਚ ਸਾਂਭੀਆਂ ਹੱਥ-ਲਿਖਤਾਂ ਬਾਰੇ ਪੁੱਛਿਆ ਤਾਂ ਉਸ ਨੇ ਕੋਠੇ ਵੱਲ ਇਸ਼ਾਰਾ ਕੀਤਾ। ਮੇਰੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ। ਮੈਂ ਪ੍ਰਸੰਨ-ਚਿੱਤ ਹੋ ਕੇ ਆਪਣੇ ਦੋਹਾਂ ਸਾਥੀਆਂ ਸਮੇਤ ਉੱਪਰ ਚੜ੍ਹ ਗਿਆ। ਇਕ ਨੁੱਕਰ ਵਿਚ ਨਿੱਕੀ ਜਿਹੀ ਕੋਠੜੀ ਵੇਖੀ, ਜਿਸ ਨੂੰ ਕੁੰਡਾ ਲੱਗਿਆ ਹੋਇਆ ਸੀ। ਕੋਠੜੀ ਦੇ ਨਾਲ ਛੋਟੀ ਜਿਹੀ ਸੋਟੀ ਉੱਤੇ ਇਕ ਝੰਡੀ ਲਹਿਰਾ ਰਹੀ ਸੀ, ਜੋ ਕੋਠੇ ਉੱਤੇ ਚੜ੍ਹੇ ਬੰਦੇ ਨੂੰ ਹੀ ਦਿੱਸ ਸਕਦੀ ਸੀ। ਇਹ ਇਸ ਦੇ ਗੁਰਦੁਆਰੇ ਹੋਣ ਦਾ ਮੱਧਮ ਜਿਹਾ ਐਲਾਨ ਕਰ ਰਹੀ ਸੀ। ਕੁੰਡਾ ਖੋਲ੍ਹ ਕੇ ਅਸੀਂ ਅੰਦਰ ਜਾ ਵੜੇ। ਇਕ ਪਾਸੇ ਮੋਟੇ ਮੋਟੇ ਖਰੜੇ ਰੁਮਾਲਿਆਂ ਵਿਚ ਵਲ੍ਹੇਟੇ ਪਏ ਸਨ। ਮੈਨੂੰ ਹੋਰ ਸਭ ਕੁੱਝ ਭੁੱਲ ਗਿਆ ਤੇ ਮੈਂ ਇਨ੍ਹਾਂ ਖਰੜਿਆਂ ਦੀ ਪੁਣ-ਛਾਣ ਕਰਨ ਲੱਗ ਪਿਆ। ਇਸ ਵੇਲੇ ਪੂਰੀ ਤਰ੍ਹਾਂ ਤਾਂ ਚੇਤੇ ਨਹੀਂ ਪਰ ਇਉਂ ਲੱਗਦਾ ਹੈ ਕਿ 8-10 ਖਰੜੇ ਜ਼ਰੂਰ ਸਨ। ਇਨ੍ਹਾਂ ਵਿਚ ਕੁੱਝ ਗੁਰਬਾਣੀ ਦੇ ਸਨ ਜੋ ਬਹੁਤ ਪੁਰਾਣੇ ਅੱਖਰਾਂ ਵਿਚ ਲਿਖੇ ਹੋਏ ਨਹੀਂ ਸਨ। ਮੇਰਾ ਧਿਆਨ ਜ਼ਿਆਦਾ ਖਿੱਚਿਆ ਮੀਣਿਆਂ ਦੀਆਂ ਰਚਨਾਵਾਂ ਨੇ। ਇਨ੍ਹਾਂ ਵਿਚ ਸਨ: *ਸੁਖਮਨੀ ਸਹੰਸਰਨਾਮ ਤੇ ਗੋਸ਼ਟਾਂ ਸ੍ਰੀ ਮਿਹਰਵਾਨ ਜੀ ਕੀਆਂ।* ਮੇਰਾ ਜੀਅ ਕਰੇ ਕਿ ਮੈਂ ਹੁਣੇ ਇਨ੍ਹਾਂ ਪੋਥੀਆਂ ਨੂੰ ਇਸ ਕੋਠੜੀ ਦੀ ਕੈਦ ਵਿੱਚੋਂ ਰਿਹਾਅ ਕਰ ਦਿਆਂ। ਪਰ ਜਿਸ ਸੱਜਣ ਨੇ ਸਾਨੂੰ ਇਨ੍ਹਾਂ ਵੱਲ ਸੇਧਿਤ ਕੀਤਾ ਸੀ ਉਹ ਤਾਂ ਉਸ ਡੇਰੇ ਤੋਂ ਇਕ ਕੋਰਾ ਪੱਤਰਾ ਵੀ ਹਿਲਾਉਣ ਦੀ ਆਗਿਆ ਨਹੀਂ ਸੀ ਦੇ ਰਿਹਾ, ਸੋ ਮੈਂ ਇਨ੍ਹਾਂ ਦੋਹਾਂ ਖਰੜਿਆਂ ਨੂੰ ਇਕ ਪਾਸੇ ਇਸ ਤਰ੍ਹਾਂ ਸੰਭਾਲ ਕੇ ਰੱਖ ਦਿੱਤਾ ਕਿ ਜੇ ਮੈਨੂੰ ਇਹ ਖਰੜੇ ਲੈ ਦੇਣ ਵਾਲਾ ਕੋਈ ਰਸੂਖ਼ ਵਾਲਾ ਬੰਦਾ ਮਿਲ ਗਿਆ ਤਾਂ ਮੈਂ ਉਸ ਨੂੰ ਇਨ੍ਹਾਂ ਦਾ ਅਤਾ-ਪਤਾ ਦੱਸ ਦਿਆਂਗਾ। ਪਰ ਕੁਦਰਤ ਨੂੰ ਇਹ ਦੁਰਲੱਭ ਵਸਤਾਂ ਮੇਰੀ ਲਾਇਬ੍ਰੇਰੀ ਤੱਕ ਪਹੁੰਚਾਉਣ ਵਾਲੀ ਗੱਲ ਮੰਨਜ਼ੂਰ ਨਹੀਂ ਸੀ। ਮੈਂ ਜਿੰਨੀ ਦੇਰ ਲੁਧਿਆਣੇ ਰਿਹਾ, ਮੈਂ ਰਾਈਆਂ ਪਿੰਡ ਵੱਲ ਨਹੀਂ ਸਾਂ ਜਾ ਸਕਿਆ। ਬਾਅਦ ਵਿਚ ਪਤਾ ਲੱਗਾ ਕਿ ਬਾਬਾ ਰਾਮ ਸਿੰਘ ਜੀ ਦਾ ਰਾਈਆਂ ਵਾਲਾ ਜਨਮ-ਅਸਥਾਨ ਨਾਮਧਾਰੀ ਸੰਗਤ ਨੇ ਖਰੀਦ ਕੇ ਬੜੇ ਸੁੰਦਰ ਗੁਰਦੁਆਰੇ ਦੀ ਸ਼ਕਲ ਦੇ ਦਿੱਤੀ ਹੈ।

**ਹੁਣ ਜਦੋਂ ਵੀ ਮੈਨੂੰ 'ਭੈਣੀ' ਤੋਂ 'ਭੈਣੀ ਸਾਹਿਬ' ਬਣੇ ਪਿੰਡ ਵਿਚ ਜਾਣ ਦਾ ਮੌਕਾ ਮਿਲਦਾ ਹੈ ਤਾਂ ਮੈਂ ਉਸ ਉਜੜੇ ਜਿਹੇ ਪਿੰਡ ਨੂੰ ਚੇਤੇ ਕਰ ਕੇ ਇਸ ਪਿੰਡ ਦੀ ਅਜੋਕੀ ਚਹਿਲ ਪਹਿਲ ਵੇਖ ਕੇ ਖ਼ੁਸ਼ ਹੁੰਦਾ ਹਾਂ। ਇਕ ਸਿਰਲੱਥ ਸ਼ਾਇਰ ਨੇ ਭਵਿੱਸ਼ਬਾਣੀ ਕੀਤੀ ਸੀ ਕਿ "ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ" ਪਰ ਅੱਜ ਭੈਣੀ ਸਾਹਿਬ ਵਿਚ ਹਰ ਰੋਜ਼ ਮੇਲਾ ਲੱਗਦਾ ਹੈ। ਇਹ ਹੈ ਕਰਾਮਾਤ ਬਾਬਾ ਰਾਮ ਸਿੰਘ ਜੀ ਦੀ ਤੇ ਮਹਾਰਾਜ ਜਗਜੀਤ ਸਿੰਘ ਜੀ ਦੀ ਸਿਆਣਪ ਦੀ।**

ਮੈਂ ਭੈਣੀ ਸਾਹਿਬ ਦੀ ਅਗਲੀ ਫੇਰੀ ਵਿਚ ਪੁੱਛ-ਪੜਤਾਲ ਕੀਤੀ ਤਾਂ ਕਿਸੇ ਨੂੰ ਇਨ੍ਹਾਂ ਖਰੜਿਆਂ ਬਾਰੇ ਪਤਾ ਨਹੀਂ ਸੀ। ਖ਼ਬਰ ਸੁਣ ਕੇ ਇਕ ਪਾਸੇ ਤਾਂ ਖਰੜਿਆਂ ਦੇ ਨੁਕਸਾਨ ਦਾ ਅਫ਼ਸੋਸ ਹੋਇਆ ਤੇ ਦੂਜੇ ਪਾਸੇ ਉਸ ਬਹੁ-ਪਾਸਾਰੀ ਮਹਾਂਬੀਰ ਪੁਰਸ਼ ਦੀ ਯਾਦ ਨੂੰ ਸਮਰਪਿਤ ਇਕ ਯਾਦਗਾਰ ਕਾਇਮ ਹੋ ਜਾਣ ਦੀ ਤਸੱਲੀ ਹੋਈ, ਜਿਸ ਨੇ ਇਕ ਵਾਰੀ ਤਾਂ ਉਸ ਅੰਗਰੇਜ਼ ਸਲਤਨਤ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ ਸਨ, ਜਿਸ ਬਾਰੇ ਉਸ ਵੇਲੇ ਦੀਆਂ ਪਾਠ- ਪੁਸਤਕਾਂ ਵਿਚ ਛਪਿਆ ਹੁੰਦਾ ਸੀ ਕਿ ਅੰਗਰੇਜ਼ ਦੀ ਸਲਤਨਤ ਉੱਤੇ ਕਦੀ ਸੂਰਜ ਨਹੀਂ ਛਿੱਪਦਾ। ਬਾਬਾ ਰਾਮ ਸਿੰਘ ਜੀ ਆਪਣੇ ਸਿੱਖਾਂ ਵਾਸਤੇ ਇਕ ਰੂਹਾਨੀ ਰਾਹਨੁਮਾ ਹੀ ਨਹੀਂ ਸਨ ਬਲਕਿ ਸਾਰੇ ਹਿੰਦੁਸਤਾਨ ਵਿਚ ਆਜ਼ਾਦੀ ਦਾ ਲਿਸ਼ਕਾਰਾ ਪਾਉਣ ਵਾਲੇ ਮਹਾਨ ਜੋਧੇ ਵੀ ਸਨ। ਉਨ੍ਹਾਂ ਦੀ ਹਰ ਸੋਚ ਦੇ ਪਿੱਛੇ ਬਦੇਸੀ ਅੰਗਰੇਜ਼ ਹਾਕਮ ਦੀਆਂ ਜੜ੍ਹਾਂ ਕਮਜ਼ੋਰ ਕਰਨ ਦੀ ਲੋਚਾ ਸਪੱਸ਼ਟ ਦਿੱਸਦੀ ਸੀ। ਇਸ ਲੋਚਾ ਦੀ ਤਿੱਖੀ ਧਾਰ ਵਿਚੋਂ ਨਿਕਲਦੀਆਂ ਚਿਣਗਾਂ ਨੂੰ ਤਜ਼ਰਬੇਕਾਰ ਅੰਗਰੇਜ਼ ਅਫ਼ਸਰਾਂ ਨੇ ਤਾੜ ਲਿਆ ਸੀ। ਉਨ੍ਹਾਂ ਨੇ ਇਹ ਫੈਸਲਾ ਕੀਤਾ ਕਿ ਜੇ ਇਨ੍ਹਾਂ ਅਹਿੰਸਿਕ ਦਿੱਸਦੀਆਂ ਹਰਕਤਾਂ ਨੂੰ ਨਾਂ ਦਬਾਇਆ ਗਿਆ ਤਾਂ ਇਹ ਸਾਡੀ ਸਲਤਨਤ ਦੀਆਂ ਆਰਥਿਕ ਤੇ ਸਿਆਸੀ ਜੜ੍ਹਾਂ ਨੂੰ ਪੁੱਟ ਕੇ ਰੱਖ ਦੇਣਗੀਆਂ।

ਬਾਬਾ ਜੀ ਤੋਂ ਛੁੱਟ ਭਾਰਤ ਦੇ ਕਿਸੇ ਹੋਰ ਸਿਆਸੀ ਆਗੂ ਨੂੰ ਇਹ ਨਹੀਂ ਸੀ ਸੁੱਝਿਆ ਕਿ ਹਕੂਮਤ ਵਲੋਂ ਡਾਕ ਨੂੰ ਚਾਲੂ ਰੱਖਣ ਲਈ ਜਿਹੜੀਆਂ ਟਿਕਟਾਂ ਜਾਰੀ ਕੀਤੀਆਂ ਜਾਂਦੀਆਂ ਹਨ, ਜੇ ਉਨ੍ਹਾਂ ਦੀ ਵਿਕਰੀ ਬੰਦ ਹੋ ਜਾਏ ਤਾਂ ਹਕੂਮਤ ਦੇ ਖ਼ਜ਼ਾਨੇ ਉੱਤੇ ਮਾਰੂ ਅਸਰ ਪੈ ਸਕਦਾ ਹੈ। ਇਸੇ ਤਰ੍ਹਾਂ ਜੇ ਸਾਡੇ ਲੋਕ ਰੇਲ ਦੀਆਂ ਟਿਕਟਾਂ ਲੈਣੀਆਂ ਬੰਦ ਕਰ ਦੇਣ ਤਾਂ ਅੰਗਰੇਜ਼ ਦੇ ਖ਼ਜ਼ਾਨੇ ਉੱਤੇ ਵੀ ਇਸ ਦਾ ਮਾੜਾ ਅਸਰ ਪੈ ਸਕਦਾ ਹੈ। ਜੇ ਬਦੇਸ਼ੀ ਮਿੱਲਾਂ ਰਾਹੀਂ ਬਣੇ ਕੱਪੜੇ ਦੀ ਥਾਂ ਸਾਡੇ ਆਪਣੇ ਖੱਦਰ ਦੀ ਖ਼ਰੀਦ ਹੋਣ ਲੱਗ ਪਵੇ ਤਾਂ ਅੰਗਰੇਜ਼ ਦੀ ਖੁਸ਼ਹਾਲੀ ਬੱਦਹਾਲੀ ਵਿਚ ਬਦਲ ਸਕਦੀ ਹੈ।

ਅਸੀਂ ਹੁਣ ਤੱਕ ਏਹੀ ਸਮਝਦੇ ਰਹੇ ਹਾਂ ਕਿ ਇਸ ਤਰ੍ਹਾਂ ਦੀ ਸੋਚ ਮਹਾਤਮਾਂ ਗਾਂਧੀ ਜੀ ਦੇ ਦਿਮਾਗ਼ ਦਾ ਸਿੱਟਾ ਸੀ। ਪਰ ਹੁਣ ਸਾਬਤ ਹੋ ਚੁੱਕਾ ਹੈ ਕਿ ਆਰਥਿਕ ਤੇ ਭਾਈਚਾਰਕ ਬਾਈਕਾਟ ਬਾਬਾ ਰਾਮ ਸਿੰਘ ਜੀ ਦੇ ਜ਼ਰਖ਼ੇਜ਼ ਦਿਮਾਗ਼ ਦੀ ਕਾਢ ਸੀ। ਕਮਾਲ

ਇਸ ਤਰ੍ਹਾਂ ਦੀਆਂ ਸੋਚਾਂ ਬਾਬਾ ਜੀ ਦੇ ਜਨਮ-ਅਸਥਾਨ ਦੇ ਦਰਸ਼ਨ ਉਪਰੰਤ ਮੇਰੇ ਦਿਮਾਗ਼ ਵਿਚ ਉਮਡ ਕੇ ਆਈਆਂ ਤੇ ਜਿਸ ਤਰ੍ਹਾਂ ਚਹਿਕਦੇ ਤੇ ਗੱਪਾਂ ਸ਼ੱਪਾਂ ਮਾਰਦੇ ਅਸੀਂ ਭੈਣੀ ਸਾਹਿਬ ਪਹੁੰਚੇ ਸਾਂ, ਵਾਪਸੀ ਉੱਤੇ ਮੇਰੀ ਸੋਚ ਨੇ ਉਸ ਮਾਹੌਲ ਨੂੰ ਭੰਗ ਕਰ ਦਿੱਤਾ। ਮੈਂ ਲੁਧਿਆਣੇ ਪਹੁੰਚਣ ਤੱਕ ਗੰਭੀਰਤਾ ਦਾ ਪੁਤਲਾ ਬਣਿਆ ਰਿਹਾ। ਮੁੜ ਮੁੜ ਏਹੀ ਸੋਚ ਫੁਰੇ ਕਿ ਇਕ ਨਿੱਕੇ ਜਿਹੇ ਪਿੰਡ ਤੋਂ ਉੱਠਿਆ ਮਾਮੂਲੀ ਘੁਰਾਣੇ ਦਾ ਬਾਲਕ ਕਿਸ ਤਰ੍ਹਾਂ ਅਜਿਹਾ ਅਹਿੰਸਿਕ ਜਰਨੈਲ ਬਣ ਗਿਆ ਕਿ ਸਰਕਾਰ ਉਸ ਦੇ ਪੁਜਾਰੀਆਂ ਨੂੰ ਤੋਪਾਂ ਨਾਲ ਉਡਾਵੇ ਤੇ ਉਹ ਫੇਰ ਵੀ ਇਕ ਦੂਜੇ ਤੋਂ ਅੱਗੇ ਵੱਧ ਕੇ ਸ਼ਹੀਦ ਹੋਣ ਲਈ ਤਿਆਰ ਹੋਣ। ਕੈਸੀ ਚੁੰਬਕੀ ਸ਼ਖ਼ਸੀਅਤ ਹੋਵੇਗੀ ਬਾਬਾ ਰਾਮ ਸਿੰਘ ਜੀ ਦੀ।

ਹੁਣ ਜਦੋਂ ਵੀ ਮੈਨੂੰ 'ਭੈਣੀ' ਤੋਂ 'ਭੈਣੀ ਸਾਹਿਬ' ਬਣੇ ਪਿੰਡ ਵਿਚ ਜਾਣ ਦਾ ਮੌਕਾ ਮਿਲਦਾ ਹੈ ਤਾਂ ਮੈਂ ਉਸ ਉਜੜੇ ਜਿਹੇ ਪਿੰਡ ਨੂੰ ਚੇਤੇ ਕਰ ਕੇ ਇਸ ਪਿੰਡ ਦੀ ਅਜੋਕੀ ਚਹਿਲ ਪਹਿਲ ਵੇਖ ਕੇ ਖ਼ੁਸ਼ ਹੁੰਦਾ ਹਾਂ। ਇਕ ਸਿਰਲੱਥ ਸ਼ਾਇਰ ਨੇ ਭਵਿੱਸ਼ਬਾਣੀ ਕੀਤੀ ਸੀ ਕਿ "ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ" ਪਰ ਅੱਜ ਭੈਣੀ ਸਾਹਿਬ ਵਿਚ ਹਰ ਰੋਜ਼ ਮੇਲਾ ਲੱਗਦਾ ਹੈ। ਇਹ ਹੈ ਕਰਾਮਾਤ ਬਾਬਾ ਰਾਮ ਸਿੰਘ ਜੀ ਦੀ ਤੇ ਮਹਾਰਾਜ ਜਗਜੀਤ ਸਿੰਘ ਜੀ ਦੀ ਸਿਆਣਪ ਦੀ। ■

# ਗੁਰੂ ਰਾਮ ਸਿੰਘ ਜੀ ਨੇ ਫੇਰ ਆ ਜਗਾਈ ਸੀ

✍ **ਹਰਭਜਨ ਸਿੰਘ ਰਾਜਾ**

ਸਿੱਖੀ ਦਸ਼ਮੇਸ਼ ਵਾਲੀ ਸੁੱਤੀ ਹੋਈ ਦੇਸ਼ ਵਿਚੋਂ,
ਗੁਰੂ ਰਾਮ ਸਿੰਘ ਜੀ ਨੇ ਫੇਰ ਆ ਜਗਾਈ ਸੀ।
ਕਰਦਾ ਕੁਕਰਮ ਸੀ ਬੇਸ਼ਰਮ ਹੋ ਕੇ ਖਾਲਸਾ ਜੋ,
ਗੁਰੂ ਦਸ਼ਮੇਸ਼ ਵਾਲੀ ਰੀਤ ਹੀ ਭੁਲਾਈ ਸੀ।
ਹੋ ਕੇ ਹਦੀਨ ਤੇ ਮਲੀਨ ਹੋਏ ਸਭੀ ਨਰ,
ਲਾਹ ਕੇ ਦਸਤਾਰ ਸਿਰੋਂ ਟੋਪੀ ਹੀ ਸਜਾਈ ਸੀ।
ਦੇਵਤਾ ਸਰੂਪ ਛੱਡ ਰਾਕਸ਼ਾਂ ਦੀ ਮੱਤ ਧਾਰੀ,
ਕੁੜੀਆਂ ਨੂੰ ਮਾਰ ਕਰੀ ਜਾਂਵਦੇ ਸਫਾਈ ਸੀ।
ਅਠਾਰਾਂ ਸੌ ਸਤਵੰਜਾ ਦੀ ਵਸਾਖੀ ਵਾਲੇ ਦਿਨ ਫੇਰ,
ਭੈਣੀ ਸਾਹਿਬ ਵਿਚ ਕੀਤੀ ਨਵੀਂ ਰੁਸ਼ਨਾਈ ਸੀ।
ਲਾਇਕੇ ਪਿਉਂਦ ਫੇਰ ਸਾਜੇ ਸੀ ਪਿਆਰੇ ਪੰਜ,
ਮਾਰੀ ਐਸੀ ਕੂਕ ਜਾਗ ਉਠੀ ਹੀ ਲੁਕਾਈ ਸੀ।
ਕਢਨੇ ਲਈ ਪਾਪੀ ਅੰਗਰੇਜ਼ ਤਾਈਂ ਦੇਸ਼ ਵਿਚੋਂ,
ਬਾਈਕਾਟ ਕਰੋ ਲਹਿਰ ਗੁਰਾਂ ਨੇ ਚਲਾਈ ਸੀ।
ਮਾਈਆਂ ਨੂੰ ਕਛਹਿਰੇ ਪੁਆ ਕੇ ਗੁਰੂ ਰਾਮ ਸਿੰਘ,
ਅੰਮ੍ਰਿਤ ਦੀ ਦਾਤ ਦੇ ਕੇ ਕੀਤੀ ਵਡਿਆਈ ਸੀ।
ਕੁੜੀਆਂ ਨਾ ਮਾਰੋ ਨਾਲੇ ਵੱਟੇ ਦਾ ਨਾ ਸਾਕ ਕਰੋ,
ਕਰ ਉਪਦੇਸ਼ ਸਾਰੀ ਦੁਨੀਆਂ ਹਟਾਈ ਸ਼ੀ।
ਨਸ਼ਾ ਛੱਡਵਾਇਆ ਅਤੇ ਸਿੰਘ ਕੀਤੇ ਕੇਸਾਧਾਰੀ,
ਨਾਮ ਵਾਲੀ ਦਾਤ ਗੁਰਾਂ ਐਸੀ ਵਰਤਾਈ ਸੀ।
ਕੰਨ ਚ ਭਜਨ ਦੇ ਕੇ ਚਾੜ੍ਹਿਆ ਸਰੂਰ ਐਸਾ,
ਦਿਨੇ ਰਾਤ ਜਪੀ ਜਾਂਦੇ ਮਾਈ ਅਤੇ ਭਾਈ ਸੀ।
ਕਰਕੇ ਹਵਨ ਨਾਲੇ ਗੱਡ ਕੇ ਤੇ ਵੇਦੀ ਗੁਰਾਂ,
ਨੰਗੇ ਮੂੰਹ ਫੇਰੇ ਕਰ ਰੀਤ ਅਪਨਾਈ ਸੀ।
ਓਹਦੇ ਮਸਤਾਨਿਆਂ ਨੇ ਤੋਪਾਂ ਦੇ ਸੀ ਮੂੰਹ ਮੋੜੇ,
ਹੱਥਾਂ ਵਿਚ ਮਾਲਾ ਫੜ੍ਹ ਐਵੇਂ ਨਾ ਘਸਾਈ ਸੀ।
ਬੁਚੜਾਂ ਨੂੰ ਵੱਢ ਕੇ ਕਚਹਿਰੀ ਵਿਚ ਪੇਸ਼ ਹੋ ਕੇ,
ਫਾਂਸੀ ਵਾਲੀ ਰੱਸੀ ਹੱਥੀਂ ਆਪ ਗੁਲੇ ਪਾਈ ਸੀ।
ਦੇਸ਼ ਦੀ ਆਜ਼ਾਦੀ ਹਿੱਤ ਵੱਡੇ-ਵੱਡੇ ਕੰਮ ਕੀਤੇ,
ਐਵੇਂ ਨਾਹੀ ਉਹਨਾਂ ਸੁਕੀ ਢੋਲਕੀ ਵਜਾਈ ਸੀ।
ਦੇਸ ਦੀ ਭਲਾਈ ਹਿੱਤ ਗਏ ਨੇ ਬਦੇਸ ਰਾਜਾ,
ਗੋਰਿਆਂ ਦੇ ਐਸੀ ਉਹਨੇ ਕਾਨੀ ਸੀਨੇ ਲਾਈ ਸੀ।

# ਮਹਾਰਾਜ ਰਾਮ ਸਿੰਘ ਜੀ ਦੀ ਅਲੌਕਿਕ ਸ਼ਖ਼ਸੀਅਤ

ਮੁਕੰਮਲ ਸੰਖੇਪ ਨਾਮਧਾਰੀ ਇਤਿਹਾਸ, ਸ਼ਹੀਦੀ ਸਾਕੇ ਨਾਉਂ ਰਖਣਾ

✍ ਡਾ. ਮਾਨ ਸਿੰਘ ਨਿਰੰਕਾਰੀ (ਕਮਾਲ)

**ਆਪ ਨੇ ਸਮਾਜਿਕ ਤੇ ਧਾਰਮਿਕ ਰਹੁ-ਰੀਤਾਂ ਵਿਚ ਪਰਿਵਰਤਨ ਲਿਆਣ 'ਚ ਯੋਗਦਾਨ ਪਾਇਆ। ਜੰਮਦੀਆਂ ਕੁੜੀਆਂ ਨੂੰ ਮਾਰਨ ਦੀ ਮਨਾਹੀ, ਵਿਧਵਾ ਵਿਆਹ ਨੂੰ ਉਤਸ਼ਾਹਤ ਕਰਨ ਤੋਂ ਇਲਾਵਾ ਆਪ ਨੇ ਇਸਤਰੀਆਂ ਨੂੰ ਖੰਡੇ ਦੀ ਪਾਹੁਲ ਛਕਾਉਣ ਉਤੇ ਵਿਸ਼ੇਸ਼ ਬਲ ਦਿੱਤਾ। ਇਸਤਰੀਆਂ ਨੂੰ ਖੰਡੇ ਦੀ ਪਾਹੁਲ ਦੇਣ ਦੀ ਪ੍ਰਥਾ ਦਾ ਆਰੰਭ ਆਪ ਨੇ ਹੀ ਕੀਤਾ।**

ਮਹਾਰਾਜ ਰਾਮ ਸਿੰਘ ਜੀ ਨੇ ਸਿੱਖ ਰਾਜ ਬਣਦਿਆਂ ਤੇ ਬਿਖਰਦਿਆਂ ਵੇਖਿਆ। ਨੌਜਵਾਨ ਅਵਸਥਾ ਵਿਚ ਉਹ ਕੰਵਰ ਨੌਨਿਹਾਲ ਸਿੰਘ ਦੀ ਰਜਮੈਂਟ ਵਿਚ ਮੁਲਾਜਮ ਸਨ।ਕੁਝ ਸਮੇਂ ਲਈ ਇਨ੍ਹਾਂ ਦੀ ਰਜਮੈਂਟ ਹਜ਼ਰੋ (ਪਾਕਿਸਤਾਨ) ਵਿਚ ਰੁਕੀ। ਆਪ ਮੁਢ ਤੋਂ ਹੀ ਧਾਰਮਿਕ ਵਿਚਾਰਾਂ ਦੇ ਧਾਰਨੀ ਸਨ। ਏਥੇ ਆਪ ਜੀ ਦੀ ਭੇਂਟ ਬਾਬਾ ਬਾਲਕ ਸਿੰਘ ਜੀ ਨਾਲ ਹੋਈ। ਆਪ ਬਾਬਾ ਬਾਲਕ ਸਿੰਘ ਜੀ ਤੋਂ ਬਹੁਤ ਪ੍ਰਭਾਵਿਤ ਹੋਏ ਤੇ ਨਾਮ-ਦਾਨ ਦੀ ਬਖਸ਼ਿਸ਼ ਹਾਸਲ ਕੀਤੀ। ਉਹਨਾਂ ਨੇ ਆਪ ਨੂੰ ਆਪਣਾ ਜ਼ਾਨਸ਼ੀਨ ਥਾਪਿਆ।

ਅੰਗਰੇਜਾਂ ਦੀ ਕੁਟਲ ਨੀਤੀ, ਡੋਗਰਿਆਂ ਦੀ ਬੇਵਫਾਈ ਤੇ ਅੰਦਰੂਨੀ ਘਾਟਕ ਕਾਰਨ ਸਿੱਖ ਅਤੇ ਅੰਗਰੇਜ਼ ਫ਼ੌਜਾਂ ਵਿਚਾਲੇ ਯੁੱਧ ਸ਼ੁਰੂ ਹੋ ਗਿਆ। ਹਫੜਾ-ਦਫੜੀ ਤੇ ਆਪੋ-ਧਾਪੀ ਵਾਲੇ ਮਾਹੌਲ ਕਾਰਨ ਆਪ ਦੇ ਕੋਮਲ ਮਨ ਨੂੰ ਭਾਰੀ ਠੇਸ ਪੁੱਜੀ। ਆਪ ਜਾਣਦੇ ਸਨ ਕਿ ਕੇਵਲ ਹਥਿਆਰਾਂ ਨਾਲ ਸਿੱਖ ਕੌਮ 'ਚ ਆਈ ਗਿਰਾਵਟ ਦੂਰ ਨਹੀਂ ਕੀਤੀ ਜਾ ਸਕਦੀ, ਇਸ ਲਈ ਸਿੱਖਾਂ ਦਾ ਅਧਿਆਤਮਕ ਤੌਰ 'ਤੇ ਬਲਵਾਨ ਹੋਣਾ ਲਾਜ਼ਮੀ ਹੈ। ਆਪ ਨੇ ਆਪਣੀ ਬੰਦੂਕ ਸਤਲੁਜ ਦਰਿਆ ਵਿਚ ਸੁੱਟ ਦਿੱਤੀ ਤੇ ਵਾਪਸ ਆਪਣੇ ਪਿੰਡ ਭੈਣੀ (ਲੁਧਿਆਣਾ) ਪਰਤ ਆਏ। ਏਥੇ ਆਪ ਨੇ ਪਿਤਾ ਪੁਰਖੀ ਕਿਰਤ ਵੀ ਕੀਤੀ ਤੇ ਦੁਕਾਨ ਵੀ ਚਲਾਈ। ਇਸ ਅਰਸੇ ਦੌਰਾਨ ਆਪ ਨੇ ਡੂੰਘਾ ਚਿੰਤਨ ਕੀਤਾ।

**ਨਾਮਧਾਰੀ ਲਹਿਰ ਦੀ ਸਥਾਪਨਾ—**

ਸੰਨ 1857 ਵਿਚ ਆਪ ਨੇ ਨਾਮਧਾਰੀ ਲਹਿਰ ਦੀ ਨੀਂਹ ਰੱਖੀ। ਆਪ ਦੀ ਚੁੰਬਕੀ ਸ਼ਖ਼ਸੀਅਤ ਕਾਰਨ ਭਾਰੀ ਗਿਣਤੀ ਵਿਚ ਸ਼ਰਧਾਲੂ ਨਾਮਧਾਰੀ ਲਹਿਰ ਵਿਚ ਸ਼ਾਮਲ ਹੋ ਗਏ। ਆਪ ਨੇ ਆਪਣੇ ਅਨੁਯਾਈਆਂ ਨੂੰ ਮੀਟ, ਸ਼ਰਾਬ ਤੇ ਨਸ਼ਿਆਂ ਤੋਂ ਰਹਿਤ ਜੀਵਨ ਬਤੀਤ ਕਰਨ ਦੀ ਪ੍ਰੇਰਨਾ ਦਿੱਤੀ। ਨਾਮਧਾਰੀ ਸਿੱਖਾਂ ਵਿਚ ਚਿੱਟੇ ਰੰਗ ਦੀ ਵਿਸ਼ੇਸ਼ ਮਹੱਤਤਾ ਹੈ। ਚਿੱਟੇ ਰੰਗ ਦਾ ਨਾਮਧਾਰੀ ਨਿਸ਼ਾਨ ਸਾਹਿਬ ਸ਼ਾਂਤੀ ਦਾ ਪ੍ਰਤੀਕ ਹੈ। ਚਿੱਟੇ ਰੰਗ ਦੇ ਬਸਤਰ ਸਵੱਛ ਰਹਿਣੀ ਬਹਿਣੀ ਵਜੋਂ ਜਾਣੇ ਜਾਂਦੇ ਹਨ ਅਤੇ ਗੋਲ ਚਿੱਟੇ ਰੰਗ ਦੀ ਦਸਤਾਰ ਇਨ੍ਹਾਂ ਦੀ ਵੱਖਰੀ ਪਛਾਣ ਦੀ ਸਾਖੀ ਭਰਦੀ ਹੈ। ਆਪ ਬਹੁਤ ਸਾਰੀ ਸੰਗਤ ਸਮੇਤ ਸ੍ਰੀ ਆਨੰਦਪੁਰ ਸਾਹਿਬ ਅਤੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਰਸ਼ਨਾਂ ਨੂੰ ਗਏ। ਪੁਜਾਰੀਆਂ ਅਤੇ ਗ੍ਰੰਥੀਆਂ ਨੂੰ ਆਪ ਵਲੋਂ ਕੀਤੇ ਜਾ ਰਹੇ ਪਰਿਵਰਤਨ ਦੇ ਕਾਰਜ ਪ੍ਰਵਾਨ ਨਹੀਂ ਸਨ, ਫਲਸਰੂਪ ਉਨ੍ਹਾਂ ਨੇ ਆਪ ਵਲੋਂ ਅਰਦਾਸ ਤੋਂ ਇਨਕਾਰ ਕਰ ਦਿੱਤਾ।

**ਸਮਾਜ ਭਲਾਈ ਦੇ ਕਾਰਜ—**

ਆਪ ਨੇ ਸਮਾਜਿਕ ਤੇ ਧਾਰਮਿਕ ਰਹੁ-ਰੀਤਾਂ ਵਿਚ

ਪਰਿਵਰਤਨ ਲਿਆਣ 'ਚ ਯੋਗਦਾਨ ਪਾਇਆ। ਜੰਮਦੀਆਂ ਕੁੜੀਆਂ ਨੂੰ ਮਾਰਨ ਦੀ ਮਨਾਹੀ, ਵਿਧਵਾ ਵਿਆਹ ਨੂੰ ਉਤਸ਼ਾਹਤ ਕਰਨ ਤੋਂ ਇਲਾਵਾ ਆਪ ਨੇ ਇਸਤਰੀਆਂ ਨੂੰ ਖੰਡੇ ਦੀ ਪਾਹੁਲ ਛਕਾਉਣ ਉਤੇ ਵਿਸ਼ੇਸ਼ ਬਲ ਦਿੱਤਾ। ਇਸਤਰੀਆਂ ਨੂੰ ਖੰਡੇ ਦੀ ਪਾਹੁਲ ਦੇਣ ਦੀ ਪ੍ਰਥਾ ਦਾ ਆਰੰਭ ਆਪ ਨੇ ਹੀ ਕੀਤਾ। ਸਿੱਖਾਂ ਨੂੰ ਮੀਟ, ਸ਼ਰਾਬ ਅਤੇ ਹਰ ਤਰ੍ਹਾਂ ਦੇ ਨਸ਼ਿਆਂ ਤੋਂ ਦੂਰ ਰਹਿਣ ਦੀ ਹਦਾਇਤ ਕੀਤੀ। ਆਪ ਨੇ ਮਨ ਦੀ ਸਵੱਛਤਾ ਤੋਂ ਇਲਾਵਾ ਸਿੱਖਾਂ ਨੂੰ ਬਾਹਰੀ ਸਵਛਤਾ ਅਤੇ ਨਿਤਨੇਮ ਦੀਆਂ ਬਾਣੀਆਂ ਕੰਠ ਕਰਨ ਉਤੇ ਵਿਸ਼ੇਸ਼ ਜ਼ੋਰ ਵੀ ਦਿੱਤਾ।

**ਨਾਮਧਾਰੀ ਲਹਿਰ 'ਚ ਆਨੰਦ ਵਿਆਹ ਦੀ ਪ੍ਰਥਾ ਦਾ ਆਰੰਭ—**

1863 ਵਿਚ ਪਿੰਡ ਖੋਟੇ ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਮਹਾਰਾਜ ਰਾਮ ਸਿੰਘ ਜੀ ਨੇ ਆਨੰਦ ਕਾਰਜ ਦੀ ਪ੍ਰਥਾ ਨੂੰ ਨਾਮਧਾਰੀ ਲਹਿਰ 'ਚ ਸ਼ਾਮਲ ਕਰਨ ਦਾ ਅਹਿਮ ਕਾਰਜ ਕੀਤਾ। ਗੁਰਬਾਣੀ ਵਿਚੋਂ ਸ੍ਰੀ ਗੁਰੂ ਰਾਮ ਦਾਸ ਜੀ ਦੀਆਂ ਸੂਹੀ ਰਾਗ ਵਿਚ ਉਚਾਰੀਆਂ ਲਾਵਾਂ ਅਤੇ ਵੇਦੀ ਤੇ ਹਵਨ ਦੀਆਂ ਪ੍ਰਦੱਖਣਾ ਕਰਨ ਦੀ ਪ੍ਰਥਾ ਆਰੰਭੀ। ਆਨੰਦ ਵਿਆਹ ਦੀ ਇਸ ਪ੍ਰਥਾ ਦੀ ਵੱਡੀ ਦੇਣ ਸਾਦੇ ਤਰੀਕੇ ਨਾਲ ਕੀਤੇ ਜਾਂਦੇ ਸਮੂਹਕ ਆਨੰਦ-ਕਾਰਜ ਹਨ। ਨਾਮਧਾਰੀ ਬੱਚੇ-ਬੱਚੀਆਂ ਦੇ ਵਿਆਹ ਭੈਣੀ ਸਾਹਿਬ ਵਿਖੇ ਇਸ ਸਾਦੀ ਪ੍ਰਥਾ ਅਨੁਸਾਰ ਹੁੰਦੇ ਹਨ। ਵਿਆਹ ਸਮੇਂ ਬੱਚੇ-ਬੱਚੀ ਨੇ ਬਿਲਕੁਲ ਸਾਦੇ ਸਫ਼ੈਦ ਬਸਤਰ ਪਹਿਨੇ ਹੁੰਦੇ ਹਨ। ਸਿੱਖ ਸਮਾਜ ਇਸ ਪ੍ਰਥਾ ਤੋਂ ਸੇਧ ਲੈ ਕੇ ਵਿਆਹ ਸਮੇਂ ਦੀਆਂ ਖਰਚੀਲੀਆਂ ਤੇ ਭੜਕੀਲੀਆਂ ਰਸਮਾਂ ਤੋਂ ਬਚ ਸਕਦਾ ਹੈ। ਸ਼ਹੀਦੀ ਸਾਕੇ-ਅੰਮ੍ਰਿਤਸਰ-

**ਸਰਕਾਰ ਨਾਲ ਟਕਰਾਓ—** ਰਾਇ ਕੋਟ, ਮਲੇਰ ਕੋਟਲਾ

ਸਿੱਖ ਰਾਜ ਵਿਚ ਗਊ ਹੱਤਿਆ ਦੀ ਮਨਾਹੀ ਸੀ। ਅੰਗਰੇਜ਼ਾਂ ਨੇ ਇਸਦੀ ਖੁਲ੍ਹ ਦੇ ਦਿੱਤੀ। ਜਿਸ ਦੇ ਵਿਰੋਧ ਵਿਚ ਆਪ ਜੀ ਦੇ ਅਨੁਯਾਈਆਂ ਨੇ ਅੰਮ੍ਰਿਤਸਰ ਵਿਖੇ ਗਊਆਂ ਛੁਡਾਈਆਂ। ਉਹਨਾਂ ਦੀ ਹੱਤਿਆ ਕਰਨ ਵਾਲੇ ਬੁੱਚੜ ਮੁਕਾਬਲੇ ਵਿਚ ਮਾਰੇ ਗਏ। ਪੁਲਿਸ ਨੇ ਕੁੱਝ ਨਿਰਦੋਸ਼ ਨਿਹੰਗ ਸਿੰਘਾਂ ਅਤੇ ਸ਼ਹਿਰ ਦੇ ਹੋਰ ਪਤਵੰਤੇ 12 ਲੋਕਾਂ ਨੂੰ ਗ੍ਰਿਫ਼ਤਾਰ ਕਰ ਲਿਆ। ਮਹਾਰਾਜ ਰਾਮ ਸਿੰਘ ਜੀ ਨੇ ਨਿਰਦੋਸ਼ਾਂ ਸਿੰਘਾਂ ਨੂੰ ਸਜ਼ਾ ਮਿਲਦੀ ਵੇਖ ਕੇ ਆਪਣੇ ਅਨੁਯਾਈਆਂ ਨੂੰ ਜੱਜ ਪਾਸ ਸੱਚ ਬਿਆਨਣ ਭੇਜਿਆ। ਇਹ ਇਕ ਵੱਡਾ ਦਲੇਰਾਨਾ ਕਦਮ ਸੀ। ਜਨਤਾ ਨੂੰ


***1863 ਵਿਚ ਪਿੰਡ ਖੋਟੇ ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਮਹਾਰਾਜ ਰਾਮ ਸਿੰਘ ਜੀ ਨੇ ਆਨੰਦ ਕਾਰਜ ਦੀ ਪ੍ਰਥਾ ਨੂੰ ਨਾਮਧਾਰੀ ਲਹਿਰ 'ਚ ਸ਼ਾਮਲ ਕਰਨ ਦਾ ਅਹਿਮ ਕਾਰਜ ਕੀਤਾ। ਗੁਰਬਾਣੀ ਵਿਚੋਂ ਸ੍ਰੀ ਗੁਰੂ ਰਾਮ ਦਾਸ ਜੀ ਦੀਆਂ ਸੂਹੀ ਰਾਗ ਵਿਚ ਉਚਾਰੀਆਂ ਲਾਵਾਂ ਅਤੇ ਵੇਦੀ ਤੇ ਹਵਨ ਦੀਆਂ ਪ੍ਰਦੱਖਣਾ ਕਰਨ ਦੀ ਪ੍ਰਥਾ ਆਰੰਭੀ। ਆਨੰਦ ਵਿਆਹ ਦੀ ਇਸ ਪ੍ਰਥਾ ਦੀ ਵੱਡੀ ਦੇਣ ਸਾਦੇ ਤਰੀਕੇ ਨਾਲ ਕੀਤੇ ਜਾਂਦੇ ਸਮੂਹਕ ਆਨੰਦ-ਕਾਰਜ ਹਨ।***


ਭੈਅ-ਭੀਤ ਕਰਨ ਲਈ ਸਰਕਾਰ ਨੇ 4 ਨਾਮਧਾਰੀ ਸਿੱਖਾਂ ਨੂੰ ਅੰਮ੍ਰਿਤਸਰ ਵਿਖੇ ਦਰੱਖਤਾਂ ਨਾਲ ਲਟਕਾਅ ਕੇ ਫਾਂਸੀ ਦੀ ਸਜ਼ਾ ਦਿੱਤੀ। ਲੁਧਿਆਣੇ ਵਿਖੇ ਵੀ ਬੇਕਸੂਰ ਗਿਆਨੀ ਰਤਨ ਸਿੰਘ ਤੇ ਰਤਨ ਸਿੰਘ ਨਾਈਵਾਲਾ ਨੂੰ ਸਰਕਾਰ ਨੇ ਫਾਂਸੀ ਉਤੇ ਲਟਕਾਅ ਦਿੱਤਾ। (ਇਸ ਤੋਂ ਪਹਿਲਾਂ ਰਾਏ ਕੋਟ ਵਿਖੇ ਬੁੱਚੜ ਬਧ ਕੇਸ ਵਿਚ 5 ਅਗਸਤ 1871 ਈ. ਨੂੰ ਤਿੰਨ ਨਾਮਧਾਰੀ ਸਿੰਘਾਂ ਨੂੰ ਬੱਸੀਆਂ ਨੇੜੇ ਫਾਂਸੀ ਦਿੱਤੀ ਗਈ ਸੀ-ਸੰਪਾਦਕ) ਇਨ੍ਹਾਂ ਘਟਨਾਵਾਂ ਕਾਰਨ ਨਾਮਧਾਰੀ ਸਿੱਖਾਂ 'ਚ ਰੋਸ ਪੈਦਾ ਹੋ ਗਿਆ। ਫਲਸਰੂਪ ਨਾਮਧਾਰੀ ਸਿੰਘਾਂ ਦੇ ਇਕ ਵੱਡੇ ਜਥੇ ਨੇ ਭਾਈ ਹੀਰਾ ਸਿੰਘ ਤੇ ਲਹਿਣਾ ਸਿੰਘ ਦੀ ਅਗਵਾਈ ਹੇਠ ਬਾਬਾ ਰਾਮ ਸਿੰਘ ਜੀ ਨੂੰ ਰਜ਼ਾਅ ਬਗੈਰ ਮਲੇਰਕੋਟਲੇ ਉਤੇ ਹਮਲਾ ਕਰ ਦਿੱਤਾ ਜਿਥੇ ਦੋਵਾਂ ਪਾਸਿਆਂ ਦੇ ਕਈ ਲੋਕ ਮਾਰੇ ਗਏ। ਇਨਸਾਫ ਦੀ ਗੱਲ ਤਾਂ ਇਹ ਸੀ ਕਿ ਕੇਵਲ ਗੁਨਾਹ ਕਰਨ ਵਾਲਿਆਂ ਨੂੰ ਹੀ ਸਜ਼ਾ ਦਿੱਤੀ ਜਾਂਦੀ ਪਰ ਸਰਕਾਰ ਨੇ 66 ਨਾਮਧਾਰੀ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਤੋਪਾਂ ਨਾਲ ਉਡਾ ਦਿੱਤਾ। ਉਸ ਸਮੇਂ ਦੇ ਡੀ. ਸੀ. ਲੁਧਿਆਣਾ ਐਲ. ਕਾਵਨ ਇਤਨੇ ਉਤੇਜਤ ਹੋ ਚੁੱਕੇ ਸਨ ਕਿ ਉਸਨੇ ਬਿਨਾ ਮੁਕੱਦਮਾਂ ਚਲਾਏ, ਬਿਨਾ ਬੇਕਸੂਰ ਤੇ ਕਸੂਰਵਾਰ ਦੀ ਪਛਾਣ ਕੀਤੇ ਸਭ ਨੂੰ ਮੌਤ ਦੀ ਸਜ਼ਾ ਦੇ ਦਿੱਤੀ। ਨਾਮਧਾਰੀ ਸਿੰਘਾਂ ਨੂੰ ਬਿਨਾਂ ਕਾਨੂੰਨੀ ਕਾਰਵਾਈ ਦੇ ਸਜ਼ਾ ਦੇਣ ਤੋਂ ਪ੍ਰਤੱਖ ਹੁੰਦਾ ਹੈ ਕਿ ਉਸ ਵੇਲੇ ਦੀ ਸਰਕਾਰ ਨਾਮਧਾਰੀ ਸਿੱਖਾਂ ਦੇ ਅੰਦੋਲਨ ਤੋਂ ਕਿਨੀ ਡਰੀ ਹੋਈ ਸੀ।

ਤੋਪਾਂ ਨਾਲ ਉਡਾ ਕੇ ਸਜ਼ਾ ਦੇਣ ਦੀ ਮਿਸਾਲ ਪਹਿਲਾਂ ਕਿਤੇ ਨਹੀਂ ਮਿਲਦੀ। ਅਜੋਕੇ ਸਮੇਂ ਮਲੇਰਕੋਟਲੇ ਵਿਖੇ ਇਨ੍ਹਾਂ 66 ਨਾਮਧਾਰੀ ਸਿੰਘਾਂ ਦੀ ਯਾਦ ਵਿਚ ਸਰਕਾਰ ਵਲੋਂ ਇਕ ਵਿਸ਼ਾਲ ਸ਼ਹੀਦੀ ਸਮਾਰਕ ਉਸਾਰਿਆ ਗਿਆ ਹੈ।

**ਮਹਾਰਾਜ ਜੀ ਦੀ ਜਲਾਵਤਨੀ—**

ਬਾਬਾ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਕਿਰਪਾਨ ਦੀ ਥਾਂ ਉੱਨ ਦੀ ਮਾਲਾ ਦਿੱਤੀ ਤਾਂ ਜੋ ਅੱਗੇ ਕੀਤੇ ਜਾਣ ਵਾਲੇ ਰਾਜਸੀ ਵਿਦਰੋਹਾਂ ਲਈ ਤਿਆਰੀ ਹੋ ਸਕੇ। ਜਦੋਂ ਪੂਰੀ ਤਿਆਰੀ ਤੋਂ ਬਿਨਾਂ ਗੱਲ ਸ਼ੁਰੂ ਹੋ ਜਾਂਦੀ ਹੈ ਤਾਂ ਉਸਦਾ ਨਤੀਜਾ ਚੰਗਾ ਨਹੀਂ ਨਿਕਲਦਾ। ਇਸੇ ਤਰ੍ਹਾਂ ਹੀ ਨਾਮਧਾਰੀ ਲਹਿਰ ਨਾਲ ਹੋਇਆ। ਕੁਝ ਨਾਮਧਾਰੀ ਸਿੱਖਾਂ ਵਲੋਂ ਕਾਹਲੀ ਵਿਚ ਚੁੱਕੇ ਗਏ ਕਦਮਾਂ ਨਾਲ ਸਰਕਾਰ ਨੂੰ ਇਸ ਲਹਿਰ ਵਿਰੁਧ ਆਪਣੀ ਸ਼ਕਤੀ ਵਰਤਣ ਦਾ ਬਹਾਨਾ ਮਿਲ ਗਿਆ। ਫਲਸਰੂਪ ਸਰਕਾਰ ਨੇ ਨਾਮਧਾਰੀ ਲਹਿਰ ਨੂੰ ਦਬਾਉਣ ਲਈ ਹਰ ਪ੍ਰਕਾਰ ਦੀ ਸ਼ਕਤੀ ਦੀ ਵਰਤੋਂ ਕੀਤੀ। ਮਹਾਰਾਜ ਰਾਮ ਸਿੰਘ, ਜਿਨ੍ਹਾਂ ਦਾ ਬੁੱਚੜਾਂ ਨੂੰ ਮਾਰਨ ਆਦਿ ਜਿਹੀਆਂ ਘਟਨਾਵਾਂ 'ਚ ਹੱਥ ਨਹੀਂ ਸੀ, ਨੂੰ ਵੀ ਬੰਦੀ ਬਣਾ ਲਿਆ ਗਿਆ। ਸੰਨ 1872 ਵਿਚ ਬਾਬਾ ਰਾਮ ਸਿੰਘ ਜੀ ਨੂੰ ਜਲਾਵਤਨ ਕਰ ਕੇ ਰੰਗੂਨ ਭੇਜ ਦਿੱਤਾ ਗਿਆ।ਬਾਬਾ ਰਾਮ ਸਿੰਘ ਜੀ ਦੇ ਜਾਣ ਉਪਰੰਤ ਵੀ ਨਾਮਧਾਰੀਆਂ ਨੇ ਅੰਗਰੇਜੀ ਰਾਜ ਦਾ ਪੂਰਨ ਤੌਰ 'ਤੇ ਬਾਈਕਾਟ ਕਰਕੇ ਸਤਿਆਗ੍ਰਹਿ ਜਾਰੀ ਰੱਖਿਆ। ਮਗਰੋਂ ਮਹਾਤਮਾਂ ਗਾਂਧੀ ਨੇ ਨਾਮਿਲਵਰਤਣ ਲਹਿਰ ਚਲਾ ਕੇ ਇਸ ਨੂੰ ਸਾਰੇ ਭਾਰਤ-ਵਰਸ਼ ਵਿਚ ਫੈਲਾਅ ਦਿੱਤਾ।

**ਮਹਾਰਾਜ ਰਾਮ ਸਿੰਘ ਜੀ ਦੀ ਜਲਾਵਤਨੀ ਉਪਰੰਤ ਨਾਮਧਾਰੀ ਲਹਿਰ—**

ਮਹਾਰਾਜ ਰਾਮ ਸਿੰਘ ਜੀ ਦੀ ਜਲਾਵਤਨੀ ਪਿੱਛੋਂ ਉਨ੍ਹਾਂ ਦੇ ਛੋਟੇ ਭਾਈ ਬਾਬਾ ਬੁੱਧ ਸਿੰਘ (ਜਿਨ੍ਹਾਂ ਦਾ ਨਾਂ ਮਗਰੋਂ ਬਾਬਾ ਹਰੀ ਸਿੰਘ ਕਰਕੇ ਪ੍ਰਸਿੱਧ ਹੋਇਆ) ਨੇ ਬੜੀ ਯੋਗਤਾ ਨਾਲ ਨਾਮਧਾਰੀ ਲਹਿਰ ਦੀ ਅਗਵਾਈ ਕੀਤੀ। ਸਰਕਾਰ ਨੇ ਵੀ ਨਾਮਧਾਰੀ ਸਿੱਖਾਂ ਪ੍ਰਤੀ ਸਖ਼ਤੀ ਜਾਰੀ ਰੱਖੀ। ਸ੍ਰੀ ਭੈਣੀ ਸਾਹਿਬ ਵਿਖੇ ਪੁਲਿਸ ਦੀ ਪੱਕੀ ਚੌਕੀ ਬਿਠਾ ਦਿੱਤੀ ਗਈ ਸੀ ਜੋ 1923 ਤੱਕ ਜਾਰੀ ਰਹੀ। ਪੁਲਿਸ ਚੌਕੀ ਵਾਲੇ ਪੰਜ ਸਿੰਘਾਂ ਤੋਂ ਵੱਧ ਕਿਸੇ ਨੂੰ ਵੀ ਅੰਦਰ ਨਹੀਂ ਜਾਣ ਦਿੰਦੇ ਸਨ। ਬਾਬਾ ਹਰੀ ਸਿੰਘ ਜੀ ਤੋਂ ਮਗਰੋਂ ਉਨ੍ਹਾਂ ਦੇ ਸਪੁੱਤਰ ਮਹਾਰਾਜ ਪ੍ਰਤਾਪ ਸਿੰਘ ਜੀ ਨਾਮਧਾਰੀ ਲਹਿਰ ਦੇ ਮੁਖੀ ਬਣੇ। ਮਹਾਰਾਜ ਪ੍ਰਤਾਪ ਸਿੰਘ

***ਬਾਬਾ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਕਿਰਪਾਨ ਦੀ ਥਾਂ ਉੱਨ ਦੀ ਮਾਲਾ ਦਿੱਤੀ ਤਾਂ ਜੋ ਅੱਗੇ ਕੀਤੇ ਜਾਣ ਵਾਲੇ ਰਾਜਸੀ ਵਿਦਰੋਹਾਂ ਲਈ ਤਿਆਰੀ ਹੋ ਸਕੇ। ਜਦੋਂ ਪੂਰੀ ਤਿਆਰੀ ਤੋਂ ਬਿਨਾਂ ਗੱਲ ਸ਼ੁਰੂ ਹੋ ਜਾਂਦੀ ਹੈ ਤਾਂ ਉਸਦਾ ਨਤੀਜਾ ਚੰਗਾ ਨਹੀਂ ਨਿਕਲਦਾ। ਇਸੇ ਤਰ੍ਹਾਂ ਹੀ ਨਾਮਧਾਰੀ ਲਹਿਰ ਨਾਲ ਹੋਇਆ। ਕੁਝ ਨਾਮਧਾਰੀ ਸਿੱਖਾਂ ਵਲੋਂ ਕਾਹਲੀ ਵਿਚ ਚੁੱਕੇ ਗਏ ਕਦਮਾਂ ਨਾਲ ਸਰਕਾਰ ਨੂੰ ਇਸ ਲਹਿਰ ਵਿਰੁਧ ਆਪਣੀ ਸ਼ਕਤੀ ਵਰਤਣ ਦਾ ਬਹਾਨਾ ਮਿਲ ਗਿਆ। ਫਲਸਰੂਪ ਸਰਕਾਰ ਨੇ ਨਾਮਧਾਰੀ ਲਹਿਰ ਨੂੰ ਦਬਾਉਣ ਲਈ ਹਰ ਪ੍ਰਕਾਰ ਦੀ ਸ਼ਕਤੀ ਦੀ ਵਰਤੋਂ ਕੀਤੀ।***

ਬੜੇ ਮਿਲਾਪੜੀ ਸ਼ਖ਼ਸੀਅਤ ਦੇ ਮਾਲਕ ਸਨ। ਇਨ੍ਹਾਂ ਦੇ ਸਮੇਂ ਨਾਮਧਾਰੀ ਲਹਿਰ ਨੇ ਸਿਖਰਾਂ ਛੋਹੀਆਂ।

ਬਾਬਾ ਪ੍ਰਤਾਪ ਸਿੰਘ ਜੀ ਨਾਲ ਸਾਡਾ ਪਹਿਲੀ ਵਾਰੀ ਮੇਲ ਬਚਪਨ ਸਮੇਂ ਹੋਇਆ। ਰਾਵਲਪਿੰਡੀ ਨਿਵਾਸੀ ਸ.ਆਤਮਾ ਸਿੰਘ ਨਾਮਧਾਰੀ ਨੇ ਇਕ ਖੁਲ੍ਹੇ ਮੈਦਾਨ 'ਚ ਹੋਲੇ ਦਾ ਦਿਵਾਨ ਕਰਵਾਇਆ ਜਿੱਥੇ ਬਾਬਾ ਪ੍ਰਤਾਪ ਸਿੰਘ ਜੀ ਪਧਾਰੇ ਹੋਏ ਸਨ। ਮੈਂ ਤੇ ਮੇਰੇ ਭਰਾਤਾ ਬਾਬਾ ਗੁਰਬਖਸ਼ ਸਿੰਘ ਦੀਵਾਨ ਦੇਖਣ ਲਈ ਗਏ। ਇਕ ਵਿਸ਼ਾਲ ਘੇਰੇ 'ਚ ਸੰਗਤਾਂ ਬੈਠੀਆਂ ਹੋਈਆਂ ਸਨ। ਰਾਗਾਂ ਵਿਚ ਸ਼ਬਦ ਕੀਰਤਨ ਹੋ ਰਿਹਾ ਸੀ। ਵਿਚਕਾਰ ਦੋ ਕੂਕੇ ਨੱਚਦੇ ਹੋਏ ਉੱਚੀ ਉੱਚੀ ਕੂਕਾਂ ਮਾਰ ਰਹੇ ਸਨ। ਵਧੇਰੇ ਜੋਸ਼ ਕਾਰਨ ਉਨ੍ਹਾਂ ਦੀਆਂ ਪੱਗਾਂ ਉੱਤਰ ਗਈਆਂ ਤੇ ਕੇਸ ਖੁਲ੍ਹ ਗਏ। ਇਵੇਂ ਜਾਪਦਾ ਸੀ ਜਿਵੇਂ ਬੀਨ ਦੀ ਆਵਾਜ਼ ਅੱਗੇ ਸੱਪ ਮਸਤ ਹੋ ਕੇ ਝੂਮਦਾ ਹੈ। ਅਸੀਂ ਪਿੱਛੇ ਖੜੋ ਕੇ ਅਲੌਕਿਕ ਦਿਵਾਨ ਦਾ ਆਨੰਦ ਮਾਣ ਰਹੇ ਸਾਂ। ਕਿਸੇ ਨੇ ਬਾਬਾ ਪ੍ਰਤਾਪ ਸਿੰਘ ਜੀ ਨੂੰ ਜਾ ਕੇ ਦੱਸਿਆ ਕਿ ਸਾਹਿਬ ਗੁਰਦਿੱਤ ਸਿੰਘ ਜੀ ਨਿਰੰਕਾਰੀ ਦੇ ਪੋਤੇ ਬਾਹਰ ਖੜ੍ਹੇ ਹਨ। ਆਪ ਨੇ ਅਸਾਨੂੰ ਦੋਵਾਂ ਭਰਾਵਾਂ ਨੂੰ ਸੱਦ ਕੇ ਆਪਣੇ ਨੇੜੇ ਸਤਿਕਾਰ ਸਹਿਤ ਬਿਠਾਇਆ। ਇਸ ਦਾ ਸਾਡੇ ਮਨ ਉਤੇ ਸਦੀਵੀਂ ਪ੍ਰਭਾਵ ਪਿਆ। ਆਪ ਦੋ ਵਾਰੀ ਸਾਹਿਬ ਬਾਬਾ ਗੁਰਦਿੱਤ ਸਿੰਘ ਨਿਰੰਕਾਰੀ ਜੀ ਨੂੰ ਮਿਲਣ ਲਈ ਨਿਰੰਕਾਰੀ ਦਰਬਾਰ ਰਾਵਲਪਿੰਡੀ ਵਿਖੇ ਪਧਾਰੇ ਤੇ ਵਿਚਾਰ-ਵਟਾਂਦਰਾ ਕੀਤਾ। 1942 ਵਿਚ ਮੈਂ ਵਲਾਇਤ ਤੋਂ

**ਮਹਾਰਾਜ ਰਾਮ ਸਿੰਘ ਜੀ ਦੀ ਜਲਾਵਤਨੀ ਪਿੱਛੋਂ ਉਨ੍ਹਾਂ ਦੇ ਛੋਟੇ ਭਾਈ ਬਾਬਾ ਬੁੱਧ ਸਿੰਘ (ਜਿਨ੍ਹਾਂ ਦਾ ਨਾਂ ਮਗਰੋਂ ਬਾਬਾ ਹਰੀ ਸਿੰਘ ਕਰਕੇ ਪ੍ਰਸਿੱਧ ਹੋਇਆ) ਨੇ ਬੜੀ ਯੋਗਤਾ ਨਾਲ ਨਾਮਧਾਰੀ ਲਹਿਰ ਦੀ ਅਗਵਾਈ ਕੀਤੀ। ਸਰਕਾਰ ਨੇ ਵੀ ਨਾਮਧਾਰੀ ਸਿੱਖਾਂ ਪ੍ਰਤੀ ਸਖ਼ਤੀ ਜਾਰੀ ਰੱਖੀ। ਸ੍ਰੀ ਭੈਣੀ ਸਾਹਿਬ ਵਿਖੇ ਪੁਲਿਸ ਦੀ ਪੱਕੀ ਚੌਕੀ ਬਿਠਾ ਦਿੱਤੀ ਗਈ ਸੀ ਜੋ 1923 ਤੱਕ ਜਾਰੀ ਰਹੀ।**

ਉੱਚੀ ਵਿੱਦਿਆ ਪ੍ਰਾਪਤ ਕਰਕੇ ਵਾਪਸ ਵਤਨ ਪਰਤਿਆ। ਆਪ ਅਸ਼ੀਰਵਾਦ ਦੇਣ ਲਈ ਉਚੇਚੇ ਰਾਵਲਪਿੰਡੀ ਪਧਾਰੇ। ਆਪ ਨੇ ਮੇਰੇ ਕੋਲੋਂ ਚੱਲ ਰਹੀ ਲੜਾਈ ਬਾਰੇ ਜਾਣਕਾਰੀ ਲਈ। ਆਪ ਨੇ ਸਮੂਹ ਸਿੱਖ ਸੰਸਥਾਵਾਂ ਦੇ ਮੋਢੀਆਂ ਨੂੰ 1934 ਈ. ਵਿੱਚ ਭੈਣੀ ਸਾਹਿਬ ਵਿਖੇ ਆਉਣ ਦਾ ਸੱਦਾ ਦਿੱਤਾ ਜਿੱਥੇ ਬਹੁਤ ਵੱਡਾ ਇਕੱਠ ਹੋਇਆ। ਇਸ ਇਕੱਠ ਵਿਚ ਮਾਸਟਰ ਤਾਰਾ ਸਿੰਘ, ਗਿਆਨੀ ਸ਼ੇਰ ਸਿੰਘ, ਭਾਈ ਸਾਹਿਬ ਬਾਗੜੀਆਂ ਅਤੇ ਹੋਰ ਸੰਤ ਸਮਾਜ ਦੇ ਪਤਵੰਤੇ ਹਾਜਰ ਹੋਏ। ਸਾਨੂੰ ਵੀ ਸੱਦਾ ਦਿੱਤਾ ਗਿਆ ਪਰ ਅਸੀਂ ਕਿਸੇ ਕਾਰਨ ਪੁੱਜ ਨਾ ਸਕੇ। ਇਹ ਆਪ ਦਾ ਸਿੱਖ ਪੰਥ 'ਚ ਏਕਤਾ ਤੇ ਨੇੜਤਾ ਲਿਆਉਣ ਦਾ ਵਿਸ਼ੇਸ਼ ਉਪਰਾਲਾ ਸੀ।

**ਅਜੋਕੇ ਸਮੇਂ ਦੇ ਮਹਾਰਾਜ—**

ਅਜੋਕੇ ਸਮੇਂ ਇਸ ਲਹਿਰ ਦੇ ਮੋਢੀ ਬਾਬਾ ਜਗਜੀਤ ਸਿੰਘ ਜੀ ਹਨ। ਇਨ੍ਹਾਂ ਦੇ ਭੇਜੇ ਇਹਨਾਂ ਦੇ ਛੋਟੇ ਭਰਾ ਬਾਬਾ ਬੀਰ ਸਿੰਘ ਜੀ ਸਾਡੇ ਗ੍ਰਿਹਿ ਅੰਮ੍ਰਿਤਸਰ ਵਿਖੇ ਆਏ ਸਨ। ਇਨ੍ਹਾਂ ਦੇ ਸਮੇਂ ਭੈਣੀ ਸਾਹਿਬ ਦੀ ਵਿਸ਼ੇਸ਼ ਪ੍ਰਗਤੀ ਹੋਈ ਹੈ। ਪਹਿਲਾਂ ਇਥੋਂ ਦੀਆਂ ਇਮਾਰਤਾਂ ਪੁਰਾਤਨ ਢੰਗ ਦੀਆਂ ਸਨ। ਅਜੋਕੇ ਸਮੇਂ ਆਧੁਨਿਕ ਢੰਗ ਦੀ ਉਸਾਰੀ ਕੀਤੀ ਗਈ ਹੈ। ਇਥੇ ਇਕ ਸੁੰਦਰ ਸਰੋਵਰ ਦਾ ਵੀ ਨਿਰਮਾਣ ਕੀਤਾ ਗਿਆ ਹੈ। ਲੁਧਿਆਣੇ ਵਿਖੇ ਇਕ ਮਾਡਰਨ ਹਸਪਤਾਲ 'ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ' ਵੀ ਸਥਾਪਤ ਕੀਤਾ ਗਿਆ ਹੈ। ਬੰਗਲੌਰ ਵਿਚ 'ਨਾਮਧਾਰੀ ਸੀਡਜ਼ ਫਾਰਮ' ਬਣਾਇਆ ਗਿਆ ਹੈ ਜਿਥੇ ਹਰ ਤਰ੍ਹਾਂ ਦੇ ਬੀਜ ਤਿਆਰ ਕੀਤੇ ਜਾਂਦੇ ਹਨ।

**ਸ੍ਰੀ ਅੰਮ੍ਰਿਤਸਰ ਵਿਖੇ ਨਾਮਧਾਰੀ ਯਾਦਗਾਰ—**

ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ ਦੀ ਥਾਂ ਉਤੇ ਸ਼ਹੀਦਾਂ ਦੀ ਯਾਦ ਵਿਚ ਹਰ ਵਰ੍ਹੇ ਦਿਵਾਨ ਸੱਜਦਾ ਸੀ। ਮੈਂ ਉਸ ਸਮੇਂ ਗੁਰੂ ਤੇਗ ਬਹਾਦਰ ਹਸਪਤਾਲ ਦਾ ਮੈਡੀਕਲ ਸੁਪਰਡੰਟ ਸਾਂ ਜਿਸ ਕਾਰਨ ਪਹਿਲਾਂ ਇਤਲਾਹ ਦਿੱਤੀ ਜਾਂਦੀ ਸੀ ਤੇ ਦਿਵਾਨ ਵਾਲੀ ਥਾਂ ਦੀ ਸਾਫ਼-ਸਫਾਈ ਕਰਵਾ ਦਿੱਤੀ ਜਾਂਦੀ ਸੀ। ਸਾਡੇ ਮਨ ਵਿਚ ਇਹ ਜਗ੍ਹਾ ਨਾਮਧਾਰੀਆਂ ਨੂੰ ਦਿਵਾਉਣ ਦਾ ਵਿਚਾਰ ਆਇਆ ਤਾਂ ਜੋ ਢੁਕਵੀਂ ਯਾਦਗਾਰ ਸਥਾਪਤ ਕੀਤੀ ਜਾ ਸਕੇ। ਨਾਮਧਾਰੀ ਆਗੂਆਂ ਨੂੰ ਦਫ਼ਤਰ ਬੁਲਾ ਕੇ ਆਪਣੇ ਵਿਚਾਰਾਂ ਤੋਂ ਜਾਣੂੰ ਕਰਵਾਇਆ। ਹਸਪਤਾਲ ਦੇ ਦਫ਼ਤਰੋਂ ਅਰਜ਼ੀ ਟਾਈਪ ਕਰਵਾ ਕੇ ਨਾਮਧਾਰੀ ਸੰਪ੍ਰਦਾਇ ਨੂੰ ਇਹ ਜਗ੍ਹਾ ਦੇਣ ਦੀ ਸਿਫਾਰਸ਼ ਪਾ ਕੇ ਅਰਜ਼ੀ ਸਰਕਾਰ ਵੱਲ ਭੇਜੀ ਗਈ। ਜ਼ਮੀਨ ਇਨ੍ਹਾਂ ਨੂੰ ਮਿਲ ਗਈ ਜਿਥੇ ਇਨ੍ਹਾਂ ਨੇ ਆਪਣਾ ਅਸਥਾਨ ਕਾਇਮ ਕੀਤਾ। ਮੇਰਾ ਸੰਬੰਧ ਨਾਮਧਾਰੀਆਂ ਦੇ ਮਹਾਨ ਆਗੂ ਸੰਤ ਇੰਦਰ ਸਿੰਘ ਚੱਕਰਵਰਤੀ ਨਾਲ ਵੀ ਰਿਹਾ ਹੈ। ਉਹ ਕੁਝ ਸਮਾਂ ਬੀਮਾਰ ਰਹੇ ਤੇ ਹਸਪਤਾਲ ਵਿਚ ਉਨ੍ਹਾਂ ਨੂੰ ਯੋਗ ਥਾਂ ਦੇ ਕੇ ਉਨ੍ਹਾਂ ਦੀ ਸੇਵਾ-ਸੰਭਾਲ ਕੀਤੀ। ਉਨ੍ਹਾਂ ਮੈਨੂੰ ਆਪਣੇ ਮਹਾਂ-ਕਾਵਿ ਦੀ ਪੁਸਤਕ 'ਮਾਲਵਿੰਦਰ' ਭੇਂਟ ਕੀਤੀ ਸੀ। ਇਸ ਵਿਚ ਨਾਮਧਾਰੀ ਲਹਿਰ ਦੀ ਪੂਰੀ ਗਾਥਾ ਕਵਿਤਾ ਵਿਚ ਦਰਜ ਹੈ। ਇਸ ਪੁਸਤਕ ਵਿਚੋਂ ਮੈਨੂੰ ਕਈ ਨਵੀਆਂ ਗੱਲਾਂ ਦਾ ਗਿਆਨ ਪ੍ਰਾਪਤ ਹੋਇਆ। 1994 ਵਿਚ ਨਾਮਧਾਰੀ ਸਿੱਖਾਂ ਵਲੋਂ ਸਰਬ ਸੰਸਾਰ ਪੰਜਾਬੀ ਕਾਨਫਰੰਸ ਦਿੱਲੀ ਵਿਖੇ ਆਯੋਜਤ ਕੀਤੀ ਗਈ। ਇਸ ਵਿਚ ਮਹਾਰਾਜ ਜਗਜੀਤ ਸਿੰਘ ਜੀ, ਸ.ਹਰਵਿੰਦਰ ਸਿੰਘ ਹੰਸਪਾਲ, ਗਿਆਨੀ ਜ਼ੈਲ ਸਿੰਘ ਅਤੇ ਸ. ਸਵਰਨ ਸਿੰਘ ਆਦਿ ਵੀ ਹਾਜ਼ਰ ਸਨ। ਕਾਨਫਰੰਸ ਵਲੋਂ ਚੋਣਵੇਂ ਪੰਜਾਬੀਆਂ ਨੂੰ ਸਨਮਾਨਤ ਕੀਤਾ ਗਿਆ, ਜਿਨ੍ਹਾਂ ਵਿਚ ਮੇਰਾ ਨਾਂ ਵੀ ਸ਼ਾਮਲ ਸੀ। ਉਪਰੋਕਤ ਚੰਦ ਸਤਰਾਂ ਸੰਨ 1857 ਵਿਚ ਮਹਾਰਾਜ ਰਾਮ ਸਿੰਘ ਜੀ ਵਲੋਂ ਵਿਦੇਸ਼ੀ ਹਕੂਮਤ ਵਿਰੁੱਧ ਆਰੰਭੇ ਸੁਤੰਤਰਤਾ ਸੰਗਰਾਮ ਦੇ 150 ਵਰ੍ਹੇ ਪੂਰੇ ਹੋਣ ਨੂੰ ਸਮਰਪਿਤ ਹਨ। ■

# ਨਾਮਧਾਰੀ ਲਹਿਰ
# ਅੰਗਰੇਜ਼ੀ ਰਾਜ ਦੇ ਵਿਰੁੱਧ ਪਹਿਲਾ ਵਿਦਰੋਹ ਸੀ

✍ ਡਾ. ਮਹੀਪ ਸਿੰਘ

**ਗੁਰੂ ਰਾਮ ਸਿੰਘ ਅੱਗੇ ਦੋ ਮੰਤਵ ਬੜੇ ਸਪਸ਼ਟ ਸਨ। ਇਕ ਸਿੱਖ ਲਹਿਰ ਨੂੰ ਮੁੜ ਸੁਰਜੀਤ ਕਰਨਾ, ਉਨ੍ਹਾਂ ਵਿਚ ਆਏ ਪਤਿਤਪੁਣੇ ਦੇ ਰੁਝਾਨ ਨੂੰ ਠੱਲ੍ਹ ਪਾਉਣੀ, ਉਨ੍ਹਾਂ ਨੂੰ ਨਾਮ-ਬਾਣੀ ਨਾਲ ਜੋੜਨਾ, ਅੰਮ੍ਰਿਤ ਛਕਣ ਦੀ ਪਰੰਪਰਾ ਨੂੰ ਨਵਾਂ ਰੂਪ ਰੰਗ ਦੇਣਾ ਅਤੇ 'ਸੰਤ ਖਾਲਸਾ' ਦੇ ਤਸੱਵਰ ਰੂਪਮਾਨ ਕਰਨਾ।**

ਇਸ ਵਰ੍ਹੇ 1857 ਦੇ ਸਿਪਾਹੀ ਵਿਦਰੋਹ ਦੇ 150 ਵਰ੍ਹੇ ਪੂਰੇ ਹੋ ਰਹੇ ਹਨ ਅਤੇ ਸਾਰੇ ਦੇਸ਼ ਵਿਚ ਇਸ ਵਰ੍ਹੇ ਨੂੰ ਅੰਗਰੇਜ਼ੀ ਰਾਜ ਦੇ ਵਿਰੁੱਧ ਆਜ਼ਾਦੀ ਦੀ ਪਹਿਲੀ ਜੰਗ ਦੀ ਯਾਦ ਵਿਚ ਮਨਾਉਣ ਦੀਆਂ ਤਿਆਰੀਆਂ ਹੋ ਰਹੀਆਂ ਹਨ।

ਇਹ ਗੱਲ ਸਦਾ ਹੀ ਵਿਚਾਰ ਅਧੀਨ ਰਹੀ ਹੈ ਕਿ 1857 ਵਿੱਚ ਹੋਏ ਵਿਦਰੋਹ ਨੂੰ ਅੰਗਰੇਜ਼ੀ ਰਾਜ ਦੇ ਵਿਰੁੱਧ ਪਹਿਲੀ ਜੰਗੇ ਆਜ਼ਾਦੀ ਕਹਿਣਾ ਕਿੱਥੋਂ ਤੀਕ ਠੀਕ ਹੈ। ਸੰਸਾਰ ਵਿਚ ਜਿੱਥੇ ਵੀ ਆਜ਼ਾਦੀ ਲਈ ਜੰਗਾਂ ਲੜੀਆਂ ਗਈਆਂ ਹਨ, ਉੱਥੇ ਅਜਿਹੀ ਲਹਿਰ ਚਲਾਉਣ ਵਾਲਿਆਂ ਅੱਗੇ ਕੁਝ ਮਿਥੇ ਹੋਏ ਮੰਤਵ ਰਹੇ ਹਨ। ਉਨ੍ਹਾਂ ਨੇ ਆਪਣੇ ਜੱਥੇਬੰਦਕ ਢਾਂਚੇ ਵੀ ਉਸਾਰੇ ਹਨ ਅਤੇ ਮੰਤਵ ਦੀ ਪੂਰਤੀ ਲਈ ਪੂਰੀ ਵਿਉਂਤ ਨਾਲ ਕਦਮ ਚੁੱਕੇ ਹਨ। ਇਹੋ ਜਿਹਾ ਬੜਾ ਘੱਟ ਹੋਇਆ ਹੈ ਕਿ ਅਚਨਚੇਤ ਹੀ ਕਿਸੇ ਬੰਦੇ ਜਾਂ ਤਬਕੇ ਵਿਚ ਕਿਸੇ ਕਾਰਨ, ਅਸੰਤੋਸ਼ ਉਭਰਿਆ ਹੋਵੇ ਤੇ ਉਸਨੇ ਵੱਡੇ ਪੱਧਰ ਦੀ ਬਗਾਵਤ ਦਾ ਰੂਪ ਲੈ ਲਿਆ ਹੋਵੇ। ਫਿਰ ਅਜਿਹੀ ਬਗਾਵਤ ਕਿਸੇ ਵੱਡੇ ਮੰਤਵ ਦੇ ਰੂਪ ਵਿਚ ਬਦਲ ਗਈ ਹੋਵੇ।

1857 ਦਾ ਵਿਦਰੋਹ ਕਿਸੇ ਮਿੱਥੇ ਹੋਏ ਮੰਤਵ, ਉਸ ਲਈ ਸਿਰਜੀ ਹੋਈ ਜਥੇਬੰਦੀ ਅਤੇ ਕਿਸੇ ਆਗੂ ਦੀ ਰਹਿਨੁਮਾਈ ਵਿਚ ਲੜੀ ਗਈ ਜੰਗ ਨਹੀਂ ਸੀ। ਇਕ ਬ੍ਰਾਹਮਣ ਸਿਪਾਹੀ ਮੰਡਲ ਪਾਂਡੇ ਨੂੰ ਇਹ ਪਤਾ ਲੱਗਾ ਕਿ ਈਸਟ ਇੰਡੀਆ ਦੀ ਸਰਕਾਰ ਆਪਣੀ ਫੌਜ ਦੇ ਦੇਸੀ ਸਿਪਾਹੀਆਂ ਨੂੰ ਬੰਦੂਕਾਂ ਵਿਚ ਪਾਉਣ ਲਈ ਜਿਹੜੇ ਕਾਰਤੂਸ ਦਿੰਦੀ ਹੈ, ਜਿਨ੍ਹਾਂ ਨੂੰ ਮੂੰਹ ਨਾਲ ਕੱਟ ਕੇ, ਬੰਦੂਕਾਂ ਵਿਚ ਪਾਉਣਾ ਹੁੰਦਾ ਹੈ, ਉਸ ਵਿਚ ਗਊ ਦੀ ਚਰਬੀ ਲੱਗੀ ਹੁੰਦੀ ਹੈ। ਇਸ ਨਾਲ ਉਸਦੀ ਧਾਰਮਿਕ ਭਾਵਨਾ ਨੂੰ ਠੇਸ ਲੱਗੀ ਤੇ ਉਸਨੇ ਅਜਿਹੇ ਕਾਰਤੂਸਾਂ ਨੂੰ ਵਰਤਨ ਤੋਂ ਨਾਂਹ ਕਰ ਦਿੱਤੀ। ਪਿੱਛੋਂ ਇਹ ਗੱਲ ਵੀ ਫੈਲ ਗਈ ਕਿ ਅਜਿਹੇ ਕਾਰਤੂਸ ਵੀ ਹਨ ਜਿੰਨ੍ਹਾਂ ਵਿਚ ਸੂਰ ਦੀ ਚਰਬੀ ਲੱਗੀ ਹੋਈ ਹੈ। ਇਹ ਗੱਲ ਮੁਸਲਮਾਨ ਸਿਪਾਹੀਆਂ ਨੂੰ ਭੜਕਾਉਣ ਲਈ ਕਾਫੀ ਸੀ।

ਕੁਝ ਸਮੇਂ ਬਾਅਦ ਮੇਰਠ ਤੋਂ ਚੱਲੇ ਬਾਗੀ ਸਿਪਾਹੀਆਂ ਨੇ ਦਿੱਲੀ ਆ ਕੇ ਸ਼ਹਿਰ ਤੇ ਕਬਜ਼ਾ ਕਰ ਲਿਆ ਤੇ ਕਠਪੁਤਲੀ ਬੁੱਢੇ ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ ਜ਼ਫ਼ਰ ਨੂੰ ਗੱਦੀ ਤੇ ਬਿਠਾ ਕੇ ਉਸਦੀ ਰਹਿਨੁਮਾਈ ਦਾ ਐਲਾਨ ਕਰ ਦਿੱਤਾ। ਅੰਗਰੇਜ਼ਾਂ ਨੇ ਮਰਾਠਿਆਂ ਨੂੰ ਹਰਾ ਕੇ ਪੂਨਾ ਦੇ ਪੇਸ਼ਵਾ ਨਾਨਾ ਸਾਹਿਬ ਨੂੰ ਕਾਨਪੁਰ ਦੇ ਨੇੜੇ ਬਿਠੂਰ ਪਿੰਡ ਵਿਚ ਭੇਜ ਦਿੱਤਾ ਸੀ। ਬਾਗੀ ਸਿਪਾਹੀਆਂ ਨੇ ਨਿਰਵਾਸਿਤ ਪੇਸ਼ਵਾ ਨੂੰ ਆਪਣਾ ਲੀਡਰ ਮੰਨ ਲਿਆ। ਕੁੱਝ ਚਿਰ ਪਹਿਲਾਂ ਹੀ ਈਸਟ ਇੰਡੀਆ ਕੰਪਨੀ ਨੇ ਝਾਂਸੀ ਦੀ ਰਾਣੀ ਲੁਕਸ਼ਮੀ ਬਾਈ ਨੂੰ ਗੱਦੀਉਂ ਲਾਹ ਦਿੱਤਾ ਸੀ।

ਉਹ ਵੀ ਬਾਗੀ ਸਿਪਾਹੀਆਂ ਦੀ ਮੱਦਦ ਨਾਲ ਆਪਣੀ ਖੁੱਸੀ ਹੋਈ ਗੱਦੀ ਲੈਣ ਲਈ ਜੰਗ ਲਈ ਤਿਆਰ ਹੋ ਗਈ। ਕਮਾਲ

ਬਾਗੀ ਸਿਪਾਹੀ ਅੰਗਰੇਜ਼ਾਂ ਦੇ ਦੁਸ਼ਮਨ ਜ਼ਰੂਰ ਬਣ ਗਏ ਸਨ, ਪਰ ਉਨ੍ਹਾਂ ਅੱਗੇ ਜਾਂ ਉਨ੍ਹਾਂ ਦੇ ਆਗੂਆਂ ਅੱਗੇ ਇਹ ਸਾਫ ਨਹੀਂ ਸੀ ਕਿ ਅੰਗਰੇਜ਼ਾਂ ਨੂੰ ਇੱਥੋਂ ਕੱਢ ਕੇ ਕਿਸ ਤਰ੍ਹਾਂ ਦੀ ਰਾਜ ਬੁਣਤਰ ਬਣਾਉਣਗੇ। ਇਹ ਬਗਾਵਤ ਉੱਤਰ ਭਾਰਤ ਦੇ ਕੁਝ ਹਿੱਸੇ ਵਿਚ ਹੀ ਫੈਲੀ ਸੀ। ਬਾਗੀ ਸਿਪਾਹੀਆਂ ਤੇ ਉਨ੍ਹਾਂ ਦੇ ਆਗੂਆਂ ਵਿਚ ਨਾ ਕੋਈ ਜੱਥੇ ਬੰਦਕ ਢਾਂਚਾ ਬਣਿਆ ਸੀ, ਨਾ ਹੀ ਉਨ੍ਹਾਂ ਵਿਚ ਕੋਈ ਤਾਲਮੇਲ ਸੀ। ਆਮ ਲੋਕਾਂ ਵਿਚ ਇਸ ਬਗਾਵਤ ਬਾਰੇ ਕੋਈ ਚੇਤਨਾ ਨਹੀਂ ਸੀ। ਕੁਝ ਰਾਜ ਰਾਣਿਆਂ ਦੇ ਉਹ ਲੋਕੀ ਹੀ ਇਸ ਲਹਿਰ ਵਿਚ ਸ਼ਾਮਲ ਹੋਏ ਸਨ, ਜਿਨ੍ਹਾਂ ਦੇ ਰਾਜਾਂ ਨੂੰ ਅੰਗਰੇਜ਼ਾਂ ਨੇ ਆਪਣੇ ਕਬਜ਼ੇ ਵਿਚ ਲੈ ਲਿਆ ਸੀ। ਦੇਸ਼ ਦੀਆਂ ਸਾਰੀਆਂ ਵੱਡੀਆਂ ਦੇਸੀ ਰਿਆਸਤਾਂ ਦੇ ਰਾਜੇ-ਨਵਾਬ ਅੰਗਰੇਜ਼ਾਂ ਦੇ ਹਿਮਾਇਤੀ ਬਣ ਕੇ ਉਨ੍ਹਾਂ ਦੀ ਮਦਦ ਕਰ ਰਹੇ ਹਨ।

ਪਰ ਉਸੇ ਵੇਲੇ ਹੋਂਦ ਵਿਚ ਆਈ ਨਾਮਧਾਰੀ (ਕੂਕਾ) ਲਹਿਰ ਦੇ ਸਾਹਮਣੇ ਪੂਰਾ ਤੇ ਸਪਸ਼ਟ ਮੰਤਵ ਸੀ। ਕੁਝ ਵਰ੍ਹੇ ਪਹਿਲਾਂ ਹੀ ਪੰਜਾਬ ਤੋਂ ਸਿੱਖਾਂ ਦਾ ਰਾਜ ਖ਼ਤਮ ਹੋਇਆ। ਇਹ ਸਭ ਕੁਝ ਗੁਰੂ ਰਾਮ ਸਿੰਘ ਦੀਆਂ ਅੱਖਾਂ ਦੇ ਸਾਹਮਣੇ ਵਾਪਰਿਆ ਸੀ। ਆਪਸੀ ਫੁੱਟ ਤੇ ਨਸ਼ਿਆਂ ਦੀ ਵਰਤੋਂ ਕਰਕੇ ਸਿੱਖਾਂ ਵਿਚ ਬੇਅੰਤ ਗਿਰਾਵਟ ਆ ਗਈ ਸੀ। ਇਸ ਦਾ ਨਤੀਜਾ ਇਹ ਨਿਕਲਿਆ ਸੀ ਕਿ ਚਹੁੰ ਪਾਸੇ ਪਤਿਤਪੁਣਾ ਵਧਦਾ ਜਾ ਰਿਹਾ ਸੀ ਤੇ ਸਿੱਖਾਂ ਦੀ ਗਿਣਤੀ ਲਗਾਤਾਰ ਘੱਟਦੀ ਜਾ ਰਹੀ ਸੀ। ਉਸ ਵੇਲੇ ਦੇ ਈਸਾਈ ਪਾਦਰੀਆਂ ਨੇ ਇਹ ਪੇਸ਼ੀਨਗੋਈ ਕਰਨੀ ਆਰੰਭ ਕਰ ਦਿੱਤੀ ਸੀ ਕਿ ਕੁਝ ਚਿਰ ਪਿੱਛੋਂ ਸਿੱਖੀ-ਲਹਿਰ ਖ਼ਤਮ ਹੋ ਜਾਏਗੀ ਤੇ ਇਹ ਸਿਰਫ ਇਤਿਹਾਸ ਦੇ ਪੰਨਿਆਂ ਵਿਚ ਹੀ ਰਹਿ ਜਾਏਗੀ।

ਗੁਰੂ ਰਾਮ ਸਿੰਘ ਅੱਗੇ ਦੋ ਮੰਤਵ ਬੜੇ ਸਪਸ਼ਟ ਸਨ। ਇਕ ਸਿੱਖ ਲਹਿਰ ਨੂੰ ਮੁੜ ਸੁਰਜੀਤ ਕਰਨਾ, ਉਨ੍ਹਾਂ ਵਿਚ ਆਏ ਪਤਿਤਪੁਣੇ ਦੇ ਰੁਝਾਨ ਨੂੰ ਠੱਲ੍ਹ ਪਾਉਣੀ, ਉਨ੍ਹਾਂ ਨੂੰ ਨਾਮ-ਬਾਣੀ ਨਾਲ ਜੋੜਨਾ, ਅੰਮ੍ਰਿਤ ਛਕਣ ਦੀ ਪਰੰਪਰਾ ਨੂੰ ਨਵਾਂ ਰੂਪ ਰੰਗ ਦੇਣਾ ਅਤੇ 'ਸੰਤ ਖਾਲਸਾ' ਦੇ ਤਸੱਵਰ ਰੂਪਮਾਨ ਕਰਨਾ।

ਪੰਜਾਬ ਵਿਚ ਸਿੱਖ ਰਾਜ ਵੇਲੇ ਹੀ, ਲੁਧਿਆਣੇ ਵਿਚ, ਜੋ ਸਿੱਖ ਰਾਜ ਦਾ ਹਿੱਸਾ ਨਹੀਂ ਸੀ, ਈਸਾਈ ਮਿਸ਼ਨਰੀ ਆ ਗਏ ਸਨ ਅਤੇ ਈਸਾਈਅਤ ਦਾ ਪ੍ਰਚਾਰ ਸ਼ੁਰੂ ਹੋ ਗਿਆ ਸੀ। ਪੂਰੇ ਪੰਜਾਬ ਤੇ ਕਬਜ਼ਾ ਹੋ ਜਾਣ ਪਿੱਛੋਂ ਸਾਰੇ ਪੰਜਾਬ ਵਿਚ ਈਸਾਈਆਂ ਦੀਆਂ ਸਰਗਰਮੀਆਂ ਤੇਜ਼ ਹੋ ਗਈਆਂ ਸਨ ਤੇ ਅੰਗਰੇਜ਼ੀ ਸਕੂਲ ਖੁਲ੍ਹਣੇ ਸ਼ੁਰੂ ਹੋ ਗਏ ਸਨ। ਸਿੱਖ ਰਾਜ ਵਿਚ ਗਊਕੁਸ਼ੀ ਤੇ ਪੂਰੀ ਰੋਕ ਲੱਗੀ ਹੋਈ ਸੀ। ਅੰਗਰੇਜ਼ਾਂ ਦੇ ਰਾਜ ਵਿਚ ਥਾਂ-ਥਾਂ ਤੇ ਬੁੱਚੜਖ਼ਾਨੇ ਖੁਲ੍ਹਣੇ ਸ਼ੁਰੂ ਹੋ ਗਏ ਸਨ। ਇਹ ਗੱਲ ਲੋਕਾਂ ਦੀ ਆਸਥਾ ਲਈ ਸਿੱਧੀ ਵੰਗਾਰ ਸੀ।

ਗੁਰੂ ਰਾਮ ਸਿੰਘ ਜੀ ਨੇ ਮਹਿਸੂਸ ਕਰ ਲਿਆ ਸੀ ਕਿ ਇਨ੍ਹਾਂ ਸਾਰੀਆਂ ਗੱਲਾਂ ਦੀ ਜੜ੍ਹ ਵਿਦੇਸ਼ੀ ਹਕੂਮਤ ਹੈ ਜੋ ਏਥੇ ਦੇ ਲੋਕਾਂ ਨੂੰ ਆਪਣੇ ਧਰਮ ਅਤੇ ਵਿਰਸੇ ਤੋਂ ਤੋੜ ਕੇ ਅੰਗਰੇਜ਼ੀ ਰੂਪ ਵਿਚ ਰੰਗਣਾ ਚਾਹੁੰਦੀ ਹੈ। ਇਸ ਤਰ੍ਹਾਂ ਅੰਗਰੇਜ਼ੀ ਰਾਜ ਨੂੰ ਕਮਜ਼ੋਰ ਕਰਨਾ ਉਨ੍ਹਾਂ ਦਾ ਦੂਜਾ ਵੱਡਾ ਮਨ ਬਣ ਗਿਆ। ਉਨ੍ਹਾਂ ਨੇ ਆਪਣਾ ਜਥੇਬੰਦਕ ਢਾਂਚਾ ਉਸਾਰਨ ਲਈ ਪੰਜਾਬ ਨੂੰ 22 ਖੇਤਰਾਂ ਵਿਚ ਵੰਡ ਕੇ 22 ਸੂਬੇ ਨਿਯੁਕਤ ਕੀਤੇ ਜਿਹੜੇ ਗੁਰੂ ਰਾਮ ਸਿੰਘ ਦੇ ਮਿਸ਼ਨ ਦੇ ਮੰਤਵ ਪ੍ਰਤੀ ਲੋਕਾਂ ਨੂੰ ਜਾਗਰੂਕ ਬਣਾਉਂਦੇ ਸਨ। ਆਜ਼ਾਦੀ ਦੀ ਲੜਾਈ ਦੀ ਤਿਆਰੀ ਲਈ ਉਨ੍ਹਾਂ ਨੇ ਕੁਝ ਦੇਸੀ ਰਿਆਸਤਾਂ ਅਤੇ ਨਾਲ ਦੇ ਮੁਲਕਾਂ ਨਾਲ ਸੰਬੰਧ ਕਾਇਮ ਕੀਤੇ। ਕਸ਼ਮੀਰ ਦੇ ਮਹਾਰਾਜਾ ਰਣਵੀਰ ਸਿੰਘ ਦੀ ਸੈਨਾ ਵਿਚ ਕੂਕੇ ਸਿੱਖਾਂ ਨੇ ਭਰਤੀ ਹੋਣਾ ਸ਼ੁਰੂ ਕਰ ਦਿੱਤਾ ਤੇ ਉੱਥੇ ਉਨ੍ਹਾਂ ਦੀ ਇਕ ਰੈਜੀਮੈਂਟ ਵੀ ਬਣ ਗਈ।

ਗੁਰੂ ਰਾਮ ਸਿੰਘ ਨੇ ਨੇਪਾਲ ਦੇ ਪ੍ਰਧਾਨ ਮੰਤਰੀ ਰਾਣਾ ਜੰਗ ਬਹਾਦੁਰ ਨਾਲ ਵੀ ਸੰਬੰਧ ਕਾਇਮ ਕੀਤੇ। ਆਪਣੇ ਦੋ ਸੂਬਿਆਂ-ਸਾਹਿਬ ਸਿੰਘ ਤੇ ਬਾਬਾ ਕਾਨ੍ਹ ਸਿੰਘ ਨਿਹੰਗ ਨੂੰ ਆਪਣੇ ਦੂਤ ਦੇ ਰੂਪ ਵਿਚ ਨੇਪਾਲ ਭੇਜਿਆ। ਇਸੇ ਤਰ੍ਹਾਂ ਉਨ੍ਹਾਂ ਨੇ ਕਾਬੁਲ ਦੇ ਅਮੀਰ ਨਾਲ ਵੀ ਸਾਂਝ ਪੈਦਾ ਕੀਤੀ।

ਪੰਜਾਬ ਦੇ ਲੋਕਾਂ ਦੇ ਮਨਾਂ ਵਿਚ ਇਹ ਗਲ ਚਿਰੋਕਣੀ ਵੱਸੀ ਹੋਈ ਸੀ ਕਿ ਇਕ ਦਿਨ ਰੂਸ ਪੰਜਾਬ ਵਿਚ ਆ ਵੜੇਗਾ। ਇੱਥੇ ਇਕ ਅਖਾਣ ਵੀ ਮਸ਼ਹੂਰ ਰਿਹਾ ਹੈ- 'ਜਦ ਰੂਸ ਪੰਜਾਬੇ ਆਵੇ, ਰੁਪਏ ਸੇਰ ਅੰਨ ਵਿਕਾਵੇ।' ਇਸ ਗੱਲ ਦਾ ਅਹਿਸਾਸ ਇੱਥੇ ਰਿਹਾ ਹੈ ਕਿ ਅੰਗਰੇਜ਼ਾਂ ਦੇ ਖਿਲਾਫ ਲੜਨ ਲਈ ਰੂਸ ਵਰਗੀ ਵੱਡੀ ਤਾਕਤ ਬੜੀ ਮੱਦਦਗਾਰ ਸਾਬਿਤ ਹੋ ਸਕਦੀ ਹੈ। ਮਹਾਰਾਜਾ ਦਲੀਪ ਸਿੰਘ ਨੇ ਵੀ ਇਕ ਵਾਰ ਅਗਰੇਜ਼ਾਂ ਤੋਂ ਆਪਣਾ ਰਾਜ ਵਾਪਸ ਲੈਣ ਲਈ ਰੂਸ ਨਾਲ ਰਾਬਤਾ ਕਾਇਮ ਕਰਨ ਦਾ ਯਤਨ ਕੀਤਾ ਸੀ।

ਗੁਰੂ ਰਾਮ ਸਿੰਘ ਨੇ ਇਕ ਪੱਤਰ ਰੂਸ ਦੇ ਸਮਰਾਟ ਜ਼ਾਰ ਨੂੰ ਲਿਖਿਆ ਸੀ। ਰੂਸ ਦੇ ਸਰਕਾਰੀ ਦਸਤਾਵੇਜ਼ਾਂ ਵਿਚ ਗੁਰਮੁਖੀ ਅੱਖਰਾਂ ਵਿਚ ਲਿਖਿਆ ਇਹ ਪੱਤਰ ਅੱਜ ਵੀ ਸੁਰੱਖਿਅਤ ਹੈ। ਇਸ ਪੱਤਰ ਵਿਚ ਗੁਰੂ ਰਾਮ ਸਿੰਘ ਨੇ ਜ਼ਾਰ ਨੂੰ ਅੰਗਰੇਜ਼ੀ ਰਾਜ ਤੋਂ ਮੁਕਤ ਕਰਾਉਣ ਲਈ ਪੰਜਾਬ ਆਉਣ ਦਾ ਸੱਦਾ ਦਿੱਤਾ ਸੀ ਤੇ ਇਹ ਭਰੋਸਾ ਦਿੱਤਾ ਸੀ ਕਿ ਇੱਥੇ ਸੰਤ ਖਾਲਸਾ ਦੀ ਜੁਝਾਰੂ ਫੌਜ ਤਿਆਰ ਮਿਲੇਗੀ।

ਗੁਰੂ ਰਾਮ ਸਿੰਘ ਨੇ ਆਪਣੀ ਮੁਹਿੰਮ ਨੂੰ ਅੰਤਰਰਾਸ਼ਟਰੀ ਪੱਧਰ ਤੇ ਉਸਾਰਨ ਦਾ ਯਤਨ ਕੀਤਾ ਸੀ। ਉਸ ਵੇਲੇ ਆਪਣੇ ਢੰਗ ਦੀ ਇਹ ਇਕ ਨਿਵੇਕਲੀ ਪਹਿਲ ਸੀ। ਨਾਮਧਾਰੀ ਲਹਿਰ ਅਚਨਚੇਤ ਉਭਰੀ ਹੋਈ ਲਹਿਰ ਨਹੀਂ ਸੀ, ਜਿਵੇਂ 1857 ਦੀ ਸਿਪਾਹੀ ਬਗ਼ਾਵਤ ਸੀ। ਇਸ ਲਹਿਰ ਪਿੱਛੇ ਇਸਦੇ ਆਗੂ ਦੀ ਦੂਰ ਤੀਕ ਵੇਖਣ ਵਾਲੀ ਦ੍ਰਿਸ਼ਟੀ ਸੀ ਅਤੇ ਆਪਣੇ ਕਾਰਜ ਦੀ ਪੂਰਤੀ ਲਈ ਪੂਰੀ ਵਿਉਂਤਬੰਦੀ ਸੀ।

ਅੰਗਰੇਜ਼ ਇਸ ਦੇਸ਼ ਉੱਤੇ ਹਕੂਮਤ ਤੇ ਕਰਦਾ ਹੀ ਸੀ, ਏਥੋਂ ਮਾਲੀ ਹਾਲਤ ਨੂੰ ਵਿਗਾੜਨ, ਏਥੋਂ ਦੇ ਬੁਨਿਆਦੀ ਉਦਯੋਗਾਂ ਨੂੰ ਨਸ਼ਟ ਕਰਨ ਅਤੇ ਇੱਥੋਂ ਕੱਚਾ ਮਾਲ ਲੈ ਕੇ ਇੰਗਲੈਂਡ ਭੇਜਣਾ ਵੀ ਉਸਦਾ ਮੰਤਵ ਸੀ। ਇੰਗਲੈਂਡ ਤੋਂ ਉੱਥੋਂ ਦੀਆਂ ਬਣੀਆਂ ਵਸਤਾਂ ਨੂੰ ਏਥੋਂ ਦੇ ਬਾਜਾਰਾਂ ਵਿਚ ਭੇਜਣ ਅਤੇ ਅੰਨ੍ਹੀ ਕਮਾਈ ਕਰਨ ਦੀ ਉਸਦੀ ਯੋਜਨਾ ਸੀ।

ਗੁਰੂ ਰਾਮ ਸਿੰਘ ਨੇ ਅੰਗਰੇਜ਼ੀ ਸਰਕਾਰ ਦੀ ਇਸ ਚਾਲ ਨੂੰ ਸਮਝਿਆ ਅਤੇ ਵਿਦੇਸ਼ੀ ਵਸਤਾਂ ਦੀ ਵਰਤੋਂ ਦੇ ਬਹਿਸ਼ਕਾਰ ਦਾ ਖੁਲ੍ਹਾ ਐਲਾਨ ਕੀਤਾ। ਉਨ੍ਹਾਂ ਨੇ ਹੁਕਮ ਦਿੱਤਾ ਕਿ ਲੋਕੀਂ ਵਿਲਾਇਤ ਵਿਚੋਂ ਬਣੀ ਕਿਸੇ ਵੀ ਵਸਤੂ ਦੀ ਵਰਤੋਂ ਨਾ ਕਰਨ। ਉਹ ਆਪਣੇ ਬੱਚਿਆਂ ਨੂੰ ਅੰਗਰੇਜ਼ੀ ਸਕੂਲਾਂ ਵਿਚ ਨਾ ਪੜ੍ਹਾਉਣ। ਅੰਗਰੇਜ਼ਾਂ ਵੱਲੋਂ, ਸਿਰਜੀ ਡਾਕ ਪ੍ਰਣਾਲੀ ਦਾ ਬਹਿਸ਼ਕਾਰ ਕਰਨ। ਆਪਣੇ ਝਗੜੇ ਨਿਪਟਾਉਣ ਲਈ ਅੰਗਰੇਜ਼ਾਂ ਵੱਲੋ ਬਣਾਈਆਂ ਅਦਾਲਤਾਂ ਵਿਚ ਨਾ ਜਾਣ, ਸਗੋਂ ਆਪਣੀ ਬਣਾਈਆਂ ਪੰਚਾਇਤਾਂ ਵਿਚ ਹੀ ਉਸਦੇ ਫੈਸਲੇ ਕਰਨ।

ਵਿਦੇਸ਼ੀ ਚੀਜ਼ਾਂ ਦੇ ਬਹਿਸ਼ਕਾਰ ਅਤੇ ਵਿਦੇਸ਼ੀ ਹਕੂਮਤ ਨਾਲ ਪੂਰੀ ਤਰ੍ਹਾਂ ਨਾ-ਮਿਲਵਰਤਨ ਜਿਹੇ ਹਥਿਆਰਾਂ ਦੀ ਵਰਤੋਂ ਉਸ ਵੇਲੇ ਦੀ ਅਨੋਖੀ ਸੋਚ ਸੀ। ਤਕਰੀਬਨ 3 ਦਹਾਕਿਆਂ ਪਿੱਛੋਂ ਮਹਾਤਮਾਂ ਗਾਂਧੀ ਨੇ ਇਨ੍ਹਾਂ ਹਥਿਆਰਾਂ ਨੂੰ ਦੇਸ਼ ਦੀ ਆਜ਼ਾਦੀ ਲਈ ਵਰਤਿਆ ਅਤੇ ਪੂਰੇ ਦੇਸ਼ ਵਿਚ ਜਨ-ਜਾਗ੍ਰਿਤੀ ਦੀ ਕਾਮਯਾਬ ਮੁਹਿੰਮ ਚਲਾਈ।

ਕੋਈ ਵੀ ਲਹਿਰ ਆਪਣੇ ਮੰਤਵ ਤੱਕ ਪੁੱਜਣ ਵਿਚ ਲੰਮਾ ਵਕਤ ਲੈਂਦੀ ਹੈ। ਉਹ ਅਣਗਿਣਤ ਕੁਰਬਾਨੀਆਂ ਲੈਂਦੀ ਹੈ। ਅਜਿਹੀ ਲੜਾਈ ਲੜਨ ਵਾਲੇ ਸੰਗਰਾਮੀ ਆਪਣੀਆਂ ਜਾਨਾਂ ਵਾਰਦੇ ਹਨ, ਜੇਲ੍ਹਾਂ ਕੱਟਦੇ ਹਨ, ਪੁਲਿਸ ਤੇ ਫੌਜ਼ ਦਾ ਤਸ਼ੱਦਦ ਸਹਿੰਦੇ ਹਨ ਅਤੇ ਅਨੇਕ ਤਰ੍ਹਾਂ ਦੇ ਕਸ਼ਟ ਸਹਾਰਦੇ ਹਨ। ਕੂਕਿਆਂ ਨਾਲ ਵੀ ਇਹ ਸਭ ਕੁਝ ਹੋਇਆ। ਉਹ ਫਾਂਸੀਆਂ ਤੇ ਚੜ੍ਹੇ, ਤੋਪਾਂ ਨਾਲ ਉਡਾਏ ਗਏ, ਬੜੇ ਸਾਰੇ ਲੋਕਾਂ ਨੂੰ ਜੇਲ੍ਹਾਂ ਵਿਚ ਸੁੱਟਿਆ ਗਿਆ। ਆਪ ਗੁਰੂ ਰਾਮ ਸਿੰਘ ਨੂੰ ਅੰਗਰੇਜ਼ਾਂ ਨੇ ਕੈਦ ਕਰਕੇ ਬਰਮਾਂ ਭੇਜ ਦਿਤਾ।

ਕਿਸੇ ਵੀ ਲਹਿਰ ਨੇ ਆਉਣ ਵਾਲੀਆਂ ਪੀੜ੍ਹੀਆਂ ਤੇ ਕੀ ਅਸਰ ਛੱਡਿਆ ਹੈ, ਇਹ ਵੇਖਣਾ ਮਹੱਤਵਪੂਰਨ ਹੈ। ਨਾਮਧਾਰੀ ਲਹਿਰ ਉਨੀਂਵੀਂ ਸਦੀ ਦੇ ਅਖੀਰਲੇ ਵਰ੍ਹਿਆਂ ਵਿਚ ਜਨਮੀ ਤੇ ਦਬਾਈ ਗਈ। ਪਰ ਉਸਨੇ ਅਗਲੀ ਸਦੀ ਵਿਚ ਉਭਰੇ ਆਜ਼ਾਦੀ ਪ੍ਰਾਪਤ ਕਰਨ ਦੇ ਯਤਨਾਂ ਉੱਤੇ ਡੂੰਘਾ ਅਸਰ ਪਾਇਆ। ਗਾਂਧੀ ਜੀ ਦੀ ਨਾ-ਮਿਲਵਰਤਨ ਅਤੇ ਵਿਦੇਸ਼ੀ ਚੀਜ਼ਾਂ ਦੇ ਬਹਿਸ਼ਕਾਰ ਦੀ ਮੁਹਿੰਮ ਪੂਰੀ ਤਰ੍ਹਾਂ ਨਾਮਧਾਰੀ ਲਹਿਰ ਤੋਂ ਪ੍ਰਭਾਵਿਤ ਸੀ।

ਅਮਰੀਕਾ ਵਿਚ ਵੀਹਵੀਂ ਸਦੀ ਦੇ ਪਹਿਲੇ-ਦੂਜੇ ਦਹਾਕੇ ਵਿਚ ਉਭਰੀ 'ਗ਼ਦਰ' ਲਹਿਰ ਉਤੇ ਨਾਮਧਾਰੀ ਲਹਿਰ ਦਾ ਪੂਰਾ ਅਸਰ ਸੀ। ਇਸ ਲਹਿਰ ਦੇ ਮੋਢੀ ਬਾਬਾ ਸੋਹਨ ਸਿੰਘ ਭਕਨਾ ਦਾ ਪਿਛੋਕੜ ਨਾਮਧਾਰੀ ਸੀ। 1920 ਦੇ ਦਹਾਕੇ ਵਿਚ ਪੰਜਾਬ ਵਿਚ ਜਨਮੀ ਗੁਰਦੁਆਰਾ ਸੁਧਾਰ ਲਹਿਰ ਵਿਚ ਅਕਾਲੀਆਂ ਨੇ ਜਿਸ ਤਰ੍ਹਾਂ ਸ਼ਾਂਤਮਈ ਰਹਿ ਕੇ ਲਾਠੀਆਂ-ਗੋਲੀਆਂ ਖਾਧੀਆਂ ਸਨ ਅਤੇ ਸੰਜਮ ਵਰਤਿਆ ਸੀ, ਉਸਦੀ ਪ੍ਰੇਰਨਾ ਵੀ ਨਾਮਧਾਰੀ ਲਹਿਰ ਸੀ।

1857 ਦਾ ਸਿਪਾਹੀ ਵਿਦਰੋਹ ਅਤੇ ਨਾਮਧਾਰੀ ਲਹਿਰ ਇੱਕੋ ਵਰ੍ਹੇ ਦੀਆਂ ਮੁਹਿੰਮਾਂ ਸਨ। ਇਸ ਦੇਸ਼ ਵਿਚ ਸਿਪਾਹੀ ਵਿਦਰੋਹ ਨੂੰ ਬੜਾ ਵਡਿਆਇਆ ਜਾਂਦਾ ਹੈ, ਉਸਨੂੰ ਅੰਗਰੇਜ਼ਾਂ ਦੇ ਖਿਲਾਫ ਪਹਿਲਾ ਸੁਤੰਤਰਤਾ-ਸੰਘਰਸ਼ ਕਿਹਾ ਜਾਂਦਾ ਹੈ। ਨਾਮਧਾਰੀ ਲਹਿਰ, ਜੋ ਸਹੀ ਅਰਥਾਂ ਵਿਚ ਪਹਿਲਾ ਸੁਤੰਤਰਤਾ ਸੰਗਰਾਮ ਸੀ, ਨੂੰ ਉਸ ਤਰ੍ਹਾਂ ਯਾਦ ਨਹੀਂ ਕੀਤਾ ਜਾਂਦਾ, ਜਿਸ ਤਰ੍ਹਾਂ ਕਰਨਾ ਚਾਹੀਦਾ ਹੈ। ਲੋਕਾਂ ਨੂੰ ਇਸ ਬਾਰੇ ਜਾਗਰੂਕ ਕਰਨ ਦੀ ਬੜੀ ਲੋੜ ਹੈ। ■

# ਆਤਮਕ ਪੁਨਰ-ਉਥਾਨ ਦੀ ਲਹਿਰ

ਡਾ. ਕਰਨਜੀਤ ਸਿੰਘ

***ਬਾਬਾ ਬਾਲਕ ਸਿੰਘ ਪੇਸ਼ਾਵਰ ਦੇ ਇਲਾਕੇ ਵਿਚ ਬਹੁਤ ਵੱਡੇ ਮਹਾਂਪੁਰਖ ਤੇ ਭਜਨੀਕ ਵਿਅਕਤੀ ਸਨ। ਦੂਜੇ ਪਾਸੇ ਬਾਬਾ ਰਾਮ ਸਿੰਘ ਵੀ ਬੜੇ ਪੱਕੇ ਨਿਤਨੇਮੀ ਅਤੇ ਉਚ ਆਚਰਣ ਦੇ ਸਵਾਮੀ ਸਨ ਜਿਨ੍ਹਾਂ ਨੂੰ ਬਚਪਨ ਵਿਚ ਹੀ ਉਹਨਾਂ ਦੀ ਮਾਤਾ ਸਦਾ ਕੌਰ ਜੀ ਨੇ ਗੁਰਬਾਣੀ ਤੇ ਗੁਰੂ ਇਤਿਹਾਸ ਨਾਲ ਜੋੜ ਰਖਿਆ ਸੀ ਅਤੇ ਉਹਨਾਂ ਦੇ ਦਿਲ ਦਿਮਾਗ਼ ਵਿੱਚ ਧਰਮ ਤੇ ਨੈਤਿਕਤਾ ਪ੍ਰਤੀ ਸਮਰਪਨ ਦੀ ਭਾਵਨਾ ਪੈਦਾ ਕਰ ਦਿਤੀ ਸੀ।***

19ਵੀਂ ਸਦੀ ਦੇ 40ਵਿਆਂ ਅਤੇ 50ਵਿਆਂ ਦੇ ਦਹਾਕੇ ਭਾਰਤ ਦੇ ਇਤਿਹਾਸ ਵਿੱਚ ਆਮ ਕਰਕੇ ਅਤੇ ਪੰਜਾਬ ਦੇ ਇਤਿਹਾਸ ਵਿੱਚ ਖਾਸ ਕਰਕੇ ਉਚੇਚਾ ਮਹੱਤਵ ਰੱਖਦੇ ਹਨ। ਇਹਨਾਂ ਕੁਝ ਵਰ੍ਹਿਆਂ ਵਿੱਚ ਦੇਸ ਦੇ ਇਤਿਹਾਸ ਨੇ ਇਕ ਅਜਿਹਾ ਮੋੜ ਕੱਟਿਆ ਹੈ ਜਿਸਦੇ ਬੜੇ ਦੂਰ-ਰਸ ਨਤੀਜੇ ਸਾਹਮਣੇ ਆਏ। ਇਸ ਦਾ ਸਦਕਾ ਦੇਸ ਦੇ ਸਮਾਜਕ, ਭਾਈਚਾਰਕ ਅਤੇ ਧਾਰਮਿਕ ਜੀਵਨ ਉਤੇ ਬੜਾ ਡੂੰਘਾ ਪ੍ਰਭਾਵ ਪਿਆ ਅਤੇ ਆਰਥਕ ਤੇ ਰਾਜਨੀਤਕ ਜੀਵਨ ਨੂੰ ਇਕ ਨਵੀਂ ਦਿਸ਼ਾ ਪ੍ਰਾਪਤ ਹੋਈ।

ਪਹਿਲੀ ਅਹਿਮ ਘਟਨਾ ਜਿਸਦਾ ਇਤਿਹਾਸਕਾਰਾਂ ਨੇ ਬੜਾ ਭਰਵਾਂ ਨੋਟਿਸ ਲਿਆ ਉਸ ਨੂੰ 1857 ਦੇ ਗ਼ਦਰ ਜਾਂ ਆਜ਼ਾਦੀ ਦੀ ਪਹਿਲੀ ਜੰਗ ਆਖਿਆ ਜਾਂਦਾ ਹੈ। ਇਸ ਦਾ ਮੁਖ ਕਾਰਨ ਸੀ ਅੰਗ੍ਰੇਜ਼ ਸਰਕਾਰ ਦੀਆਂ ਉਹ ਨਵੀਆਂ ਨੀਤੀਆਂ ਅਤੇ ਉਹਨਾਂ ਨੂੰ ਲਾਗੂ ਕਰਨ ਲਈ ਪਾਸ ਕੀਤੇ ਕਾਨੂੰਨ ਜਿਨ੍ਹਾਂ ਨੂੰ ਭਾਰਤ ਦੇ ਸਭ ਹਲਕਿਆਂ ਵਿਚ ਆਪਣੇ ਧਰਮ, ਮਰਯਾਦਾ ਅਤੇ ਆਰਥਕ ਹਿਤਾਂ ਦੇ ਵਿਰੁਧ ਸਮਝਿਆ ਗਿਆ ਸੀ। ਵੈਸੇ ਇਹ ਬਹੁਤਾ ਕਰਕੇ ਸਾਮੰਤੀ ਤੱਤਾਂ ਦੀ ਬਗ਼ਾਵਤ ਹੀ ਸੀ ਜਿਹੜੇ ਆਪਣੀ ਖੁੱਸੀ ਸ਼ਕਤੀ ਅਤੇ ਵਕਾਰ ਨੂੰ ਮੁੜ ਬਹਾਲ ਕਰਨਾ ਚਾਹੁੰਦੇ ਸਨ। ਆਮ ਲੋਕਾਂ ਦਾ ਜਿਹੜੇ ਪੀੜ੍ਹੀਆਂ ਤੋਂ ਰਾਜੇ ਰਜਵਾੜਿਆਂ ਦੇ ਦਮਨ ਦਾ ਸ਼ਿਕਾਰ ਹੁੰਦੇ ਆ ਰਹੇ ਸਨ ਇਸ ਨੂੰ ਕੋਈ ਸਮਰਥਨ ਨਹੀਂ ਸੀ ਮਿਲ ਸਕਿਆ। 10 ਮਈ 1857 ਨੂੰ ਮੇਰਠ ਛਾਉਣੀ ਦੇ ਸਿਪਾਹੀਆਂ ਦੀ ਬਗ਼ਾਵਤ ਕਈ ਕਾਰਨਾਂ ਸਦਕਾ ਸਫਲ ਨਾ ਹੋ ਸਕੀ ਅਤੇ ਦਬਾ ਦਿੱਤੀ ਗਈ। ਸਭ ਤੋਂ ਵੱਡਾ ਕਾਰਨ ਸੀ ਸੰਗਠਨ ਦੀ ਕਮਜ਼ੋਰੀ ਅਤੇ ਲੋਕਾਂ ਦੇ ਖੇਤਰੀ ਤੇ ਧਾਰਮਿਕ ਵਖਰੇਵੇਂ ਤੇ ਮਤਭੇਦ। ਪਰ ਪੰਜਾਬ ਦੀ ਸਥਿਤੀ ਕੁੱਝ ਵੱਖਰੀ ਸੀ। ਇਕ ਤਾਂ ਸਿੱਖ ਸਿਪਾਹੀ ਭਾਰਤੀ, ਜਿਨ੍ਹਾਂ ਨੂੰ ਉਹ 'ਪੂਰਬੀਏ' ਕਹਿੰਦੇ ਸਨ, ਸਿਪਾਹੀਆਂ ਦੇ ਖਿਲਾਫ ਸਨ। ਦੂਜੇ ਸਿੱਖਾਂ ਦਾ ਇਕ ਹਿੱਸਾ ਆਪਣੇ ਖੁੱਸੇ ਰਾਜ ਦੀ ਬਹਾਲੀ ਲਈ ਜੂਆ ਖੇਡ ਰਿਹਾ ਸੀ। ਅਤੇ ਇਕ ਹਿੱਸਾ ਅੰਗ੍ਰੇਜ਼ਾਂ ਨਾਲ ਰਲਿਆ ਹੋਇਆ ਸੀ। ਇਹ ਬਗ਼ਾਵਤ ਤਾਂ ਦਬਾ ਦਿੱਤੀ ਗਈ ਪਰ ਲੋਕਾਂ ਦੇ ਮਨ ਵਿੱਚ ਆਜ਼ਾਦੀ ਦੀ ਜੋਤ ਪ੍ਰਜਵਲਤ ਜ਼ਰੂਰ ਹੋ ਗਈ।

ਪੰਜਾਬ ਵਿੱਚ ਦਰਅਸਲ ਇਸ ਤੋਂ ਪਹਿਲਾਂ ਬੜਾ ਅਹਿਮ ਘਟਨਾ-ਕ੍ਰਮ ਵਾਪਰ ਚੁਕਿਆ ਸੀ। 1839 ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਮਗਰੋਂ ਦਸ ਸਾਲ ਤੱਕ ਪੰਜਾਬ ਦੇ ਰਾਜ-ਘਰਾਣੇ ਵਿੱਚ ਜੋ ਭਰਾ-ਮਾਰ ਲੜਾਈਆਂ ਝਗੜੇ ਚਲਦੇ ਰਹੇ ਅਤੇ ਹੇਠ-ਉਤੇ ਰਾਜ ਦਰਬਾਰ ਦੇ ਵਾਰਸਾਂ ਦੇ ਕਤਲ ਹੁੰਦੇ ਰਹੇ, ਉਸ ਨਾਲ ਪੰਜਾਬ ਇਕ ਬਹੁਤ ਹੀ ਕਮਜ਼ੋਰ ਰਾਜ ਬਣ ਗਿਆ ਸੀ। ਆਪਸੀ ਵੈਰ-ਵਿਰੋਧ, ਧੜੇਬੰਦੀ ਅਤੇ ਇਕ ਦੂਜੇ ਦੇ

ਖਿਲਾਫ ਸਾਜ਼ਸ਼ੀ-ਘਟਨਾਕ੍ਰਮ ਦਾ ਹੀ ਨਤੀਜਾ ਸੀ ਕਿ 1849 ਵਿੱਚ ਪੰਜਾਬ ਉਤੇ ਅੰਗ੍ਰੇਜ਼ ਸਾਮਰਾਜ ਦਾ ਪੂਰਾ ਕਬਜ਼ਾ ਹੋ ਗਿਆ। ਪੰਜਾਬ ਕੇਵਲ ਰਾਜਸੀ ਤੌਰ 'ਤੇ ਹੀ ਨਹੀਂ, ਧਾਰਮਿਕ, ਸਮਾਜਕ ਅਤੇ ਨੈਤਿਕ ਰੂਪ ਵਿੱਚ ਅਤਿ ਦੀਆਂ ਨਿਵਾਣਾਂ ਤੱਕ ਨਿਘਰ ਗਿਆ ਸੀ ਅਤੇ ਇਸਨੂੰ ਮੁੜ ਆਪਣੇ ਪੈਰਾਂ ਉਤੇ ਖੜ੍ਹਾ ਕਰਨ ਲਈ ਕਿਸੇ ਦੂਰ-ਅੰਦੇਸ਼, ਅਨੁਭਵੀ ਅਤੇ ਉਚੇ-ਸੁੱਚੇ ਚਰਿੱਤਰ ਵਾਲੇ ਆਗੂ ਦੀ ਲੋੜ ਸੀ।

ਇਸ ਲੋੜ ਨੂੰ ਪੂਰਾ ਕੀਤਾ ਗੁਰੂ ਰਾਮ ਸਿੰਘ ਨੇ ਅਤੇ ਉਹ ਵੀ ਗ਼ਦਰ ਜਾਂ ਆਜ਼ਾਦੀ ਦੇ ਪਹਿਲੇ ਸੰਗਰਾਮ ਵਜੋਂ ਜਾਣੀ ਜਾਂਦੀ ਮੁਹਿੰਮ ਤੋਂ ਇਕ ਮਹੀਨਾ ਪਹਿਲਾਂ, ਅਰਥਾਤ 12 ਅਪ੍ਰੈਲ 1857 ਨੂੰ। ਪਰ ਹੈਰਾਨੀ ਦੀ ਗੱਲ ਹੈ ਕਿ ਸਾਡੇ ਇਤਿਹਾਸਕਾਰਾਂ ਅਤੇ ਖੋਜੀਆਂ ਦਾ ਇਸ ਪਾਸੇ ਧਿਆਨ ਕਿਉਂ ਨਹੀਂ ਗਿਆ। ਰਣਜੀਤ ਸਿੰਘ ਤੋਂ ਮਗਰੋਂ ਪੰਜਾਬ ਦਾ ਰਾਜ-ਘਰਾਣਾ ਅਤੇ ਖਾਲਸਾ ਸੈਨਾ ਜਿਨ੍ਹਾਂ ਮਨਹੂਸ, ਦੁਖਦਾਈ ਅਤੇ ਕਰੂਰ ਹਾਲਤਾਂ ਵਿਚੋਂ ਲੰਘੇ ਸਨ, ਗੁਰੂ ਰਾਮ ਸਿੰਘ ਨੂੰ ਉਸਦਾ ਨਿਜੀ ਅਨੁਭਵ ਸੀ ਕਿਉਂਕਿ ਉਹਨਾਂ ਨੂੰ 1837 ਤੋਂ 1845 ਤੱਕ ਖਾਲਸਾ ਸੈਨਾ ਵਿਚ ਰਹਿਕੇ ਬੜਾ ਕੁਝ ਅੱਖੀਂ ਵੇਖਣ ਤੇ ਕੰਨੀ ਸੁਣਨ ਦਾ ਮੌਕਾ ਮਿਲ ਚੁੱਕਾ ਸੀ। ਉਹ ਸਾਰੀ ਪ੍ਰਸਥਿਤੀ ਤੋਂ ਏਡੇ ਮਾਯੂਸ ਹੋ ਚੁੱਕੇ ਸਨ ਕਿ 1845 ਵਿਚ ਸਿੱਖਾਂ ਤੇ ਅੰਗ੍ਰੇਜ਼ਾਂ ਦੀ ਪਹਿਲੀ ਲੜਾਈ ਵੇਲੇ ਸੈਨਾ ਵਿਚ ਰਹਿ ਕੇ ਯੁਧ ਲੜਨ ਦੀ ਥਾਂ ਉਹਨਾਂ ਆਪਣੇ ਹਥਿਆਰ ਦਰਿਆ ਵਿਚ ਸੁੱਟ ਦਿੱਤੇ ਸਨ। ਇਸ ਦਾ ਕਾਰਨ ਉਹਨਾਂ ਦੀ ਕਿਸੇ ਪ੍ਰਕਾਰ ਦੀ ਡਾਵਾਂਡੋਲਤਾ ਜਾਂ ਮਾਨਸਿਕ ਕਮਜ਼ੋਰੀ ਨਹੀਂ ਸੀ ਸਗੋਂ ਇਹ ਅਨੁਭਵ-ਗਿਆਨ ਸੀ ਕਿ ਇਸ ਯੁਧ ਵਿਚ ਵੀ ਸਿੱਖ ਸੈਨਾ ਨੇ ਹਾਰਨਾ ਹੀ ਹਾਰਨਾ ਹੈ ਜਿਸ ਦੇ ਫਲਸਰੂਪ ਪੰਜਾਬ ਵੀ ਬਾਕੀ ਭਾਰਤ ਵਾਂਗ ਅੰਗ੍ਰੇਜ਼ੀ ਜ਼ੀ ਸਾਮਰਾਜ ਦਾ ਅੰਗ ਬਣ ਜਾਵੇਗਾ। ਇਸ ਲਈ ਉਹਨਾਂ ਦੀ ਸੋਚ ਮੁਤਾਬਿਕ ਲੋੜ ਇਸ ਗੱਲ ਦੀ ਸੀ ਕਿ ਪੰਜਾਬ ਵਾਸੀਆਂ ਨੂੰ ਅਤੇ ਬਾਕੀ ਦੇਸ ਵਾਸੀਆਂ ਨੂੰ ਗੁਲਾਮੀ ਦਾ ਤੌਕ ਗਲੋਂ ਲਾਹੁਣ ਦੇ ਵਡੇਰੇ ਯੁਧ ਲਈ ਤਿਆਰ ਕੀਤਾ ਜਾਵੇ। ਅਤੇ ਇਹ ਗਲ ਅੱਜ ਪੂਰੀ ਦੁਨੀਆਂ ਜਾਣਦੀ ਹੈ ਕਿ ਗੁਰੂ ਰਾਮ ਸਿੰਘ ਨੇ 12 ਅਪ੍ਰੈਲ 1857 ਨੂੰ ਆਪਣੇ ਪੈਰੋਕਾਰਾਂ ਨੂੰ ਇਕ ਵਾਰੀ ਫੇਰ ਅੰਮ੍ਰਿਤ ਛਕਾ ਕੇ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਵਿੱਚ ਕੁੱਦਣ ਲਈ ਤਿਆਰ ਕੀਤਾ। ਇਹ ਉਹਨਾਂ ਦੀ ਮਿਕਨਾਤੀਸੀ ਸ਼ਖਸੀਅਤ ਅਤੇ ਨਿੱਜੀ ਗੁਣਾਂ ਦਾ ਹੀ ਫਲ ਸੀ ਕਿ ਪੰਜਾਬ ਦੇ ਲੋਕ ਵੱਡੀ ਗਿਣਤੀ ਵਿੱਚ ਉਹਨਾਂ ਵੱਲ ਖਿੱਚੇ ਗਏ।

ਗੁਰੂ ਰਾਮ ਸਿੰਘ ਜੀ ਦੀ ਇਹ ਬੜੀ ਸੋਚੀ ਸਮਝੀ ਯੋਜਨਾ ਸੀ ਜਿਸ ਨੂੰ ਅੰਤਿਮ ਰੂਪ ਦੇਣ ਲਈ ਉਹਨਾਂ ਨੇ ਆਪਣੇ ਖਾਸ ਸਹਿਯੋਗੀਆਂ ਨਾਲ ਸਲਾਹ-ਮਸ਼ਵਰਾ ਵੀ ਕੀਤਾ ਅਤੇ ਆਪਣੇ ਇਸ਼ਟ ਬਾਬਾ ਬਾਲਕ ਸਿੰਘ ਜੀ ਤੋਂ ਅਸ਼ੀਰਵਾਦ ਵੀ ਪ੍ਰਾਪਤ ਕੀਤਾ ਜਿਹਨਾਂ ਦੇ ਦਰਸ਼ਨ ਲਈ ਉਹ ਅਕਸਰ ਜਾਇਆ ਕਰਦੇ ਸਨ ਅਤੇ ਉਪਰੋਕਤ ਪਹਿਲ ਕਦਮੀ ਕਰਨ ਤੋਂ ਪਹਿਲਾਂ 1857 ਦੇ ਸ਼ੁਰੂ ਵਿੱਚ ਵੀ ਦਰਸ਼ਨ ਲਈ ਗਏ ਦੱਸੇ ਜਾਂਦੇ ਹਨ। ਬਾਬਾ ਬਾਲਕ ਸਿੰਘ ਜੀ ਨਾਲ ਬਾਬਾ ਰਾਮ ਸਿੰਘ ਜੀ ਦੀ ਪਹਿਲੀ ਮੁਲਾਕਾਤ 1841 ਵਿੱਚ ਉਸ ਸਮੇਂ ਹਜ਼ਰੋ ਵਿੱਚ ਹੋਈ ਮੰਨੀ ਜਾਂਦੀ ਹੈ ਜਦੋਂ ਉਹਨਾਂ ਦੀ ਰੈਜਮੈਂਟ ਉਸ ਤਰਫ ਗਈ ਹੋਈ ਸੀ। ਬਾਬਾ ਬਾਲਕ ਸਿੰਘ ਪੇਸ਼ਾਵਰ ਦੇ ਇਲਾਕੇ ਵਿਚ ਬਹੁਤ ਵੱਡੇ ਮਹਾਂਪੁਰਖ ਤੇ ਭਜਨੀਕ ਵਿਅਕਤੀ ਸਨ। ਦੂਜੇ ਪਾਸੇ ਬਾਬਾ ਰਾਮ ਸਿੰਘ ਵੀ ਬੜੇ ਪੱਕੇ ਨਿਤਨੇਮੀ ਅਤੇ ਉਚ ਆਚਰਣ ਦੇ ਸਵਾਮੀ ਸਨ ਜਿਨ੍ਹਾਂ ਨੂੰ ਬਚਪਨ ਵਿਚ ਹੀ ਉਹਨਾਂ ਦੀ ਮਾਤਾ ਸਦਾ ਕੌਰ ਜੀ ਨੇ ਗੁਰਬਾਣੀ ਤੇ ਗੁਰੂ ਇਤਿਹਾਸ ਨਾਲ ਜੋੜ ਰਖਿਆ ਸੀ ਅਤੇ ਉਹਨਾਂ ਦੇ ਦਿਲ ਦਿਮਾਗ਼ ਵਿੱਚ ਧਰਮ ਤੇ ਨੈਤਿਕਤਾ ਪ੍ਰਤੀ ਸਮਰਪਨ ਦੀ ਭਾਵਨਾ ਪੈਦਾ ਕਰ ਦਿਤੀ ਸੀ। ਇਸ ਪਹਿਲੀ ਮਿਲਣੀ ਵਿੱਚ ਹੀ ਗੁਰੂ ਰਾਮ ਸਿੰਘ ਜੀ ਨੇ ਬਾਬਾ ਬਾਲਕ ਸਿੰਘ ਨੂੰ ਆਪਣਾ ਗੁਰੂ ਧਾਰਨ ਕਰ ਲਿਆ ਅਤੇ ਉਹਨਾਂ ਤੋਂ ਰੂਹਾਨੀ ਰਹਿਨੁਮਾਈ ਹਾਸਲ ਕਰਨ ਦਾ ਰਸਤਾ ਅਖਤਿਆਰ ਕਰ ਲਿਆ। ਇਸ ਰਹਿਨੁਮਾਈ ਸਦਕਾ ਹੀ ਬਾਬਾ ਰਾਮ ਸਿੰਘ ਦੇ

**ਸੁਤੰਤਰਤਾ ਸੰਗਰਾਮ ਦੀ ਇਹ ਲਹਿਰ ਜਿਸਨੂੰ ਬਾਬਾ ਰਾਮ ਸਿੰਘ ਨੇ ਅੱਜ ਤੋਂ 150 ਸਾਲ ਪਹਿਲਾਂ 1857 ਦੀ ਵਸਾਖੀ ਵਾਲੇ ਦਿਨ ਆਰੰਭਿਆ ਸੀ, ਇਤਿਹਾਸ ਵਿੱਚ ਕੂਕਾ ਜਾਂ ਨਾਮਧਾਰੀ ਲਹਿਰ ਦੇ ਨਾਂ ਨਾਲ ਪ੍ਰਸਿੱਧ ਹੋਈ। ਜ਼ਿਲ੍ਹਾ ਲੁਧਿਆਣਾ ਦੇ ਇਕ ਛੋਟੇ ਜਿਹੇ ਪਿੰਡ ਭੈਣੀ ਰਾਈਆਂ ਜਿਸਨੂੰ ਹੁਣ ਪਿਆਰ ਤੇ ਸਤਿਕਾਰ ਨਾਲ ਸ੍ਰੀ ਭੈਣੀ ਸਾਹਿਬ ਆਖਿਆ ਜਾਂਦਾ ਹੈ, ਵਿੱਚ ਬਾਬਾ ਜੀ ਨੇ ਆਜ਼ਾਦੀ, ਸ਼ਾਂਤੀ ਅਤੇ ਪ੍ਰੇਮ-ਪਿਆਰ ਤੇ ਸ਼ੁਧਤਾ ਦਾ ਪ੍ਰਤੀਕ ਚਿੱਟਾ ਝੰਡਾ ਲਹਿਰਾ ਕੇ ਇਸ ਲਹਿਰ ਦਾ ਸ੍ਰੀਗਣੇਸ਼ ਕੀਤਾ।**

(ਕਮਾਲ)

ਮਨ ਵਿਚ ਆਪਣੇ ਲੋਕਾਂ ਨੂੰ ਅਗਿਆਨਤਾ, ਵਹਿਮਾਂ ਭਰਮਾਂ, ਝੂਠ ਫਰੇਬ ਦੇ ਜੀਵਨ ਵਿਚੋਂ ਬਾਹਰ ਕੱਢ ਕੇ ਨਿਸ਼ਕਾਮ ਸੇਵਾ, ਪ੍ਰਭੂ ਭਗਤੀ, ਦੇਸ ਸੇਵਾ ਅਤੇ ਸੁਤੰਤਰਤਾ ਸੰਗਰਾਮ ਦੇ ਰਾਹ ਪਾਉਣ ਦੇ ਦ੍ਰਿੜ੍ਹ ਸੰਕਲਪ ਦਾ ਬੀਜ ਬੀਜਿਆ ਗਿਆ। ਗੁਰੂ ਰਾਮ ਸਿੰਘ ਮਨੁੱਖੀ ਚਰਿੱਤਰ ਦੀਆਂ ਡੂੰਘਾਈਆਂ ਵਿੱਚ ਅੰਤਰ-ਝਾਤ ਪਾ ਸਕਣ ਦੇ ਸਮਰਥ ਸਨ। ਇਸ ਲਈ ਉਹਨਾਂ ਦਾ ਵਿਸ਼ਵਾਸ ਸੀ ਕਿ ਰਾਜਨੀਤਕ, ਸਮਾਜਕ ਤੇ ਆਰਥਕ ਰੂਪ ਵਿੱਚ ਦੇਸ ਦੀ ਉਨਤੀ ਇਸ ਦੀ ਵਾਗਡੋਰ ਆਪਣੇ ਹੱਥ ਵਿੱਚ ਲਏ ਬਿਨਾਂ ਸੰਭਵ ਨਹੀਂ ਤੇ ਇਸ ਕਾਰਜ ਲਈ ਮਨੁੱਖ ਨੂੰ ਪਹਿਲਾਂ ਆਤਮਕ ਤੌਰ 'ਤੇ ਸੁਤੰਤਰ ਤੇ ਬਲਵਾਨ ਬਣਾਉਣ ਦੀ ਲੋੜ ਹੈ।

ਸੁਤੰਤਰਤਾ ਸੰਗਰਾਮ ਦੀ ਇਹ ਲਹਿਰ ਜਿਸਨੂੰ ਬਾਬਾ ਰਾਮ ਸਿੰਘ ਨੇ ਅੱਜ ਤੋਂ 150 ਸਾਲ ਪਹਿਲਾਂ 1857 ਦੀ ਵਸਾਖੀ ਵਾਲੇ ਦਿਨ ਆਰੰਭਿਆ ਸੀ, ਇਤਿਹਾਸ ਵਿੱਚ ਕੂਕਾ ਜਾਂ ਨਾਮਧਾਰੀ ਲਹਿਰ ਦੇ ਨਾਂ ਨਾਲ ਪ੍ਰਸਿੱਧ ਹੋਈ। ਜ਼ਿਲ੍ਹਾ ਲੁਧਿਆਣਾ ਦੇ ਇਕ ਛੋਟੇ ਜਿਹੇ ਪਿੰਡ ਭੈਣੀ ਰਾਈਆਂ ਜਿਸਨੂੰ ਹੁਣ ਪਿਆਰ ਤੇ ਸਤਿਕਾਰ ਨਾਲ ਸ੍ਰੀ ਭੈਣੀ ਸਾਹਿਬ ਆਖਿਆ ਜਾਂਦਾ ਹੈ, ਵਿੱਚ ਬਾਬਾ ਜੀ ਨੇ ਆਜ਼ਾਦੀ, ਸ਼ਾਂਤੀ ਅਤੇ ਪ੍ਰੇਮ-ਪਿਆਰ ਤੇ ਸ਼ੁਧਤਾ ਦਾ ਪ੍ਰਤੀਕ ਚਿੱਟਾ ਝੰਡਾ ਲਹਿਰਾ ਕੇ ਇਸ ਲਹਿਰ ਦਾ ਸ੍ਰੀਗਣੇਸ਼ ਕੀਤਾ।

ਇਹ ਲਹਿਰ ਪੰਜਾਬ ਤੱਕ ਹੀ ਸੀਮਤ ਨਹੀਂ ਸੀ ਰਹੀ ਸਗੋਂ ਇਸਨੂੰ ਉਤਰ ਪ੍ਰਦੇਸ਼, ਕਸ਼ਮੀਰ, ਨੇਪਾਲ ਤੇ ਦੇਸ਼ ਦੇ ਹੋਰ ਇਲਾਕਿਆਂ ਵਿਚ ਫੈਲਾਉਣ ਦੇ ਯਤਨ ਕੀਤੇ ਗਏ। ਇਥੋਂ ਤੱਕ ਕਿ ਰੂੰਸੀ ਜ਼ਾਰ ਨਾਲ ਵੀ ਇਸਦੇ ਸੰਪਰਕ ਦੱਸੇ ਜਾਂਦੇ ਹਨ। ਪੰਜਾਬ ਵਿੱਚ ਇਸ ਨੂੰ ਸੁਚਾਰੂ ਰੂਪ ਵਿੱਚ ਚਲਾਉਣ ਲਈ ਲਹਿਰ ਦੇ ਪ੍ਰਭਾਵ ਖੇਤਰ ਨੂੰ ਸੂਬਿਆਂ (ਖੰਡਾਂ) ਵਿੱਚ ਵੰਡ ਦਿੱਤਾ ਗਿਆ ਸੀ ਅਤੇ ਹਰ ਖੰਡ ਲਈ ਇਕ ਸੂਬਾ ਨਿਸਚਿਤ ਕੀਤਾ ਗਿਆ ਸੀ। ਬਿਲਕੁਲ ਉਸੇ ਤਰ੍ਹਾਂ ਜਿਸਤਰ੍ਹਾਂ ਪੂਰਵ-ਵਰਤੀ ਸਿਖ ਗੁਰੂਆਂ ਨੇ ਗੁਰਮਤਿ ਦੇ ਪ੍ਰਭਾਵ-ਖੇਤਰ ਨੂੰ ਭਾਗਾਂ ਵਿੱਚ ਵੰਡ ਕੇ ਮੰਜੀਆਂ ਸਥਾਪਤ ਕੀਤੀਆਂ ਹੋਈਆਂ ਸਨ। ਸੁਤੰਤਰਤਾ ਸੰਗਰਾਮ ਦੀ ਸਾਰੀ ਵਿਉਂਤਬੰਦੀ ਦਾ ਧੁਰਾ ਸੀ ਨਾਮਿਲਵਰਤਨ ਅਤੇ ਬਾਈਕਾਟ।

ਸਾਡੀ ਜਾਚੇ ਇਹ ਮਹਿਜ਼ ਦੇਵਨੇਤ ਦੀ ਗੱਲ ਨਹੀਂ ਸਗੋਂ ਪੰਜਾਬ ਦੇ ਅਵਚੇਤਨ ਵਿੱਚ ਪਈਆਂ ਗਹਿਰੀਆਂ ਸਿਖ ਪਰੰਪਰਾਵਾਂ ਦਾ ਹੀ ਚਿਹਨਕ ਪ੍ਰਗਟਾਓ ਹੈ ਕਿ ਗੁਰੂ ਦੇ ਪੰਜ ਪਿਆਰੇ, ਰਹਿਤ ਮਰਯਾਦਾ ਦੇ ਪੰਜ ਕਕਾਰ, ਨਿਤਨੇਮ ਦੀਆਂ ਪੰਜ ਬਾਣੀਆਂ ਵਾਂਗ ਹੀ ਅੰਗ੍ਰੇਜ਼ ਸਾਮਰਾਜ ਨਾਲ ਸ਼ਾਂਤਮਈ ਟੱਕਰ ਲੈਣ ਵਾਸਤੇ ਨਾਮਧਾਰੀ ਸੰਤ ਖਾਲਸੇ ਲਈ ਨਾਮਿਲਵਰਤਨ ਲਹਿਰ ਦੇ ਪੰਜ ਨਿਸ਼ਾਨੇ ਮਿਥੇ ਗਏ ਸਨ। ਪਹਿਲਾ ਸਰਕਾਰੀ ਨੌਕਰੀਆਂ ਦਾ ਬਾਈਕਾਟ, ਦੂਜਾ ਬਰਤਾਨਵੀ ਵਿਦਿਅਕ ਸੰਸਥਾਵਾਂ ਦਾ ਬਾਈਕਾਟ, ਤੀਜਾ ਸਾਮਰਾਜੀ ਕਾਨੂੰਨੀ ਅਦਾਲਤਾਂ ਦਾ ਬਾਈਕਾਟ, ਚੌਥਾ ਬਦੇਸ਼ੀ ਵਸਤਾਂ ਦਾ ਬਾਈਕਾਟ ਅਤੇ ਪੰਜਵਾਂ ਉਹਨਾਂ ਸਾਰੇ ਹੁਕਮਾਂ ਦੀ ਨਾਬਰੀ ਦੇ ਵਿਰੋਧ ਜਿਨ੍ਹਾਂ ਨੂੰ ਜ਼ਮੀਰ ਨਾ ਮੰਨਦੀ ਹੋਵੇ। ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਇਹ ਨਿਸ਼ਾਨੇ ਉਸ ਸੰਤ ਖਾਲਸੇ ਵਾਸਤੇ ਮਿਥੇ ਗਏ ਸਨ ਜਿਹੜਾ ਆਪਣੇ ਗੁਰੂ ਦੇ ਹੁਕਮ ਨੂੰ ਮੰਨਦਾ ਹੋਇਆ ਸਦਾ ਸੱਚ ਦੇ ਮਾਰਗ ਉਤੇ ਚਲਦਾ ਹੈ, ਕਿਸੇ ਦਾ ਦਿਲ ਨਹੀਂ ਦੁਖਾਉਂਦਾ, ਮਾਨਵ ਜੀਵਨ ਦੀਆਂ ਉੱਤਮ ਤੇ ਪਵਿੱਤਰ ਕਦਰਾਂ ਕੀਮਤਾਂ ਉਤੇ ਚਲਦਾ ਹੋਇਆ ਗਊ ਗਰੀਬ ਦੀ ਰੱਖਿਆ ਲਈ ਤਤਪਰ ਰਹਿੰਦਾ ਹੈ।

ਸਰਕਾਰ ਨਾਲ ਨਾਮਿਲਵਰਤਨ ਦੀ ਪੂਰੀ ਵਿਉਂਤ ਨੂੰ ਅੱਜ ਦੀ ਸ਼ਬਦਾਵਲੀ ਵਿੱਚ ਸਾਮਰਾਜੀ-ਬਾਈਕਾਟ ਦਾ ਪੰਜ ਨੁਕਾਤੀ ਪ੍ਰੋਗਰਾਮ ਵੀ ਆਖਿਆ ਜਾ ਸਕਦਾ ਹੈ। ਇਸਦੀ ਵਿਚਾਰਧਾਰਕ ਤੇ ਰਾਜਨੀਤਕ ਮਹੱਤਤਾ ਤੇ ਸਾਰਥਕਤਾ ਓਦੋਂ ਹੋਰ ਵਧੇਰੇ ਉਘੜ ਕੇ ਸਾਹਮਣੇ ਆਉਂਦੀ ਹੈ ਜਦੋਂ ਇਹ ਦੇਖਣ ਵਿੱਚ ਆਉਂਦਾ ਹੈ ਕਿ 20ਵੀਂ ਸਦੀ ਦੇ ਸ਼ੁਰੂ ਵਿੱਚ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ਸ਼ੀਲ ਕਾਂਗਰਸ ਨੇ ਮਹਾਤਮਾ ਗਾਂਧੀ ਦੀ ਅਗਵਾਈ ਹੇਠ ਠੀਕ ਇਹਨਾਂ ਹੀ ਮੁੱਦਿਆਂ 'ਤੇ ਆਧਾਰਤ ਨਾ-ਮਿਲਵਰਤਨ ਦੀ ਆਪਣੀ ਨੀਤੀ ਦਾ ਐਲਾਨ ਕੀਤਾ। ਗਾਂਧੀਵਾਦ ਦੀਆਂ ਜਿਹੜੀਆਂ ਰਾਜਸੀ ਤੇ ਦਾਰਸ਼ਨਿਕ ਧਾਰਨਾਵਾਂ ਸਦਕਾ ਮਹਾਤਮਾ ਗਾਂਧੀ ਨੂੰ 20ਵੀਂ ਸਦੀ ਦੇ ਮਹਾਨ ਦਾਰਸ਼ਨਿਕ ਅਤੇ ਚਿੰਤਕ ਦਾ ਸਥਾਨ ਪ੍ਰਾਪਤ ਹੈ, ਨਾਮਿਲਵਰਤਨ ਤੇ ਸੁਦੇਸ਼ੀ ਦਾ ਉਸ ਵਿੱਚ ਮਹੱਤਵਪੂਰਨ ਸਥਾਨ ਹੈ। ਧਿਆਨ ਦੇਣ ਵਾਲੀ ਗੱਲ ਇਹ ਵੀ ਹੈ ਕਿ ਬਾਬਾ ਰਾਮ ਸਿੰਘ ਨੇ ਆਪਣੇ ਆਪ ਨੂੰ ਸਰਕਾਰ ਦਾ ਬਾਈਕਾਟ ਕਰਨ ਦਾ ਫੁਰਮਾਨ ਜਾਰੀ ਕਰਨ ਤੱਕ ਹੀ ਸੀਮਤ ਨਹੀਂ ਸੀ ਰਖਿਆ ਸਗੋਂ ਇਹਨਾਂ ਸਾਰੀਆਂ ਬਦੇਸ਼ੀ ਰਾਜਸੀ ਸੰਸਥਾਵਾਂ ਦੇ ਮੁਕਾਬਲੇ ਵਿੱਚ ਨਾਮਧਾਰੀ ਸਮਾਜ ਦੀਆਂ ਆਪਣੀਆਂ ਸੰਸਥਾਵਾਂ ਦੀ ਸਥਾਪਨਾ ਵੀ ਕੀਤੀ। ਨਾਮਧਾਰੀ ਲਹਿਰ ਨੇ ਆਪਣਾ ਸੰਚਾਰ ਪ੍ਰਬੰਧ, ਡਾਕ ਪ੍ਰਬੰਧ, ਨਿਆਂ ਪ੍ਰਬੰਧ ਦਾ ਇਕ ਪੂਰਾ ਤੰਤਰ ਸੰਗਠਿਤ

**ਅੰਗ੍ਰੇਜ਼ ਹਾਕਮਾਂ ਨੇ ਆਪਣੇ ਰਾਜ ਦੀਆਂ ਨੀਂਹਾਂ ਮਜ਼ਬੂਤ ਕਰਨ ਲਈ ਜਿਹੜੀਆਂ ਚਾਲਾਂ ਚੱਲੀਆਂ ਉਹਨਾਂ ਵਿੱਚ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਸੱਟ ਮਾਰਨਾ, ਧਰਮ ਦੇ ਆਧਾਰ ਉਤੇ ਲੋਕਾਂ ਵਿੱਚ ਮਤਭੇਦਾਂ ਦੀਆਂ ਦੀਵਾਰਾਂ ਖੜ੍ਹੀਆਂ ਕਰਨਾ ਬੁਨਿਆਦੀ ਗੱਲਾਂ ਸਨ। ਹਰਿਮੰਦਰ ਸਾਹਿਬ ਵਿਚ ਅੰਗ੍ਰੇਜ਼ਾਂ ਦਾ ਬੂਟਾਂ ਸਮੇਤ ਦਾਖਲ ਹੋਣਾ, ਗਊ ਹੱਤਿਆ 'ਤੇ ਚਲੀ ਆਉਂਦੀ ਪਾਬੰਦੀ ਨੂੰ ਹਟਾ ਦੇਣਾ ਅਤੇ ਅੰਮ੍ਰਿਤਸਰ ਸ਼ਹਿਰ, ਹਰਿਮੰਦਰ ਦੇ ਨੇੜੇ, ਅਤੇ ਦੂਜੇ ਸ਼ਹਿਰਾਂ ਵਿੱਚ ਗਊ ਦੇ ਮਾਸ ਦੀਆਂ ਦੁਕਾਨਾਂ ਖੋਹਲਣ ਦੀ ਆਗਿਆ ਦੇ ਦੇਣਾ ਇਸ ਦੀਆਂ ਕੁਝ ਮਿਸਾਲਾਂ ਹਨ। ਨਾਮਧਾਰੀ ਸੂਰਬੀਰ ਸਿੱਖਾਂ ਨੇ ਇਹਨਾਂ ਵਧੀਕੀਆਂ ਅਤੇ ਕੁਚਾਲਾਂ ਦਾ ਡੱਟ ਕੇ ਵਿਰੋਧ ਕੀਤਾ।**

ਕੀਤਾ ਤਾਂ ਜੋ ਬਦੇਸ਼ੀ ਸਰਕਾਰ ਨੂੰ ਇਸ ਗੱਲ ਦਾ ਅਹਿਸਾਸ ਕਰਾਇਆ ਜਾ ਸਕੇ ਕਿ ਭਾਰਤ ਵਾਸੀ ਆਪਣੇ ਵਸੀਲਿਆਂ ਉਤੇ ਪੂਰੀ ਤਰ੍ਹਾਂ ਨਿਰਭਰ ਕਰ ਸਕਦੇ ਹਨ।

ਇਹ ਸੰਕਲਪ ਕਰਨ ਅਤੇ ਇਸਨੂੰ ਅਮਲੀ ਜਾਮਾ ਪਹਿਨਾਉਣ ਲਈ ਕੀਤੇ ਉਦਮ ਲਈ ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਪੈਰੋਕਾਰਾਂ ਨੂੰ ਬੜਾ ਵੱਡਾ ਮੁੱਲ ਵੀ ਤਾਰਨਾ ਪਿਆ। ਇਤਿਹਾਸ ਗੁਆਹ ਹੈ ਕਿ ਜਦੋਂ ਵੀ ਕਿਸੇ ਨੇ ਸੱਚ ਦੇ ਮਾਰਗ ਉਤੇ ਚਲਦਿਆਂ ਆਪਣੇ ਦੇਸ ਅਤੇ ਆਪਣੇ ਲੋਕਾਂ ਨੂੰ ਗੁਲਾਮੀ, ਲੁੱਟ-ਖਸੁਟ, ਬੇਇਨਸਾਫੀ ਅਤੇ ਹਨੇਰ-ਬਿਰਤੀ ਦੇ ਖਿਲਾਫ ਉਠਣ ਲਈ ਪ੍ਰੇਰਿਆ ਹੈ ਉਸਨੂੰ ਫਾਂਸੀ ਦਾ ਰੱਸਾ ਚੁੰਮਣਾ ਪਿਆ ਹੈ, ਜ਼ਹਿਰ ਦਾ ਪਿਆਲਾ ਪੀਣਾ ਪਿਆ ਹੈ, ਸੂਲੀ ਉਤੇ ਚੜ੍ਹਨਾ ਪਿਆ ਹੈ, ਤੱਤੀ ਤਵੀ ਉਤੇ ਬੈਠਣਾ ਪਿਆ ਹੈ ਅਤੇ ਹੋਰ ਹਰ ਪ੍ਰਕਾਰ ਦੇ ਤਸੀਹੇ ਸਹਿਣ ਕਰਨੇ ਪਏ ਹਨ।

ਅੰਗ੍ਰੇਜ਼ ਹਾਕਮਾਂ ਨੇ ਆਪਣੇ ਰਾਜ ਦੀਆਂ ਨੀਂਹਾਂ ਮਜ਼ਬੂਤ ਕਰਨ ਲਈ ਜਿਹੜੀਆਂ ਚਾਲਾਂ ਚੱਲੀਆਂ ਉਹਨਾਂ ਵਿੱਚ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਸੱਟ ਮਾਰਨਾ, ਧਰਮ ਦੇ ਆਧਾਰ ਉਤੇ ਲੋਕਾਂ ਵਿੱਚ ਮਤਭੇਦਾਂ ਦੀਆਂ ਦੀਵਾਰਾਂ ਖੜ੍ਹੀਆਂ ਕਰਨਾ ਬੁਨਿਆਦੀ ਗੱਲਾਂ ਸਨ। ਹਰਿਮੰਦਰ ਸਾਹਿਬ ਵਿਚ ਅੰਗ੍ਰੇਜ਼ਾਂ ਦਾ ਬੂਟਾਂ ਸਮੇਤ ਦਾਖਲ ਹੋਣਾ, ਗਊ ਹੱਤਿਆ 'ਤੇ ਚਲੀ ਆਉਂਦੀ ਪਾਬੰਦੀ ਨੂੰ ਹਟਾ ਦੇਣਾ ਅਤੇ ਅੰਮ੍ਰਿਤਸਰ ਸ਼ਹਿਰ, ਹਰਿਮੰਦਰ ਦੇ ਨੇੜੇ, ਅਤੇ ਦੂਜੇ ਸ਼ਹਿਰਾਂ ਵਿੱਚ ਗਊ ਦੇ ਮਾਸ ਦੀਆਂ ਦੁਕਾਨਾਂ ਖੋਹਲਣ ਦੀ ਆਗਿਆ ਦੇ ਦੇਣਾ ਇਸ ਦੀਆਂ ਕੁਝ ਮਿਸਾਲਾਂ ਹਨ। ਨਾਮਧਾਰੀ ਸੂਰਬੀਰ ਸਿੱਖਾਂ ਨੇ ਇਹਨਾਂ ਵਧੀਕੀਆਂ ਅਤੇ ਕੁਚਾਲਾਂ ਦਾ ਡੱਟ ਕੇ ਵਿਰੋਧ ਕੀਤਾ ਜਿਸਦੇ ਫਲਸਰੂਪ ਉਹਨਾਂ ਨੂੰ ਤਰ੍ਹਾਂ ਤਰ੍ਹਾਂ ਦੀਆਂ ਸਜ਼ਾਵਾਂ ਭੁਗਤਣੀਆਂ ਪਈਆਂ। ਉਹਨਾਂ ਨੂੰ ਜੇਲ੍ਹਾਂ ਵਿੱਚ ਜਾਣਾ ਪਿਆ, ਫਾਂਸੀਆਂ 'ਤੇ ਲਟਕਣਾ ਪਿਆ ਅਤੇ ਤੋਪਾਂ ਅੱਗੇ ਹੋ ਕੇ ਗੋਲਿਆਂ ਦਾ ਨਿਸ਼ਾਨਾ ਵੀ ਬਣਨਾ ਪਿਆ। ਮਲੇਰਕੋਟਲੇ ਦਾ ਸਾਕਾ ਨਾਮਧਾਰੀ ਇਤਿਹਾਸ ਦੀ ਬੜੀ ਵੱਡੀ ਤ੍ਰਾਸਦਿਕ ਘਟਨਾ ਹੈ ਜਦੋਂ 17 ਜਨਵਰੀ 1872 ਨੂੰ 49 ਨਾਮਧਾਰੀ ਸਿਖ ਤੋਪਾਂ ਨਾਲ ਉਡਾਏ ਗਏ ਅਤੇ ਇਕ ਨੂੰ ਤਲਵਾਰ ਨਾਲ ਟੁਕੜੇ-ਟੁਕੜੇ ਕੀਤਾ ਗਿਆ। 16 ਸਿੰਘਾਂ ਨੂੰ ਅਗਲੇ ਦਿਨ, 18 ਜੁਲਾਈ ਨੂੰ ਤੋਪਾਂ ਨਾਲ ਉਡਾਇਆ ਗਿਆ। ਇਸ ਸਾਕੇ ਦਾ ਫਲ ਸੀ ਕਿ ਗੁਰੂ ਰਾਮ ਸਿੰਘ ਨੂੰ ਜਨਵਰੀ 1872 ਨੂੰ ਗ੍ਰਿਫਤਾਰ ਕਰਕੇ ਰੰਗੂਨ ਜੇਲ੍ਹ ਵਿੱਚ ਕੈਦ ਕਰ ਦਿੱਤਾ ਗਿਆ ਭਾਵੇਂ ਕਿ ਇਸ ਨਾਲ ਉਹਨਾਂ ਦਾ ਸਿੱਧਾ ਸਬੰਧ ਕੋਈ ਨਹੀਂ ਸੀ।

2007 ਦਾ ਸਾਲ ਨਾਮਧਾਰੀ ਸੰਤ ਖਾਲਸੇ ਦੀ ਸਾਜਨਾ ਦੀ 150ਵੀਂ ਵਰ੍ਹੇਗੰਢ ਦਾ ਸਾਲ ਹੈ। ਇਸ ਖਾਲਸੇ ਦਾ ਪਹਿਲਾ ਤੇ ਸਭ ਤੋਂ ਵੱਡਾ ਪ੍ਰੋਗਰਾਮ ਸੀ ਦੇਸ਼ ਵਿਚੋਂ ਬਦੇਸ਼ੀ ਹਕੂਮਤ ਦਾ ਬਿਸਤਰਾ ਗੋਲ ਕਰਨ ਦਾ ਸੰਗਰਾਮ ਵਿਢਣਾ। ਕਈ ਵਾਰ ਇਹ ਪ੍ਰਸ਼ਨ ਉਠਦਾ ਹੈ ਕਿ ਨਾਮਧਾਰੀ ਜਾਂ ਕੂਕਾ ਅੰਦੋਲਨ ਰਾਜਨੀਤਕ ਲਹਿਰ ਸੀ ਜਾਂ ਕੋਈ ਧਾਰਮਿਕ ਮੱਤ ਸੀ। ਇਸ ਬਾਰੇ ਪੰਜਾਬੀ ਦੇ ਉਘੇ ਵਿਦਵਾਨ ਪ੍ਰੋ. ਕ੍ਰਿਪਾਲ ਸਿੰਘ ਕਸੇਲ ਨੇ ਆਪਣੀ ਪੁਸਤਕ ਤਵਾਰੀਖ਼ ਸੰਤ ਖਾਲਸਾ (ਪੰਨਾ 512) ਵਿੱਚ ਠੀਕ ਹੀ ਲਿਖਿਆ ਹੈ, "ਨਾਮਧਾਰੀ ਮੱਤ ਦਾ ਮੁਖ ਧਰਾਤਲ ਤਾਂ ਉਹ ਧਾਰਮਿਕ ਸੰਦੇਸ਼ ਹੀ ਸੀ, ਜੋ ਗੁਰੂ ਰਾਮ ਸਿੰਘ ਜੀ ਨੇ ਆਪਣੀ ਕਥਨੀ ਤੇ ਕਰਨੀ ਅਤੇ ਜਾਰੀ ਕੀਤੇ ਗਏ ਆਪਣੇ ਹੁਕਮਨਾਮਿਆਂ ਵਿੱਚ ਦਿੱਤਾ ਹੈ।" ਅਸੀਂ ਇਹ ਵੀ ਕਹਿ ਸਕਦੇ ਹਾਂ ਕਿ ਇਹ ਇਕ ਤਰ੍ਹਾਂ ਨਾਲ ਆਤਮਕ ਪੁਨਰ-ਉਥਾਨ ਦੀ ਲਹਿਰ ਸੀ ਅਤੇ ਹੈ ਵੀ। ਦੇਸ਼ ਦੀ ਆਜ਼ਾਦੀ ਤੋਂ ਮਗਰੋਂ ਇਸ ਲਹਿਰ ਨੇ ਆਪਣੇ ਧਾਰਮਿਕ ਕਾਰਜ ਨੇਪਰੇ ਚਾੜ੍ਹਦਿਆਂ ਹੋਇਆਂ, ਪਹਿਲਾਂ ਗੁਰੂ ਪ੍ਰਤਾਪ ਸਿੰਘ ਜੀ ਅਤੇ ਫੇਰ ਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਹੇਠ ਸੰਸਾਰ ਅਮਨ ਅਤੇ ਮਨੁੱਖਤਾ ਦੀ ਮਿੱਤਰਤਾ ਲਈ ਤਨੋ ਮਨੋ ਧਨੋ ਪੂਰਾ ਯੋਗਦਾਨ ਪਾਇਆ ਹੈ। ਅੱਜ ਇਸ ਲਹਿਰ ਦੀ ਵਰ੍ਹੇਗੰਢ ਦੇ ਮੌਕੇ ਆਪਣੇ ਆਪ ਨੂੰ ਇਸ ਦੇ ਉਦੇਸ਼ਾਂ ਪ੍ਰਤੀ ਪੁਨਰ-ਸਮਰਪਨ ਕਰਨ ਦੀ ਲੋੜ ਹੈ। ■

# ਨਾਮਧਾਰੀ ਮਤ ਦਾ ਸਿੱਖ ਧਰਮ ਅਤੇ ਭਾਰਤੀ ਸਮਾਜ ਨੂੰ ਵਿਸ਼ੇਸ਼ ਯੋਗਦਾਨ

✍ ਕਿਰਪਾਲ ਸਿੰਘ ਕਸੇਲ

***ਸਤਿਗੁਰੂ ਰਾਮ ਸਿੰਘ ਜੀ ਨੇ ਸਮੇਂ ਦੀ ਲੋੜ ਅਨੁਸਾਰ ਸਿੱਖ ਗੁਰ-ਮਰਯਾਦਾ ਨੂੰ ਪੁਨਰ-ਸਥਾਪਤ ਕੀਤਾ। ਹਜ਼ਾਰਾਂ ਜਗਿਆਸੂਆਂ ਨੂੰ ਨਾਮ ਦੀ ਦਾਤ ਬਖਸ਼ ਕੇ ਆਚਰਣਕ ਤੌਰ ਤੇ ਬਲਵਾਨ ਬਣਾ ਦਿਤਾ ਅਤੇ ਹਜ਼ੂਰੀ ਦਿਵਾਨਾਂ ਰਾਹੀਂ ਸੰਗਤ-ਪੰਗਤ ਦੀ ਮਰਯਾਦਾ ਨੂੰ ਪੱਕਾ ਕੀਤਾ। ਗੁਰੂ ਦੇ ਪਾਵਨ ਵਿਅਕਤਿਤਵ ਨਾਲ ਜੋੜਿਆ ਅਤੇ ਗੁਰੂ ਦੇ ਹੁਕਮ ਮੰਨਣ ਦੀ ਪਰੰਪਰਾ ਨੂੰ ਸਥਾਪਤ ਕੀਤਾ।***

**1. ਆਰੰਭਕ ਵਿਚਾਰ ਤੇ ਉਦੇਸ਼**

ਨਾਮਧਾਰੀ ਮਤ ਦੇ ਸਿੱਖ ਧਰਮ ਅਤੇ ਭਾਰਤੀ ਸਮਾਜ ਨੂੰ ਵਿਸ਼ੇਸ਼ ਯੋਗਦਾਨ ਬਾਰੇ ਇਸ ਲਘੂ ਨਿਬੰਧ ਵਿਚ ਪਿਛਲੇ ਡੇਢ ਸੌ ਸਾਲਾਂ ਦਾ ਲੇਖਾ ਜੋਖਾ ਕਰਨ ਦਾ ਯਤਨ ਕੀਤਾ ਗਿਆ ਹੈ, ਤਾਂ ਜੋ ਨਾਮਧਾਰੀ ਮਤ ਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਤੇ ਵਿਸ਼ਵ ਸਮਾਜ ਦੇ ਧਾਰਮਿਕ ਪ੍ਰਕਰਨ ਅਤੇ ਸਮਾਜਕ ਉਥਾਨ ਦੇ ਸੰਬੰਧ ਵਿਚ ਪਾਏ ਗਏ ਯੋਗਦਾਨ ਦਾ ਉਚਿਤ ਮੁਲਾਂਕਣ ਕਰਕੇ ਕੁਝ ਵਿਸ਼ੇਸ਼ ਨਿਰਣੇ ਪ੍ਰਸਤੁਤ ਕੀਤੇ ਜਾ ਸਕਣ। ਦੂਜੇ ਸ਼ਬਦਾਂ ਵਿਚ ਨਾਮਧਾਰੀ ਮਤ ਨੇ ਇਕ ਸੰਪ੍ਰਦਾਇ ਦੇ ਰੂਪ ਵਿਚ ਜੋ ਆਪਣੀ ਵਿਲੱਖਣ ਪਛਾਣ ਬਣਾਈ ਹੈ, ਉਸ ਦੇ ਕੁਝ ਪੱਖਾਂ ਨੂੰ ਉਜਾਗਰ ਕੀਤਾ ਜਾ ਸਕੇ, ਜਿਨ੍ਹਾਂ ਬਾਰੇ ਆਮ ਜਨਤਾ ਅਤੇ ਵਿਸ਼ੇਸ਼ ਕਰਕੇ ਸਿਖ ਭਾਈਚਾਰਾ ਜਾਂ ਤਾਂ ਅਨਜਾਣ ਹੈ ਅਤੇ ਜਾਂ ਕਈ ਪੂਰਬ ਸੰਸਕਾਰਾਂ ਦਾ ਸ਼ਿਕਾਰ ਹੈ।

**2. ਗੁਰੂ ਨਾਨਕ ਦੀ ਅਧਿਆਤਮਕ ਪਰੰਪਰਾ ਦਾ ਅਨੁਸਰਨ:**

ਮੂਲ ਰੂਪ ਵਿਚ ਨਾਮਧਾਰੀ ਮਤ ਗੁਰੂ ਨਾਨਕ ਵਲੋਂ ਸਥਾਪਤ ਸਿਖ ਧਾਰਮਿਕ ਪਰੰਪਰਾ ਤੇ ਅਧਿਆਤਮਕ ਚਿੰਤਨ ਦਾ ਹੀ ਯੁਗਾਨੁਕੂਲ ਪਸਾਰ ਤੇ ਵਿਸਥਾਰ ਹੈ। ਇਸੇ ਕਾਰਨ ਨਾਮਧਾਰੀ ਮਤ ਵਰਤਮਾਨ ਕਾਲ ਵਿਚ ਵੀ ਵਧੇਰੇ ਉਪਯੋਗੀ ਤੇ ਪ੍ਰਸੰਗਕ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਦਾਰਸ਼ਨਿਕ ਚਿੰਤਨ ਤੇ ਧਾਰਮਿਕ ਬੰਧਾਨ ਵਿਚ ਜਿਹੜੇ ਮੂਲ ਨੁਕਤੇ ਅਪਣਾਏ ਇਥੇ ਉਨ੍ਹਾਂ ਦਾ ਸੰਕੇਤਕ ਵਰਣਨ ਕਰ ਦੇਣਾ ਉਚਿਤ ਪ੍ਰਤੀਤ ਹੁੰਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨਾ ਕੇਵਲ ਧਾਰਮਿਕ ਹੀ ਸੀ, ਸਗੋਂ ਇਸ ਦਾ ਉਦੇਸ਼ ਆਮ ਜਨਤਾ ਨੂੰ ਸਰਵ-ਪੱਖੀ, ਸਮਾਜਕ ਅਗਵਾਈ ਦੇਣਾ ਵੀ ਸੀ। ਦੂਜੇ ਸ਼ਬਦਾਂ ਵਿਚ ਇਹ ਮਨੁੱਖ ਨੂੰ ਦੇਵਤਾ ਬਣਾਉਣ ਦਾ ਕਾਰਜ ਸੀ। ਇਸ ਕਾਰਜ ਵਿਚ ਗੁਰੂ ਦੀ ਭੂਮਿਕਾ ਦਾ ਸਰਵਉੱਚ ਸਥਾਨ ਸੀ। ਕਿਉਂ ਜੋ, ਗੁਰੂ ਵਿਚ ਹੀ ਉਹ ਸਮਰੱਥਾ ਸੀ ਜੋ ਮਨੁੱਖ ਤੋਂ ਦੇਵਤਾ ਬਣਾਉਣ ਦੇ ਕਾਰਜ ਨੂੰ 'ਕਰਤ ਨਾ ਲਾਗੀ ਵਾਰ' ਦੇ ਨੇਤਰ ਫੋਰ ਵਿਚ ਹੀ ਨਿਭਾ ਸਕਦਾ ਸੀ। ਇਸੇ ਵਿਚ ਹੀ ਗੁਰੂ ਦੀ ਅਲੌਕਿਕ ਸ਼ਕਤੀ ਦਾ ਰਹੱਸ ਛੁਪਿਆ ਹੋਇਆ ਹੈ। ਜਿਸ ਬਾਰੇ ਆਮ ਜਨਤਾ ਸਦਾ ਅਗਿਆਤ ਰਹੀ ਹੈ। ਗੁਰੂ ਇਹ ਕਾਰਜ ਆਪਣੀ ਵਿਅਕਤੀਗਤ ਹਜ਼ੂਰੀ ਅਰਥਾਤ ਸਰਗੁਣ ਸਰੂਪ ਵਿਚ ਹੀ ਕਰ ਸਕਦਾ ਸੀ। ਭਾਈ ਲਹਿਣਾ ਤੋਂ ਗੁਰੂ ਅੰਗਦ ਸਾਹਿਬ ਦੇ ਅਧਿਆਤਮਕ ਰੂਪਾਂਤਰਣ ਵਿਚ ਇਹੋ ਗੁਰਪ੍ਰਸਾਦੀ ਪ੍ਰਕਿਰਿਆ ਹੀ ਕਾਰਜਸ਼ੀਲ ਸੀ। ਮਨੁੱਖ ਦੇ ਅਧਿਆਤਮਕ ਰੂਪਾਂਤਰਣ ਦੀ ਕਲਾ ਕੇਵਲ ਗੁਰੂ ਦੇ ਵਿਅਕਤਿਤਵ ਵਿਚ ਹੀ ਵਿਦਮਾਨ ਹੁੰਦੀ ਹੈ ਅਤੇ ਇਹੋ

ਹੀ ਗੁਰਮਤ ਦਾ ਗਾਡੀ ਰਾਹ ਹੈ।

ਗੁਰੂ ਨਾਨਕ ਦੇਵ ਜੀ ਦੀ ਪਾਵਨ ਸ਼ਖਸੀਅਤ ਨੇ ਅਨੇਕ ਪੱਖਾਂ ਵਿਚ ਲੋਕਾਂ ਦੀ ਅਗਵਾਈ ਕੀਤੀ, ਪਰ ਇਥੇ ਕੇਵਲ ਅਸੀਂ ਉਨ੍ਹਾਂ ਪੱਖਾਂ ਦਾ ਹੀ ਵਰਣਨ ਕਰਾਂਗੇ, ਜਿਨ੍ਹਾਂ ਦਾ ਸਿੱਧਾ ਸੰਬੰਧ ਨਾਮਧਾਰੀ ਮਤ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਵਿਚਾਰਧਾਰਾ ਦੇ ਮੁਖ ਲਕਸ਼ਾਂ ਨਾਲ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖ ਨੂੰ ਆਤਮਕ ਤੌਰ ਤੇ ਸੁਤੰਤਰ ਕਰ ਦਿਤਾ ਅਤੇ ਆਚਰਣਕ ਤੌਰ ਤੇ ਉਸ ਵਿਚ ਸਦਗੁਣਾਂ ਦਾ ਵਾਧਾ ਕੀਤਾ ਤਾਂ ਜੋ ਆਦਰਸ਼ਕ ਮਨੁੱਖੀ ਸਮਾਜ ਨੂੰ ਸਿਰਜਿਆ ਜਾ ਸਕੇ। ਸਤਿਗੁਰੂ ਰਾਮ ਸਿੰਘ ਵੀ ਆਪਣੇ ਯੁਗ ਦੇ ਆਤਮਕ ਸੁਤੰਤਰਤਾ ਦੇ ਧਾਰਨੀ ਸਨ ਅਤੇ ਉਨ੍ਹਾਂ ਦੀ ਦੂਰ ਦ੍ਰਿਸ਼ਟੀ ਆਦਰਸ਼-ਸਮਾਜ ਦੀ ਸਿਰਜਣਾ ਕਰਨਾ ਲੋਚਦੀ ਸੀ। ਆਮ ਸਿੱਖ ਜਨਤਾ ਗੁਰੂ ਨਾਨਕ ਦੇਵ ਜੀ ਦੇ ਚਿੰਤਨ ਨੂੰ ਤ੍ਰੈ-ਸੂਤਰੀ ਪ੍ਰਮਾਣਾਂ; ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਨਾਲ ਹੀ ਜੋੜਦੀ ਰਹੀ ਹੈ, ਪਰ ਇਹ ਤਾਂ ਮਨੁੱਖ ਦੇ ਵਿਅਕਤੀਗਤ ਗੁਣ ਹੋ ਸਕਦੇ ਹਨ। ਗੁਰੂ ਨਾਨਕ ਦੇਵ ਜੀ ਦਾ ਸਮਾਜਕ ਦ੍ਰਿਸ਼ਟੀਕੋਣ ਬਹੁਤ ਵਿਸ਼ਾਲ ਤੇ ਇਸ ਤੋਂ ਬਹੁਤ ਚੌੜੇਰਾ ਹੈ।

ਗੁਰੂ ਨਾਨਕ ਦੇਵ ਜੀ ਦੇ ਰਾਜਨੀਤਕ ਦ੍ਰਿਸ਼ਟੀਕੋਣ ਵਿਚ ਗੁਲਾਮੀ ਵਿਰੁੱਧ ਘਿਰਣਾ, ਸਾਮਰਾਜਵਾਦੀ ਹਮਲਿਆਂ ਦਾ ਵਿਰੋਧ, ਰਾਸ਼ਟਰ ਪ੍ਰੇਮ ਤੇ ਰਾਸ਼ਟਰ ਨਿਰਮਾਣ, ਨੀਚਾਂ ਅਰਥਾਤ ਨਿਮਨ-ਜਾਤੀਆਂ, ਇਸਤਰੀ ਜਾਤੀ ਦੇ ਉਥਾਨ ਦੀ ਗੱਲ ਬੜੀ ਉਘੜਵੀਂ ਸੁਰ ਵਿਚ ਕੀਤੀ ਗਈ ਹੈ। ਧਾਰਮਿਕ ਨੇਤਾਵਾਂ ਵਿਚੋਂ ਆਪ ਪਹਿਲੇ ਵਿਅਕਤੀ ਹਨ ਜਿਨ੍ਹਾਂ ਨੇ ਬਾਬਰ ਦੇ ਵਿਦੇਸ਼ੀ ਹਮਲੇ ਦਾ ਵਿਰੋਧ ਕੀਤਾ ਅਤੇ ਹਿੰਦੁਸਤਾਨ ਦੀ ਦੁਖੀ ਜਨਤਾ ਨਾਲ ਡੂੰਘੀ ਹਮਦਰਦੀ ਪ੍ਰਗਟ ਕੀਤੀ। ਇਸਤਰੀ ਜਾਤੀ ਦੇ ਅਪਮਾਨ ਬਾਰੇ ਤਾਂ ਮਾਨੋ, ਉਨ੍ਹਾਂ ਦੀ ਰੂਹ ਕੁਰਲਾ ਉਠੀ। ਆਪ ਜੀ ਦੀ ਹਮਦਰਦੀ ਆਮ ਜਨਤਾ ਨਾਲ ਸੀ ਤੇ ਆਪ ਨੇ ਸਪਸ਼ਟ ਸ਼ਬਦਾਂ ਵਿਚ ਕਹਿ ਦਿਤਾ ਸੀ, ਮੈਂ ਤਾਂ ਨੀਚ ਜਾਤ ਵਿਚੋਂ ਹਾਂ, 'ਹਉ ਢਾਡੀ ਕਾ ਨੀਚ ਜਾਤ', 'ਵਡਿਆ ਸਿਉ ਕਿਆ ਰੀਸ'। ਇਸ ਤੋਂ ਬਿਨਾਂ ਆਪ ਨੇ ਇਸਤਰੀ ਜਾਤੀ ਦੇ ਸਨਮਾਨ ਅਤੇ ਰਾਸ਼ਟਰੀ ਤੇ ਕੌਮੀ ਸਭਿਆਚਾਰ ਨਾਲ ਪ੍ਰੇਮ ਨੂੰ ਵੀ ਜਤਾਇਆ ਅਤੇ 'ਬੋਲੀ ਅਵਰੁ ਤੁਮਾਰੀ' ਦਾ ਤਾਅਨਾ ਵੀ ਦਿਤਾ।

ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਚਿੰਤਨ ਦੇ ਉਪਰੋਕਤ ਸਾਰੇ ਨੁਕਤੇ ਨਾਮਧਾਰੀ ਮਤ ਦੇ ਮੁਖ ਲਕਸ਼ਾਂ ਵਜੋਂ ਅਪਣਾ ਲਏ ਸਨ। ਧਾਰਮਿਕ ਤੌਰ ਤੇ ਨਾਮ-ਬਾਣੀ, ਕਥਾ-ਕੀਰਤਨ, ਸੇਵਾ ਤੇ ਉਪਕਾਰ ਸਿਖ ਧਰਮ ਦੇ ਬੁਨਿਆਦੀ ਅਸੂਲ ਹਨ। ਕੀਰਤਨ ਨੂੰ ਕਲਯੁਗ ਦਾ ਪ੍ਰਧਾਨ ਧਰਮ ਕਿਹਾ ਗਿਆ ਹੈ। ਇਸ ਦੀ ਮਰਯਾਦਾ ਗੁਰੂ ਨਾਨਕ ਦੇਵ ਜੀ ਨਾਲ ਹੀ ਆਰੰਭ ਹੋ ਗਈ ਸੀ। ਜਦੋਂ ਗੁਰੂ ਅਰਜਨ ਦੇਵ ਜੀ ਨੇ ਇਹ ਵੇਖਿਆ ਕਿ ਸੱਤਾ ਤੇ ਬਲਵੰਡ ਵਰਗੇ ਗੁਰੂ ਘਰ ਦੇ ਕੀਰਤਨੀਏ ਵੀ ਅਹੰਮ ਭਾਵ ਵਿਚ ਆ ਕੇ ਗਲਤ ਸੋਚ ਦੇ ਧਾਰਨੀ ਹੋ ਸਕਦੇ ਹਨ ਤਾਂ ਗੁਰੂ ਅਰਜਨ ਦੇਵ ਜੀ ਨੇ ਆਪ ਸਰੰਦਾ ਫੜ ਕੇ ਕੀਰਤਨ ਕਰਨਾ ਆਰੰਭ ਕਰ ਦਿਤਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ 1699 ਈ. ਵਿਚ ਅੰਮ੍ਰਿਤ ਛਕਾ ਕੇ ਸੰਗਤ ਨੂੰ ਖਾਲਸਾ ਬਣਾ ਦਿਤਾ।

ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸਾ ਰਚਿਆ ਤਾਂ ਉਪਰੋਕਤ ਸਾਰੀ ਗੁਰ-ਮਰਯਾਦਾ ਨੂੰ ਆਪ ਜੀ ਨੇ ਨਾਮਧਾਰੀ ਮਤ ਦੇ ਪ੍ਰਮੁਖ ਅੰਗਾਂ ਵਜੋਂ ਅਪਣਾ ਲਿਆ ਅਤੇ ਇਕ ਨਵੇਂ ਸੁਤੰਤਰਤਾ ਅੰਦੋਲਨ ਦੀ ਨੀਂਹ ਰੱਖੀ ਤਾਂ ਜੋ ਦੇਸ਼ ਵਿਚ ਮੁੜ ਸੁਤੰਤਰ ਖਾਲਸਾ ਰਾਜ ਸਥਾਪਤ ਕੀਤਾ ਜਾ ਸਕੇ, ਜੋ ਲੋਕਤੰਤਰਕ ਅਸੂਲਾਂ ਅਤੇ ਬਰਾਬਰੀ ਦੇ ਭਾਈਚਾਰੇ ਉਤੇ ਅਧਾਰਿਤ ਹੋਵੇ। ਜਦੋਂ ਗੁਰੂ ਗੋਬਿੰਦ ਸਿੰਘ ਜੀ ਕਥਨ ਕਰਦੇ ਹਨ, 'ਇਨ ਸਿੱਖਨ ਕੋ ਦੇਹੂੰ ਪਾਤਸ਼ਾਹੀ', ਤਾਂ ਆਪ ਜਨਤਾ ਵਲੋਂ ਸਥਾਪਤ ਲੋਕ ਰਾਜ ਦੀ ਹੀ ਗਲ ਕਰਦੇ ਹਨ। ਪਰ ਇਹ ਧਰਮ-ਪਰਾਇਣ ਲੋਕ ਰਾਜ ਮਤ-ਪਰਚੀ ਦੇ ਆਧਾਰ ਤੇ ਨਹੀਂ, ਸਗੋਂ ਗੁਰੂ ਦੇ ਤਖਤ ਦੁਆਲੇ ਆਤਮਕ ਲੋਕੰਤਤਰ ਦੇ ਰੂਪ ਵਿਚ ਹੀ ਹੋਂਦ ਵਿਚ ਆ ਸਕਦਾ ਹੈ, ਕਿਉਂ ਜੋ ਗੁਰੂ ਦੀ ਹਜ਼ੂਰੀ ਵਿਚ ਉਚ-ਨੀਚ, ਨਰ-ਨਾਰੀ, ਬਿਰਧ ਬਾਲੇ ਤੇ ਨੌਜੁਆਨ ਦਾ ਕੋਈ ਭਿੰਨ ਭੇਦ ਨਹੀਂ ਹੁੰਦਾ, ਸਗੋਂ ਸਭ ਗੁਰ ਸਿਖਾਂ ਦਾ ਜਨ ਸਮੂਹ ਹੀ ਹੁੰਦਾ ਹੈ।

**3. ਸਤਿਗੁਰੂ ਰਾਮ ਸਿੰਘ ਜੀ ਦਾ ਵਿਸ਼ੇਸ਼ ਦ੍ਰਿਸ਼ਟੀਕੋਣ:**

ਸਤਿਗੁਰੂ ਰਾਮ ਸਿੰਘ ਜੀ ਨੇ ਸਮੇਂ ਦੀ ਲੋੜ ਅਨੁਸਾਰ ਸਿੱਖ ਗੁਰ-ਮਰਯਾਦਾ ਨੂੰ ਪੁਨਰ-ਸਥਾਪਤ ਕੀਤਾ। ਹਜ਼ਾਰਾਂ ਜਗਿਆਸੂਆਂ ਨੂੰ ਨਾਮ ਦੀ ਦਾਤ ਬਖਸ਼ ਕੇ ਆਚਰਣਕ ਤੌਰ ਤੇ ਬਲਵਾਨ ਬਣਾ ਦਿਤਾ ਅਤੇ ਹਜ਼ੂਰੀ ਦਿਵਾਨਾਂ ਰਾਹੀਂ ਸੰਗਤ-ਪੰਗਤ ਦੀ ਮਰਯਾਦਾ ਨੂੰ ਪੱਕਾ ਕੀਤਾ। ਗੁਰੂ ਦੇ ਪਾਵਨ ਵਿਅਕਤਿਤਵ ਨਾਲ ਜੋੜਿਆ ਅਤੇ ਗੁਰੂ ਦੇ ਹੁਕਮ ਮੰਨਣ ਦੀ ਪਰੰਪਰਾ ਨੂੰ ਸਥਾਪਤ ਕੀਤਾ। ਗੁਰ ਸਿੱਖਾਂ ਦੇ ਸਮਾਜਕ ਜੀਵਨ ਵਿਚ ਸੁਦੇਸ਼ੀ ਦੀ ਭਾਵਨਾ ਨੂੰ ਬਲਵਾਨ ਬਣਾਇਆ ਅਤੇ ਰਾਜਨੀਤਕ ਤੌਰ ਤੇ ਅੰਗਰੇਜ਼

ਸਾਮਰਾਜ ਦੀਆਂ ਸਰਕਾਰੀ ਸੰਸਥਾਵਾਂ, ਵਿਸ਼ੇਸ਼ ਕਰ ਕੇ ਆਰਥਿਕ ਤੌਰ ਤੇ ਸੁਦੇਸ਼ੀ ਵਸਤਾਂ ਦੀ ਵਰਤੋਂ ਦੁਆਰਾ ਲੋਕਾਂ ਨੂੰ ਸਾਮਰਾਜੀ ਲੁੱਟ-ਖਸੁੱਟ ਤੋਂ ਸੁਰੱਖਿਅਤ ਕੀਤਾ। ਵਿਦੇਸ਼ੀ ਸਰਕਾਰ ਨਾਲ ਇਹ ਨਾ-ਮਿਲਵਰਤਣ ਹੀ ਉਨ੍ਹਾਂ ਕੋਲ ਸਭ ਤੋਂ ਵੱਡਾ ਰਾਜਨੀਤਕ ਹਥਿਆਰ ਸੀ, ਜਿਸਨੇ ਅੱਧੀ ਸਦੀ ਪਿਛੋਂ ਜਾ ਕੇ ਰਾਸ਼ਟਰੀ ਸੁਤੰਤਰਤਾ ਸੰਗਰਾਮ ਨੂੰ ਵੱਡੀ ਸ਼ਕਤੀ ਪ੍ਰਦਾਨ ਕੀਤੀ। ਸਤਿਗੁਰੂ ਰਾਮ ਸਿੰਘ ਜੀ ਦਾ ਸਮਾਂ ਹਥਿਆਰਬੰਦ ਘੋਲ ਲਈ ਉਪਯੁਕਤ ਨਹੀਂ ਸੀ ਹੋ ਸਕਦਾ। ਪਰ ਸਿਖ ਰਾਜ ਦੀ ਮੁੜ ਬਹਾਲੀ ਉਨ੍ਹਾਂ ਦੀ ਸੋਚ ਦਾ ਅੰਗ ਜਰੂਰ ਸੀ। ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਮਹਾਰਾਜਾ ਦਲੀਪ ਸਿੰਘ ਦੀ ਭਾਰਤ ਵਾਪਸੀ ਲਈ, ਸਤਿਗੁਰੂ ਹਰੀ ਸਿੰਘ ਜੀ ਨੇ ਜੋ ਸਮਰਥਨ ਦੇਣ ਦਾ ਬਚਨ ਕੀਤਾ, ਉਹ ਇਸ ਗੱਲ ਦਾ ਪ੍ਰਮਾਣ ਹੈ ਕਿ ਰਾਜਨੀਤਕ ਤੌਰ ਤੇ ਨਾਮਧਾਰੀ ਸਤਿਗੁਰੂ ਸਾਹਿਬਾਨ ਪੰਜਾਬ ਵਿਚ ਸੁਤੰਤਰ ਰਾਜ ਨੂੰ ਮੁੜ ਸਥਾਪਤ ਕਰਨਾ ਚਾਹੁੰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਤਰ੍ਹਾਂ ਕਕਾਰਾਂ ਦੀ ਵਰਤੋਂ ਦੁਆਰਾ ਖਾਲਸੇ ਦੀ ਵੱਖਰੀ ਪਛਾਣ ਸਥਾਪਤ ਕੀਤੀ, ਉਸੇ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀਆਂ ਨੂੰ ਨਵਾਂ ਬਾਣਾ ਤੇ ਸਰੂਪ ਬਖਸ਼ਿਆ। ਸਫੈਦ ਬਸਤਰ, ਸਫੈਦ ਸਿੱਧੀ ਦਸਤਾਰ, ਗਲ ਵਿਚ ਅਠੋਤਰੀ ਸਫੈਦ ਉੱਨ ਦੀ ਮਾਲਾ, ਅਤੇ ਬਾਕੀ ਸਾਰੇ ਚਿੰਨ੍ਹ ਸਨਾਤਨ ਖਾਲਸੇ ਦਾ ਸਮਾਨ, ਇਹ ਨਾਮਧਾਰੀ ਸੰਤ ਖਾਲਸੇ ਦੀ ਵਿਲੱਖਣ ਪਛਾਣ ਬਣ ਗਈ ਅਤੇ ਆਪ ਜੀ ਨੇ ਸੰਤ ਖਾਲਸੇ ਨੂੰ ਸਫੈਦ ਨਿਸ਼ਾਨ ਸਾਹਿਬ ਪ੍ਰਦਾਨ ਕੀਤਾ, ਜੋ ਸਮੁਚੇ ਮਨੁੱਖੀ ਸਮਾਜ ਦੀ ਏਕਤਾ ਨੂੰ ਮੂਰਤੀਮਾਨ ਕਰਦਾ ਸੀ.......'ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।'

ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦੀ ਪੱਕੀ ਮਰਯਾਦਾ ਨੂੰ ਸਥਾਪਿਤ ਕਰਨ ਲਈ ਗੁਰਿਆਈ ਦੀ ਪਰੰਪਰਾ ਨੂੰ ਨਿਸ਼ਚਿਤ ਕੀਤਾ ਤਾਂ ਜੋ ਉਨ੍ਹਾਂ ਦਾ ਸਥਾਪਤ ਸਿੱਖ ਧਰਮ ਨਿਰੰਤਰ ਵਿਕਾਸ ਕਰਦਾ ਰਹੇ। ਸਿੱਖ ਸੰਗਤ ਵਿਚੋਂ, ਗੁਰੂ ਨੂੰ ਸ੍ਰੇਸ਼ਟ ਪਦਵੀ ਪ੍ਰਦਾਨ ਕੀਤੀ ਅਤੇ ਅਧਿਆਤਮਕ ਤੌਰ ਤੇ ਗੁਰੂ ਦੇ ਪਾਵਨ ਵਿਅਕਤਿਤਵ ਵਿਚ ਗੁਰੂ ਦੀ ਜੋਤ ਨੂੰ ਪ੍ਰਕਾਸ਼ਮਾਨ ਕਰ ਦਿਤਾ। ਸਾਰੇ ਗੁਰੂ ਸਾਹਿਬਾਨ, 'ਜੋਤ ਉਹਾ, ਜੁਗਤ ਉਹਾ' ਦਾ ਪਰਾਭੌਤਿਕ ਵਰਤਾਰਾ ਕਾਰਜਸ਼ੀਲ ਰਿਹਾ ਹੈ। ਇਹ ਇਕ ਅਜਿਹੀ ਜੁਗਤ ਸੀ ਜਿਸ ਦੇ ਫਲਸਰੂਪ ਸਿਖ ਧਰਮ ਵਿਚ ਗੁਰੂ ਪਰੰਪਰਾ ਦੀ ਨਿਰੰਤਰਤਾ ਨੂੰ ਸਦੀਵੀਂ ਤੌਰ ਤੇ ਸਥਾਪਤ ਕਰ ਦਿਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਵੀ ਉਸੇ ਸਥਾਪਤ ਗੁਰੂ ਪਰੰਪਰਾ ਦਾ ਸਜੀਵ ਅੰਗ ਸਨ। ਜੇ ਗੁਰੂ ਨਾਨਕ ਦੇਵ ਜੀ ਦੇ ਚਿੰਤਨ ਤੇ ਸਮਾਜਕ ਕਰਮ ਦੀ ਤੁਲਨਾ ਸਤਿਗੁਰੂ ਰਾਮ ਸਿੰਘ ਜੀ ਦੇ ਅਧਿਆਤਮਕ ਤੇ ਸਮਾਜਕ ਕਰਮ ਖੇਤਰ ਨਾਲ ਕੀਤੀ ਜਾਵੇ ਤਾਂ ਉਸੇ ਪਰੰਪਰਾ ਦਾ ਹੀ ਅਨੁਸਰਨ ਅਤੇ ਵਿਸਥਾਰ ਤੇ ਵਿਕਾਸ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ ਸੀ। ਨਾਮ ਬਾਣੀ, ਕਥਾ-ਕੀਰਤਨ, ਸੇਵਾ ਤੇ ਉਪਕਾਰ ਦੀ ਭਾਵਨਾ ਨੂੰ ਸੰਤ ਖਾਲਸੇ ਵਿਚ ਤੁਰਦਾ ਰੱਖਣ ਦੇ ਨਾਲ-ਨਾਲ ਆਪਣੇ ਸਿਖਾਂ ਵਿਚ ਆਚਰਣਕ ਗੁਣਾਂ ਤੇ ਵਿਸ਼ੇਸ਼ ਰਹਿਣੀ ਬਹਿਣੀ ਤੇ ਸੁਚ ਸੋਧ ਦੀ ਮਰਯਾਦਾ ਨੂੰ ਵਿਕਸਿਤ ਕੀਤਾ ਤਾਂ ਜੋ ਸੰਤ ਖਾਲਸਾ ਦੀ ਪਛਾਣ ਮਲੇਛ ਖਾਲਸੇ ਤੋਂ ਵੱਖਰੀ ਹੋ ਸਕੇ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਮਾਸ, ਸ਼ਰਾਬ ਦੇ ਸੇਵਨ ਦੀ ਪੱਕੇ ਤੌਰ ਤੇ ਮਨਾਹੀ ਕਰ ਦਿਤੀ। ਸਭਿਆਚਾਰਕ ਤੌਰ ਤੇ ਗੁਰਬਾਣੀ ਤੇ ਗੁਰਮੁਖੀ ਅੱਖਰਾਂ ਦੇ ਪੜ੍ਹਨ ਅਤੇ ਵਰਤਣ ਉਤੇ ਵਧੇਰੇ ਬਲ ਦਿਤਾ। ਆਦਿ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਉਣ ਉਤੇ ਵਧੇਰੇ ਜੋਰ ਦਿਤਾ ਤਾਂ ਜੋ ਗੁਰਮਤ ਦੇ ਸਿਧਾਂਤ, ਜੋ ਬਾਣੀ ਵਿਚ ਪ੍ਰਗਟ ਕੀਤੇ ਗਏ ਹਨ, ਨਾਮਧਾਰੀ ਸਿਖਾਂ ਦੇ ਰੋਮ-ਰੋਮ ਵਿਚ ਵਸ ਸਕਣ। ਸੰਤ ਖਾਲਸੇ ਦੇ ਜਨਮ 12 ਅਪ੍ਰੈਲ, 1857 ਈ. ਤੋਂ ਲੈ ਕੇ ਪੰਦਰਾਂ ਸਾਲਾਂ ਦੇ ਸੰਖੇਪ ਸਮੇਂ ਵਿਚ ਹੀ ਸੰਤ ਖਾਲਸੇ ਦੀ ਸੰਖਿਆ ਕਈ ਲੱਖਾਂ ਤਕ ਪੁੱਜ ਗਈ। ਇਹ ਗੁਰੂ ਦੇ ਬਚਨਾਂ ਉਤੇ ਪਹਿਰਾ ਦੇਣ ਅਤੇ ਫੁੱਲ

***ਗੁਰੂ ਨਾਨਕ ਦੇਵ ਜੀ ਦੇ ਚਿੰਤਨ ਤੇ ਸਮਾਜਕ ਕਰਮ ਦੀ ਤੁਲਨਾ ਸਤਿਗੁਰੂ ਰਾਮ ਸਿੰਘ ਜੀ ਦੇ ਅਧਿਆਤਮਕ ਤੇ ਸਮਾਜਕ ਕਰਮ ਖੇਤਰ ਨਾਲ ਕੀਤੀ ਜਾਵੇ ਤਾਂ ਉਸੇ ਪਰੰਪਰਾ ਦਾ ਹੀ ਅਨੁਸਰਨ ਅਤੇ ਵਿਸਕਾਰ ਤੇ ਵਿਕਾਸ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ ਸੀ। ਨਾਮ ਬਾਣੀ, ਕਥਾ-ਕੀਰਤਨ, ਸੇਵਾ ਤੇ ਉਪਕਾਰ ਦੀ ਭਾਵਨਾ ਨੂੰ ਸੰਤ ਖਾਲਸੇ ਵਿੱਚ ਤੁਰਦਾ ਰੱਖਣ ਦੇ ਨਾਲ-ਨਾਲ ਆਪਣੇ ਸਿਖਾਂ ਵਿਚ ਆਚਰਣਕ ਗੁਣਾਂ ਤੇ ਵਿਸ਼ੇਸ਼ ਰਹਿਣੀ ਬਹਿਣੀ ਤੇ ਸੁਚ ਸੋਧ ਦੀ ਮਰਯਾਦਾ ਨੂੰ ਵਿਕਸਿਤ ਕੀਤਾ, ਤਾਂ ਜੋ ਸੰਤ ਖਾਲਸਾ ਦੀ ਪਛਾਣ ਮਲੇਛ ਖਾਲਸੇ ਤੋਂ ਵਖਰੀ ਹੋ ਸਕੇ।***

ਚੜ੍ਹਾਉਣ ਵਾਲੀ ਆਤਮਕ ਸੈਨਾ ਸੀ, ਜੋ ਸਤਿਗੁਰੂ ਰਾਮ ਸਿੰਘ ਜੀ ਨੇ ਵਿਦੇਸ਼ੀ ਸਾਮਰਾਜਵਾਦੀ ਹਕੂਮਤ ਦੇ ਗਲਬੇ ਦਾ ਟਾਕਰਾ ਕਰਨ ਲਈ ਤਿਆਰ ਕਰ ਦਿਤੀ ਸੀ। ਇਕ ਹੋਰ ਵੱਡਾ ਉਪਕਾਰ, ਜੋ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ, ਉਹ ਇਸਤਰੀ ਜਾਤੀ ਦਾ ਉਥਾਨ ਸੀ, ਜਿਸ ਨੂੰ 3 ਜੂਨ, 1863 ਈ. ਨੂੰ ਖੋਟੇ ਪਿੰਡ ਵਿਚ ਅਨੰਦ ਮਰਯਾਦਾ ਨੂੰ ਪ੍ਰਚਲਿਤ ਕਰਕੇ ਦਾਜ ਰਹਿਤ, ਘਟ ਖਰਚੀਲੇ ਅਤੇ ਅੰਤਰ ਜਾਤੀ ਸਰੂਪ ਪ੍ਰਦਾਨ ਕਰਕੇ ਸਮਾਜਕ ਉਦਾਰਤਾ ਦਾ ਨਵਾਂ ਕੀਰਤੀਮਾਨ ਸਥਾਪਤ ਕੀਤਾ।

ਗੁਰੂ ਨਾਨਕ ਦੇਵ ਜੀ ਨੇ ਬਾਬਰ ਵਰਗੇ ਵਿਦੇਸ਼ੀ ਹਮਲਾਵਰ ਦਾ ਵਿਰੋਧ ਕੀਤਾ। ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ ਸਾਮਰਾਜਵਾਦ ਦੀ ਗੁਲਾਮੀ ਵਿਰੁੱਧ ਵੱਡਾ ਮੁਹਾਜ਼ ਖੜਾ ਕਰ ਦਿਤਾ ਜੋ ਕਿਸੇ ਸਮੇਂ ਵੀ ਵਿਦਰੋਹ ਦਾ ਰੂਪ ਧਾਰਨ ਕਰਨ ਸਕਦਾ ਸੀ। ਇਸੇ ਕਾਰਨ ਹੀ ਅੰਗਰੇਜੀ ਹਕੂਮਤ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣਾ ਸਭ ਤੋਂ ਵੱਡਾ ਦੁਸ਼ਮਣ ਮੰਨਦੀ ਸੀ। ਜਿਸ ਕਮਾਲ ਦੀ ਯੋਗਤਾ ਨਾਲ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਸ੍ਰੀ ਭੈਣੀ ਸਾਹਿਬ ਵਿਖੇ ਨਜ਼ਰਬੰਦੀ ਦੇ ਸਮੇਂ ਨਾਮਧਾਰੀ ਸੂਬਿਆਂ ਨੂੰ ਜਥੇਬੰਦ ਕਰਕੇ ਆਪਣਾ ਵਿਸ਼ੇਸ਼ ਗੁਪਤ ਡਾਕ ਪ੍ਰਬੰਧ ਸਥਾਪਤ ਕਰ ਲਿਆ, ਉਸ ਤੋਂ ਆਪ ਜੀ ਦੀ ਜਥੇ ਬੰਦੀ ਕਰ ਸਕਣ ਦੀ ਯੋਗਤਾ ਦਾ ਬੋਧ ਸਹਿਜੇ ਹੀ ਹੋ ਜਾਂਦਾ ਹੈ। 1867 ਦੇ ਅਨੰਦ ਪੁਰ ਸਾਹਿਬ ਦੇ ਹੋਲੇ ਦੇ ਸਮੇਂ, ਆਪ ਜੀ ਨੇ ਜਿਸ ਸ਼ਾਂਤਮਈ ਸ਼ਕਤੀ ਦਾ ਪ੍ਰਦਰਸ਼ਨ ਕੀਤਾ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਅਨੰਦਪੁਰ ਸਾਹਿਬ ਵਿਖੇ, ਤਖਤਾਂ ਦੇ ਵਿਰੋਧ ਦੇ ਹੁੰਦਿਆਂ ਹੋਇਆਂ, ਹੋਲੇ ਦਾ ਸ਼ਾਨਦਾਰ ਸਮਾਗਮ ਕੀਤਾ, ਉਸ ਤੋਂ ਅੰਗਰੇਜ ਅਧਿਕਾਰੀ ਵੀ ਦੰਗ ਰਹਿ ਗਏ ਸਨ। 1872 ਈ. ਦਾ ਮਲੇਰ ਕੋਟਲੇ ਦਾ ਇਤਿਹਾਸਕ ਸ਼ਹੀਦੀ ਸਾਕਾ, ਜੋ ਉਨ੍ਹਾਂ ਦੇ ਰੋਕਣ ਦੇ ਬਾਵਜੂਦ ਮਸਤਾਨੇ ਦਲ ਦੀ ਜੋਸ਼ੀਲੀ ਕਾਹਲ ਦੇ ਕਾਰਨ, ਸਤਿਗੁਰੂ ਜੀ ਦੇ ਵਰਜਣ ਦੇ ਬਾਵਜੂਦ ਵਾਪਰਿਆ, ਦੇ ਕੁਝ ਚਿਰ ਪਿੱਛੋਂ ਹੀ ਪੰਜਾਬ ਦੇ ਇਤਿਹਾਸ ਨੇ ਇਕ ਨਵਾਂ ਮੋੜ ਲੈਣਾ ਸੀ। ਪਰ ਇਨ੍ਹਾਂ ਕੁਝ ਅਨੁਕੂਲ ਤੇ ਕੁਝ ਪ੍ਰਤੀਕੂਲ ਸੰਭਾਵਨਾਵਾਂ ਦੇ ਹੁੰਦਿਆਂ ਹੋਇਆਂ ਵੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸੇ ਦੀਆਂ ਨੀਹਾਂ ਨੂੰ ਇੰਨਾ ਪੱਕਾ ਕਰ ਦਿਤਾ ਸੀ ਕਿ ਉਹ ਕਿਸੇ ਤਰ੍ਹਾਂ ਵੀ ਕਮਜ਼ੋਰ ਪੈਣ ਵਾਲੀਆਂ ਨਹੀਂ ਸਨ।

18 ਜਨਵਰੀ, 1872 ਈ. ਨੂੰ ਜਦੋਂ ਅੰਗਰੇਜ਼ੀ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਪ੍ਰਮੁੱਖ 11 ਸੂਬਿਆਂ ਨੂੰ ਗ੍ਰਿਫਤਾਰ ਕਰ ਕੇ, ਪੰਜਾਬ ਤੋਂ ਬਾਹਰ, ਵੱਖ-2 ਜਿਹਲਾਂ ਵਿਚ ਡਕ ਦਿਤਾ ਤਾਂ ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਏ ਗਏ ਸੰਤ ਖਾਲਸੇ ਦੀ ਹੋਣੀ ਵਿਚ ਕੋਈ ਤ੍ਰੇੜ ਨਾ ਆ ਸਕੀ, ਸਗੋਂ ਸਤਿਗੁਰੂ ਹਰੀ ਸਿੰਘ ਜੀ ਦੀ ਅਗਵਾਈ ਵਿਚ ਵਿਦੇਸ਼ੀ ਸਰਕਾਰ ਦੇ ਅਪੂਰਵ ਦਮਨ ਚੱਕਰ, ਜ਼ੁਲਮ ਤੇ ਤਸ਼ੱਦਦ ਦੇ ਬਾਵਜੂਦ ਇਹ ਹੋਰ ਮਜਬੂਤ ਹੋ ਕੇ ਨਿਕਲਿਆ। ਇਹ ਸਭ ਕੁਝ ਉਸ ਅਧਿਆਤਮਕ ਸ਼ਕਤੀ ਅਤੇ ਆਚਰਣਕ ਤੌਰ ਤੇ ਆਤਮ ਬਲ ਦਾ ਫਲ ਸੀ ਜੋ ਸਤਿਗੁਰੂ ਰਾਮ ਸਿੰਘ ਜੀਂ ਨੇ ਆਪਣੀ ਲੰਮੀ ਨਜ਼ਰ ਤੇ ਦੂਰਦਰਸ਼ਤਾ ਰਾਹੀਂ ਆਪਣੇ ਸਿਖਾਂ ਨੂੰ ਪ੍ਰਦਾਨ ਕਰ ਦਿਤਾ ਸੀ।

**4. ਸਤਿਗੁਰੂ ਰਾਮ ਸਿੰਘ ਜੀ ਦੀ ਸੁਤੰਤਰਤਾ ਸੰਗਰਾਮ ਨੂੰ ਦੇਣ:**

ਸਤਿਗੁਰੂ ਰਾਮ ਸਿੰਘ ਜੀ ਨੇ ਲਾਹੌਰ ਦਰਬਾਰ ਵਿਚ ਆਪਣੀ ਨੌਕਰੀ ਸਮੇਂ ਹੀ ਪੰਜਾਬ ਦੀ ਆਉਣ ਵਾਲੀ ਹੋਣੀ ਬਾਰੇ ਸਭ ਕੁਝ ਜਾਣ ਲਿਆ ਸੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਦੀ ਬਾਹਰਮੁਖੀ ਆਨ-ਸ਼ਾਨ ਤੇ ਜਾਹੋ-ਜਲਾਲ ਦੇ ਹੁੰਦਿਆਂ ਸੁੰਦਿਆਂ ਆਪ ਜੀ ਨੇ ਮਸਤਾਨੀ ਅਵਸਥਾ ਵਿਚ ਇਹ ਬਚਨ ਕਰ ਦਿਤਾ ਸੀ ਕਿ 'ਏਥੇ ਕਿਸੇ ਦਿਨ ਅੰਗਰੇਜੀ ਵਾਜੇ ਹੀ ਵਜਣਗੇ।' ਆਪ ਜੀ ਨੂੰ ਇਹ ਸ਼ਾਨਦਾਰ ਰਾਜ ਮਹਿਲ ਡਿਗਦਾ ਢੱਠਦਾ ਹੋਇਆ ਸਪਸ਼ਟ ਨਜ਼ਰੀਂ ਪੈ ਗਿਆ ਸੀ।ਖਾਲਸਾ ਰਾਜ ਨੂੰ ਇਸ ਅਣਹੋਣੀ ਤੋਂ ਬਚਾਉਣ ਲਈ ਬਾਬਾ ਬੀਰ ਸਿੰਘ ਨੌਰੰਗਾਬਾਦੀ ਵਰਗੇ ਮਹਾਂਪੁਰਸ਼ ਵੀ ਉਸ ਸਮੇਂ ਚਿੰਤਾਤੁਰ ਹੋ ਚੁਕੇ ਸਨ, ਫਿਰ 1846 ਈ. ਤੋਂ ਪਿਛੋਂ ਜਦੋਂ ਅੰਗਰੇਜਾਂ ਨੇ ਪੰਜਾਬ ਨੂੰ ਗੁਲਾਮ ਬਣਾ ਲਿਆ ਤਾਂ ਬਾਬਾ ਬੀਰ ਸਿੰਘ ਦੇ ਅਨਿਨ ਭਗਤ ਭਾਈ ਮਹਾਰਾਜ ਸਿੰਘ ਨੇ ਸੁਤੰਤਰਤਾ ਦੇ ਸੰਗਰਾਮ ਦਾ ਝੰਡਾ ਚੁਕਿਆ। ਸਤਿਗੁਰੂ ਰਾਮ ਸਿੰਘ ਜੀ ਜਦੋਂ ਅੰਗਰੇਜ਼ਾਂ ਦੀ ਕੈਦ ਵਿਚ ਵਿਦੇਸ਼ ਵਿਚ ਨਜ਼ਰਬੰਦ ਸਨ ਤਾਂ ਲਿਖੇ ਗਏ ਆਪਣੇ ਹੁਕਮਨਾਮਿਆਂ ਵਿਚ ਆਪ ਜੀ ਨੇ ਆਪਣੇ ਆਪ ਨੂੰ ਬਾਬਾ ਬੀਰ ਸਿੰਘ ਤੇ ਭਾਈ ਮਹਾਰਾਜ ਸਿੰਘ ਦੀ ਲੜੀ ਨਾਲ ਜੋੜਿਆ ਹੈ। ਕੀ ਇਹ ਉਹ ਹੀ ਪਰੰਪਰਾ ਨਹੀਂ ਸੀ ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਬਾਬਾ ਬੰਦਾ ਬਹਾਦਰ ਅਤੇ ਪਿਛੋਂ ਦਲ ਖਾਲਸੇ ਰਾਹੀਂ ਸਿਰਜਿਆ ਸੀ? ਉਨ੍ਹਾਂ ਨੇ ਮੁਗਲਾਂ ਅਤੇ ਅਬਦਾਲੀਆਂ ਦੀ ਗੁਲਾਮੀ ਤੋਂ ਛੁਟਕਾਰਾ ਦਿਵਾਇਆ ਸੀ ਤੇ ਹੁਣ ਅੰਗਰੇਜਾਂ ਦੀ ਵਿਦੇਸ਼ੀ ਗੁਲਾਮੀ

ਤੋਂ ਮੁਕਤੀ ਦਿਵਾਉਣ ਦਾ ਸਮਾਂ ਆ ਗਿਆ ਸੀ ਜਿਸ ਦਾ ਬੀੜਾ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਸੰਤ ਖਾਲਸੇ ਨੇ ਚੁੱਕ ਲਿਆ ਸੀ।

**5. ਸਤਿਗੁਰੂ ਹਰੀ ਸਿੰਘ ਜੀ ਦਾ ਯੋਗਦਾਨ**

ਆਪਣੇ-2 ਗੁਰੂ ਕਾਲ ਵਿਚ ਸਾਰੇ ਗੁਰੂ ਸਾਹਿਬਾਨਾਂ ਨੇ ਸਮੇਂ ਦੀ ਲੋੜ ਅਨੁਸਾਰ ਉਚਿਤ ਢੰਗ ਨਾਲ ਸਮਾਜ ਦੀ ਅਗਵਾਈ ਕੀਤੀ। ਇਥੇ ਪ੍ਰਸ਼ਨ ਇਹ ਉਠਦਾ ਹੈ ਕਿ ਸਿਖ ਗੁਰੂ ਸਾਹਿਬਾਨ ਨੇ ਆਪਣੇ ਸਮਾਜਕ ਆਦਰਸ਼ਾਂ ਦੀ ਪ੍ਰਾਪਤੀ ਲਈ ਹਿੰਸਾ ਤੇ ਅਹਿੰਸਾ ਵਿਚੋਂ ਕਿਸ ਮਾਰਗ ਨੂੰ ਅਪਣਾਇਆ। ਸਮੇਂ ਅਨੁਸਾਰ ਦੋਹਾਂ ਸਾਧਨਾਂ ਵਿਚੋਂ ਜਿਹੜਾ ਵੀ ਵਧੇਰੇ ਕਾਰਗਰ ਸੀ, ਉਸੇ ਦੀ ਵਰਤੋਂ ਕੀਤੀ ਗਈ। ਗੁਰੂ ਅਰਜਨ ਦੇਵ ਜੀ ਨੇ ਸ਼ਾਂਤਮਈ ਢੰਗ ਨਾਲ ਬਲੀਦਾਨ ਦਿਤਾ ਅਤੇ ਗੁਰੂ ਹਰ ਗੋਬਿੰਦ ਸਾਹਿਬ ਨੇ ਸ਼ਸਤਰਬਧ ਹੋ ਕੇ ਜੰਗਾਂ ਲੜੀਆਂ। ਇਸੇ ਤਰ੍ਹਾਂ ਗੁਰੂ ਤੇਗ ਬਹਾਦੁਰ ਜੀ ਨੇ ਸ਼ਾਂਤਮਈ ਰਹਿੰਦਿਆਂ ਹੋਇਆਂ ਠੀਕਰ ਫੋਰ ਦਲੀਸ ਸਿਰ ਪ੍ਰਭ ਪੁਰ ਪਿਆਨ ਕਰ ਲਿਆ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਤਲਵਾਰ ਸੂਤ ਲੈਣ ਦੇ ਮਾਰਗ ਨੂੰ ਹੀ ਹਲਾਲ (ਉਪਯੁਕਤ) ਦੱਸਿਆ। ਪਰ ਸਾਵਧਾਨੀ ਇਹ ਕਰ ਦਿਤੀ ਕਿ ਹਥਿਆਰਬੰਦ ਮਾਰਗ ਕੇਵਲ ਉਸ ਸਮੇਂ ਹੀ ਅਪਨਾਉਣਾ ਚਾਹੀਦਾ ਹੈ ਜਦੋਂ ਬਾਕੀ ਸਾਰੇ ਸਾਧਨ ਅਸਫਲ ਹੋ ਜਾਣ।

ਸਤਿਗੁਰੂ ਹਰੀ ਸਿੰਘ ਜੀ ਨੇ ਉਸ ਸਮੇਂ ਨਾਮਧਾਰੀ ਫੁਲਵਾੜੀ ਨੂੰ ਹਰਾ ਭਰਾ ਰੱਖਿਆ ਜਦੋਂ ਅੰਗਰੇਜ ਸਰਕਾਰ ਇਹ ਸਮਝਦੀ ਸੀ ਕਿ ਕੂਕਿਆਂ ਦਾ ਸ੍ਰੀ ਭੈਣੀ ਸਾਹਿਬ ਦਾ ਚਮਨ ਉਜਾੜ ਦਿਤਾ ਗਿਆ ਹੈ। ਪਰ ਜਿਸ ਸਬਰ ਦੀ ਢਾਲ ਨਾਲ ਸਤਿਗੁਰੂ ਹਰੀ ਸਿੰਘ ਜੀ ਨੇ ਵਿਦੇਸ਼ੀ ਸਰਕਾਰ ਦੇ ਓੜਕਾਂ ਦੇ ਜਬਰ ਦਾ ਟਾਕਰਾ ਕੀਤਾ ਉਹ ਆਪਣੇ ਆਪ ਵਿਚ ਇਕ ਅਜਿਹੀ ਮਿਸਾਲ ਹੈ ਕਿ ਇਹ ਸਿਖੀ ਦਾ ਬਾਗ ਸਗੋਂ ਕੇਸਰ ਕਿਆਰੀਆਂ ਦੇ ਰੂਪ ਵਿਚ ਹੋਰ ਹਰਾ ਭਰਾ ਹੋ ਕੇ ਮੌਲ ਉਠਿਆ ਅਤੇ ਸਤਿਗੁਰੂ ਹਰੀ ਸਿੰਘ ਜੀ ਦੇ ਉਪਕਾਰਾਂ ਸਦਕਾ ਨਾਮਧਾਰੀ ਪੰਥ ਇੰਨਾ ਵਧਿਆ ਫੁਲਿਆ ਤੇ ਮੌਲਿਆ ਕਿ 1906 ਈ. 'ਚ ਸਤਿਗੁਰੂ ਹਰੀ ਸਿੰਘ ਦੇ ਜੋਤੀ ਜੋਤ ਸਮਾਉਣ ਪਿਛੋਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਾਹਮਣੇ ਨਵੀਆਂ ਮੰਜਲਾਂ ਨਜ਼ਰੀਂ ਪਈਆਂ। 1899 ਈ. ਦੇ ਪਏ ਕਾਲ ਦੇ ਸਮੇ ਸ੍ਰੀ ਭੈਣੀ ਸਾਹਿਬ ਦਾ ਸਤਿਗੁਰੂ ਰਾਮ ਸਿੰਘ ਦਾ ਲੰਗਰ ਹਜ਼ਾਰਾਂ ਅਕਾਲ ਪੀੜ੍ਤਾਂ ਨੂੰ ਅੰਨ ਧਨ ਪ੍ਰਦਾਨ ਕਰਕੇ ਭੁਖਮਰੀ ਦੀ ਡੈਣ ਤੋਂ ਬਚਾਉਂਦਾ ਰਿਹਾ, ਜਦੋਂ ਸਰਕਾਰੀ ਅਧਿਕਾਰੀਆਂ ਨੇ ਆ ਕੇ ਸਤਿਗੁਰੂ ਹਰੀ ਸਿੰਘ ਜੀ ਨੂੰ ਕੁਝ ਮੁਰੱਬੇ ਜ਼ਮੀਨ ਸਵੀਕਾਰ ਕਰਨ ਲਈ ਕਿਹਾ ਤਾਂ ਆਪ ਜੀ ਨੇ ਲੈਣ ਤੋਂ ਸਾਫ ਇਨਕਾਰ ਕਰ ਦਿਤਾ ਤੇ ਬਚਨ ਕੀਤਾ ਕਿ ਤੁਸੀਂ ਸਾਡੀਆਂ ਜ਼ਮੀਨਾਂ ਹੀ ਸਾਨੂੰ ਦੇ ਕੇ ਏਡੇ ਦਾਤੇ ਕਿਵੇਂ ਬਣ ਗਏ ਹੋ? ਇਹ ਸੀ ਉਹ ਸਵੈ-ਵਿਸ਼ਵਾਸ ਤੇ ਸਵੈ-ਨਿਰਭਰਤਾ, ਸੁਦੇਸ਼ ਪ੍ਰੇਮ ਦੀ ਭਾਵਨਾ, ਜਿਸਨੇ ਕੂਕਾ ਲਹਿਰ ਨੂੰ ਕੌਮੀ ਆਦਰਸ਼ਾਂ ਨਾਲ ਜੋੜ ਦਿਤਾ ਸੀ ਅਤੇ ਜਿਹੜੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਆਪਣੇ ਅਦੁਤੀ ਵਿਰਸੇ ਵਜੋਂ ਪ੍ਰਾਪਤ ਹੋਈ ਸੀ।

***ਸਤਿਗੁਰੂ ਰਾਮ ਸਿੰਘ ਜੀ ਨੇ ਲਾਹੌਰ ਦਰਬਾਰ ਵਿਚ ਆਪਣੀ ਨੌਕਰੀ ਸਮੇਂ ਹੀ, ਪੰਜਾਬ ਦੀ ਆਉਣ ਵਾਲੀ ਹੋਣੀ ਬਾਰੇ ਸਭ ਕੁਝ ਜਾਣ ਲਿਆ ਸੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਦੀ ਬਾਹਰਮੁਖੀ ਆਨ-ਸ਼ਾਨ ਤੇ ਜਾਹੋ-ਜਲਾਲ ਦੇ ਹੁੰਦਿਆਂ ਸੁੰਦਿਆਂ ਆਪ ਜੀ ਨੇ ਮਸਤਾਨੀ ਅਵਸਥਾ ਵਿਚ ਇਹ ਬਚਨ ਕਰ ਦਿਤਾ ਸੀ ਕਿ, 'ਏਥੇ ਕਿਸੇ ਦਿਨ ਅੰਗਰੇਜੀ ਵਾਜੇ ਹੀ ਵਜਣਗੇ।'***

**6. ਸਤਿਗੁਰੂ ਪਰਤਾਪ ਸਿੰਘ ਦਾ ਗੁਰੂ ਕਾਲ ਤੇ ਸੁਤੰਤਰਤਾ ਸੰਗ੍ਰਾਮ:**

ਵੀਹਵੀਂ ਸਦੀ ਦਾ ਪੂਰਵਾਰਧ ਭਾਰਤੀ ਸੁਤੰਤਰਤਾ ਸੰਗਰਾਮ ਦੇ ਤੀਖਣ ਤੇ ਵਿਆਪਕ ਸੰਘਰਸ਼ ਦਾ ਕਾਲ ਸੀ। ਜਿਸ ਵਿਚ ਵੱਖ-ਵੱਖ ਕੌਮੀ ਲਹਿਰਾਂ ਦਾ ਉਥਾਨ ਤੇ 1919 ਈ. ਦੇ ਜਲਿਆਂਵਾਲੇ ਬਾਗ ਦਾ ਇਤਿਹਾਸਕ ਸਾਕਾ ਹੋਇਆ। ਦੋ ਵੱਡੇ ਸੰਸਾਰ ਯੁੱਧ ਇਸ ਸਮੇਂ ਹੋਏ। ਸੁਤੰਤਰਤਾ ਸੰਗਰਾਮ ਦੀਆਂ ਕੌਮੀ ਲਹਿਰਾਂ, ਭਾਵੇਂ ਉਹ ਗਦਰ ਲਹਿਰ ਹੋਵੇ, ਇੰਡੀਅਨ ਨੈਸ਼ਨਲ ਕਾਂਗਰਸ ਜਾਂ ਨੌਜਵਾਨ ਭਾਰਤ ਸਭਾ ਅਤੇ ਕਿਰਤੀ ਕਿਸਾਨ ਲਹਿਰ, ਕਮਿਊਨਿਸਟ ਅੰਦੋਲਨ ਜਾਂ ਭਾਰਤ ਛੱਡੋ ਜਾਂ ਆਜ਼ਾਦ ਹਿੰਦ ਫੌਜ ਦਾ ਇਤਿਹਾਸਕ ਰੋਲ, ਸਭ ਸੁਤੰਤਰਤਾ ਸੰਗਰਾਮ ਨੂੰ ਅੱਗੇ ਵਧਾਉਣ ਵਾਲੀਆਂ ਕੌਮੀ ਲਹਿਰਾਂ ਸਨ ਜਿਨ੍ਹਾਂ ਦੀਆਂ ਘਾਲਨਾਵਾਂ ਅਤੇ ਕੀਤੇ ਗਏ ਸੰਘਰਸ਼ਾਂ ਅਤੇ ਕੁਰਬਾਨੀ ਵਜੋਂ ਹੀ 15 ਅਗਸਤ, 1947 ਈ. ਨੂੰ ਭਾਰਤ ਨੂੰ ਸੁਤੰਤਰਤਾ ਪ੍ਰਾਪਤ ਹੋਈ ਅਤੇ ਇਸ ਤੋਂ ਪਿਛੋਂ ਰਾਸ਼ਟਰ ਦੇ ਉੱਥਾਨ ਅਤੇ ਨਿਰਮਾਣ ਦਾ ਨਵਾਂ ਯੁਗ ਆਰੰਭ ਹੋਇਆ। ਸਤਿਗੁਰੂ ਪਰਤਾਪ ਸਿੰਘ ਜੀ ਦੀ ਬੇਮਿਸਾਲ

ਅਗਵਾਈ ਵਿਚ ਕੂਕਾ ਲਹਿਰ ਪੂਰਨ ਤੌਰ ਤੇ ਸੁਤੰਤਰਤਾ ਸੰਗਰਾਮ ਦੀਆਂ ਲਹਿਰਾਂ ਨਾਲ ਸਕਾਰਾਤਮਕ ਸਾਂਝ ਨਾਲ ਜੁੜੀ ਰਹੀ। ਆਜ਼ਾਦੀ ਦੇ ਹਰ ਸੰਗਰਾਮ ਵਿਚ ਭਾਵੇਂ ਉਹ ਗਦਰ ਲਹਿਰ ਦਾ ਸੀ ਜਾਂ ਕਾਂਗਰਸ ਤੇ ਮਹਾਤਮਾਂ ਗਾਂਧੀ ਜੀ ਦੇ ਚਲਾਏ ਗਏ ਅਹਿੰਸਾਵਾਦੀ ਅੰਦੋਲਨ ਦਾ ਜਾਂ ਨੇਤਾ ਜੀ ਸੁਭਾਸ਼ ਚੰਦਰ ਬੋਸ ਦੇ ਆਜ਼ਾਦ ਹਿੰਦ ਫੌਜ ਦੇ ਹਥਿਆਰਬੰਦ ਮੋਰਚਿਆਂ ਦਾ, ਨਾਮਧਾਰੀਆਂ ਦਾ ਯੋਗਦਾਨ ਕਾਫੀ ਉੱਘਾ ਰਿਹਾ ਹੈ। ਇਥੋਂ ਤਕ ਕਿ ਸਤਿਗੁਰੂ ਪਰਤਾਪ ਸਿੰਘ ਜੀ ਦਾ ਹਰ ਕੌਮੀ ਲਹਿਰ ਵਿਚ ਪੂਰਾ-ਪੂਰਾ ਸਹਿਯੋਗ ਰਿਹਾ ਹੈ, ਜਿਸ ਦੀ ਪ੍ਰੋੜਤਾ ਡਾਕਟਰ ਰਜਿੰਦਰਾ ਪ੍ਰਸਾਦ, ਪੰਡਿਤ ਜਵਾਹਰ ਲਾਲ ਨਹਿਰੂ ਅਤੇ ਹੋਰ ਕੌਮੀ ਲਹਿਰਾਂ ਦੇ ਨੇਤਾਵਾਂ ਦੀਆਂ ਸ੍ਰੀ ਭੈਣੀ ਸਾਹਿਬ ਦੀਆਂ ਕੀਤੀਆਂ ਗਈਆਂ ਯਾਤਰਾਵਾਂ ਤੋਂ ਸਹਿਜੇ ਹੀ ਸਿੱਧ ਹੋ ਜਾਂਦੀ ਹੈ। ਜਿਥੇ ਤਕ ਪੰਜਾਬ ਦੇ ਮਸਲਿਆਂ ਦਾ ਸੰਬੰਧ ਸੀ, ਉਥੇ ਵੀ ਨਾਮਧਾਰੀ ਕਿਸੇ ਗੱਲੋਂ ਪਿਛੇ ਨਹੀਂ ਰਹੇ। ਇਨ੍ਹਾਂ ਰਾਸ਼ਟਰੀ ਲਹਿਰਾਂ ਵਿਚ ਵਧ ਚੜ੍ਹ ਕੇ ਹਿੱਸਾ ਪਾਉਣ ਸਦਕਾ ਹੀ 1923 ਵਿਚ ਸ੍ਰੀ ਭੈਣੀ ਸਾਹਿਬ ਤੋਂ ਪੁਲਸ ਦੀ ਚੌਕੀ ਉਠਾ ਲਈ ਗਈ। 'ਸਤਿਜੁਗ' ਵਰਗੇ ਪੱਤਰ ਇਨ੍ਹਾਂ ਕੌਮੀ ਆਦਰਸ਼ਾਂ ਨਾਲ ਸਦਾ ਜੁੜੇ ਰਹੇ। ਅਕਾਲੀ ਲਹਿਰ ਦੇ ਸਮੇ ਵੀ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਵਿਚ 13 ਨਾਮਧਾਰੀਆਂ ਨੇ ਸ਼ਹੀਦੀਆਂ ਪਾਈਆਂ ਸਨ।

ਜੇ ਧਾਰਮਿਕ ਪੱਖ ਤੋਂ ਦੇਖਣਾ ਹੋਵੇ, ਤਾਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਗੁਰੂ ਨਾਨਕ ਨਾਮ ਲੇਵਾ ਸੰਪ੍ਰਦਾਵਾਂ ਦੀ ਵਿਸ਼ੇਸ਼ ਇਕੱਤਰਤਾ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਬੁਲਾ ਕੇ ਅਤੇ ਗੁਰਮਤ ਸੰਗੀਤ ਸੰਮੇਲਨ ਰਚ ਕੇ ਸਮੂਹ ਸਿਖ ਸੰਪ੍ਰਦਾਵਾਂ ਨੂੰ ਇਕ ਮੰਚ ਤੇ ਲਿਆਉਣ ਦਾ ਯਤਨ ਕੀਤਾ। ਦੂਜੇ ਮਹਾਂਯੁਧ ਦੇ ਆਰੰਭ ਦੇ ਸਮੇਂ ਲਾਹੌਰ ਵਿਚ ਸਰਕਾਰੀ ਤੌਰ ਤੇ ਇਕ ਵੱਡਾ ਬੁਚੜਖਾਨਾ ਖੋਲਣ ਦੀ ਯੋਜਨਾ ਬਣਾਈ ਗਈ ਜਿਸ ਵਿਚ ਮਸ਼ੀਨਾਂ ਰਾਹੀਂ ਇਕੋ ਸਮੇਂ ਕਈ ਪਸ਼ੂਆਂ ਨੂੰ, ਜਿਨ੍ਹਾਂ ਵਿਚ ਗਊਆਂ ਵੀ ਸ਼ਾਮਲ ਸਨ, ਵਢਿਆ ਜਾ ਸਕਦਾ ਸੀ। ਇਸ ਵਿਰੁੱਧ ਲੋਕਾਂ ਵਲੋਂ ਭਰਵੀਂ ਆਵਾਜ਼ ਉਠਾਈ ਗਈ। ਇਸ ਵਡੀ ਪਸ਼ੂ ਹੱਤਿਆ ਨੂੰ ਰੋਕਣ ਲਈ ਸਤਿਗੁਰੂ ਪਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਇਕ ਵੱਡਾ ਹਵਨ ਯੱਗ ਰਚਿਆ ਜਿਸ ਵਿਚ ਚੰਡੀ ਦੀ ਵਾਰ (ਵਾਰ ਸ੍ਰੀ ਭਗਉਤੀ ਜੀ ਕੀ, ਪਾਤਸ਼ਾਹੀ ਦਸਵੀਂ) ਦੇ ਸਵਾ ਲਖ ਪਾਠਾਂ ਦੇ ਭੋਗ ਪਾਏ ਗਏ। ਇਸ ਹਵਨ ਕੁੰਡ ਦੀ ਅਜਿਹੀ ਬਣਤਰ ਬਣਾਈ ਗਈ ਕਿ ਕਈ ਪਾਠੀ ਇਕੋ ਸਮੇਂ ਇਸ ਦੇ ਗਿਰਦ ਬੈਠ ਜਾਂਦੇ ਸਨ। ਜਿਸ ਦਿਨ ਇਹ ਹਵਨ ਯੱਗ ਸੰਪੂਰਨ ਹੋਇਆ, ਉਸੇ ਦਿਨ ਹੀ ਪੰਜਾਬ ਸਰਕਾਰ ਨੇ ਇਸ ਬੁਚੜਖਾਨੇ ਨੂੰ ਬੰਦ ਕਰਨ ਦਾ ਐਲਾਨ ਕਰ ਦਿਤਾ।

ਦੇਸ਼ ਵੰਡ ਦੇ ਸਮੇਂ ਜਦੋਂ ਪੰਜਾਬ ਵਿਚ ਫਿਰਕੂ ਫਸਾਦਾਂ ਦੀ ਹਨੇਰੀ ਝੁਲਣ ਵਾਲੀ ਸੀ ਤਾਂ ਜਿਸ ਤਰ੍ਹਾਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਘਰ-ਘਰ ਜਾ ਕੇ ਚਿਤਾਵਨੀ ਦਿਤੀ ਕਿ ਰਾਵੀ ਤੋਂ ਉਰਾਰ ਭਾਰਤ ਵਿਚ ਆ ਜਾਓ। ਉਹ ਆਪਣੇ ਸੇਵਕਾਂ ਪ੍ਰਤੀ ਸਨੇਹ ਤੇ ਪ੍ਰੇਮ ਦਾ ਸਜੀਵ ਉਦਾਹਰਣ ਸੀ। ਫਿਰ ਜਿਸ ਜੁਗਤ ਨਾਲ ਆਪ ਜੀ ਨੇ ਸ੍ਰੀ ਜੀਵਨ ਨਗਰ ਦੇ ਆਸ ਪਾਸ ਨਾਮਧਾਰੀਆਂ ਦੇ ਮੁੜ ਵਸੇਬੇ ਲਈ ਸਫਲ ਯਤਨ ਕੀਤੇ। ਉਹ ਵੀ ਆਪ ਜੀ ਦੀ ਕੀਰਤੀ ਦਾ ਅਭੁੱਲ ਕਾਰਨਾਮਾ ਹੈ। ਆਪ ਜੀ ਵਲੋਂ ਕੀਤੀਆਂ ਗਈਆਂ ਹਿੰਦੂ ਸਿੱਖ ਮਿਲਾਪ ਕਾਨਫਰੰਸਾਂ, ਅਤੇ ਪੰਜਾਬੀ ਭਾਸ਼ਾ ਦੀ ਵਧੇਰੇ ਉਨਤੀ ਲਈ ਕੀਤੇ ਗਏ ਵਿਸ਼ੇਸ਼ ਸੰਮੇਲਨ ਨਾਮਧਾਰੀ ਇਤਿਹਾਸ ਦੇ ਸੁਨਹਿਰੀ ਪੰਨੇ ਹਨ। ਫਿਰ ਵਾਧੇ ਵਾਲੀ ਗੱਲ ਇਹ ਹੈ ਕਿ ਆਪ ਜੀ ਨੇ ਗਊ ਹੱਤਿਆ ਨੂੰ ਰੋਕਣ ਅਤੇ ਪਸ਼ੂ ਧਨ ਦੀ ਉੱਨਤੀ ਲਈ ਜੋ ਉਪਰਾਲੇ ਕੀਤੇ ਉਹ ਆਪ ਜੀ ਦੇ ਮਾਨਵੀ ਦਰਦ ਅਤੇ ਸਭ ਨੂੰ ਪ੍ਰੇਮ ਦੇ ਆਦਰਸ਼ਾਂ ਨਾਲ ਜੋੜਨ ਵਾਲੇ ਮਹਾਨ ਕਾਰਜ ਸਨ। ਇਥੇ ਕੇਵਲ ਦੋ ਰਾਸ਼ਟਰੀ ਸੰਮੇਲਨਾਂ ਦਾ ਜਿਕਰ ਕਰਨਾ ਹੀ ਕਾਫੀ ਹੋਵੇਗਾ ਜਿਨ੍ਹਾਂ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੀ ਅਗਵਾਈ ਵਿਚ ਨਾਮਧਾਰੀਆਂ ਦਾ ਦਿਤਾ ਗਿਆ ਸਹਿਯੋਗ ਇਤਿਹਾਸਕ ਮਹੱਤਤਾ ਧਾਰਨ ਕਰ ਗਿਆ। ਇਕ ਸੀ, 1929 ਈ. ਦੇ ਲਾਹੌਰ ਕਾਂਗਰਸ ਸ਼ੈਸਨ ਵਿਚ ਨਾਮਧਾਰੀਆਂ ਦਾ ਯੋਗਦਾਨ ਅਤੇ ਦੂਜਾ 1939 ਈ. ਦਾ ਰਿਆਸਤੀ ਪ੍ਰਜਾ ਮੰਡਲ ਦਾ ਲੁਧਿਆਣਾ ਦਾ ਸਮਾਗਮ ਜਿਸ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਿਜੀ ਯਤਨ, ਪੰਡਤ ਜਵਾਹਰ ਲਾਲ ਨਹਿਰੂ ਵਰਗੇ ਕੌਮੀ ਨੇਤਾ ਦੀ ਸੱਜੀ ਬਾਂਹ ਬਣ ਕੇ ਨਿਭਾਉਣ ਵਾਲੇ ਯਾਦਗਾਰੀ ਕਾਰਜ ਸਨ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਨਾਮਧਾਰੀਆਂ ਨੂੰ ਸੱਚੇ ਸੁਚੇ, ਕਰੜੇ ਅਨੁਸ਼ਾਸਨ ਵਿਚ ਢਾਲ ਕੇ, ਸੁੱਚ-ਸੋਧ ਤੇ ਨਾਮਬਾਣੀ ਨਾਲ ਜੋੜਿਆ। ਅਨੰਦ ਵਿਆਹਾਂ ਦੀ ਮਰਯਾਦਾ ਨੂੰ ਵੱਡੇ ਧਾਰਮਿਕ ਦਿਵਾਨਾਂ ਵਿਚ ਸਮੂਹਕ ਰੂਪ ਵਿਚ ਨਿਭਾਉਣ ਵਿਚ ਆਦਰਸ਼ਕ ਉਦਾਹਰਣ ਪੇਸ਼ ਕੀਤੇ। ਜਿਸ ਮਰਯਾਦਾ ਦੀ ਵਰਤਮਾਨ ਸਮੇਂ ਤਕ ਵੀ ਕਰੜਾਈ ਨਾਲ ਪਾਲਣਾ ਕੀਤੀ ਜਾਂਦੀ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਕੇਵਲ ਦੇਸ਼ ਵਿਚੋਂ ਹੀ ਨਹੀਂ, ਸਗੋਂ ਵਿਦੇਸ਼ਾਂ ਥਾਈਲੈਂਡ, ਦੱਖਣੀ ਅਫਰੀਕਾ ਤੇ ਹੋਰ ਦੇਸ਼ਾਂ ਵਿਚ ਦੌਰੇ ਕਰ ਕੇ ਨਾਮਧਾਰੀ ਪੰਥ ਦੀਆਂ ਜੜ੍ਹਾਂ ਮਜਬੂਤ ਕੀਤੀਆਂ। ਆਪਣੇ ਪ੍ਰਭਾਵਸ਼ਾਲੀ ਸਭਾਸ਼ਣੀ ਗੁਣਾਂ ਦੁਆਰਾ ਵਿਦੇਸ਼ੀ ਦੌਰਿਆਂ ਸਮੇਂ ਜਿਹੜੇ ਭਾਸ਼ਣ ਸੰਗਤਾਂ ਨੂੰ ਉਪਦੇਸ਼ ਰੂਪ ਵਿਚ ਦਿਤੇ ਗਏ ਉਹ ਅਜ ਵੀ ਨਾਮਧਾਰੀ ਪੰਥ ਦਾ ਅਮੋਲ ਦਾਰਸ਼ਨਿਕ ਤੇ ਸਿਧਾਂਤਕ ਖਜ਼ਾਨਾ ਹਨ। ਇਨ੍ਹਾਂ ਭਾਸ਼ਣਾਂ ਤੋਂ ਸਤਿਗੁਰੂ ਪਰਤਾਪ ਸਿੰਘ ਜੀ ਦੀ ਮਹਾਨ ਪ੍ਰਤਿਭਾ ਦਾ ਸੂਰਜੀ ਪ੍ਰਕਾਸ਼ ਇਕ ਦਮ ਉਜਾਗਰ ਹੋ ਜਾਂਦਾ ਹੈ। ਇਨ੍ਹਾਂ ਭਾਸ਼ਣਾਂ ਦਾ ਨੈਤਿਕ ਤੇ ਧਾਰਮਿਕ ਪੱਖ ਇੰਨਾ ਉੱਚਾ ਤੇ ਬਲਵਾਨ ਹੈ ਕਿ ਇਨ੍ਹਾਂ ਦਾ ਆਡੀਓ ਟੇਪਾਂ ਰਾਹੀਂ ਦੁਹਰਾਓ ਅਜ ਵੀ ਪ੍ਰਭਾਵਕਾਰੀ ਤੇ ਅਗਾਮੀ ਕਈ ਪੀੜ੍ਹੀਆਂ ਤਕ ਪ੍ਰੇਰਨਾ ਦਾ ਸਰੋਤ ਬਣਿਆ ਰਹੇਗਾ। ਇਥੇ ਮੈਂ ਸਵਰਗਵਾਸੀ ਪ੍ਰਿੰਸੀਪਲ ਬੇਅੰਤ ਕੌਰ, ਨਵੀਂ ਦਿੱਲੀ ਦਾ ਉਚੇਚੇ ਤੌਰ ਤੇ ਜਿਕਰ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਉਚੇਚੇ ਪ੍ਰੀਸ਼ਰਮ ਕਰਕੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਭਾਸ਼ਣਾਂ ਨੂੰ 'ਲਾਲ ਏਹਿ ਰਤਨ' ਨਾਮ ਅਧੀਨ ਪੰਜਾਂ ਜਿਲਦਾਂ ਵਿਚ ਸੁੰਦਰ ਪੁਸਤਕਾਂ ਦਾ ਜਾਮਾਂ ਪਹਿਨਾ ਦਿਤਾ ਹੈ। ਇਹ ਕੌਮ ਦਾ ਧਾਰਮਿਕ ਤੇ ਨੈਤਿਕ ਅਮਰ ਸਰਮਾਇਆ ਬਣ ਗਿਆ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਦੀ ਵਿਰਾਟ ਸ਼ਖਸੀਅਤ ਤੇ ਵਿਲਖਣ ਪ੍ਰਤਿਭਾ ਨੇ ਸਦਾ ਉਸਾਰੂ ਤੇ ਪ੍ਰਗਤੀਸ਼ੀਲ ਮਾਨਵੀ ਕਦਰਾਂ ਕੀਮਤਾਂ ਦਾ ਨਿਰਮਾਣ ਕੀਤਾ ਅਤੇ ਅਜਿਹੇ ਉਸਾਰੂ ਦ੍ਰਿਸ਼ਟੀਕੋਣ ਦਾ ਹੀ ਪ੍ਰਸਾਰ ਕੀਤਾ। ਸੈਂਕੜਿਆਂ ਦੇ ਆਪ ਪ੍ਰੇਰਨਾ ਸਰੋਤ ਬਣੇ, ਤੇ ਹਜ਼ਾਰਾਂ ਲਈ ਅਗਲੀਆਂ ਪੀੜ੍ਹੀਆਂ ਵਿਚ ਵੀ ਆਦਰਸ਼ਕ ਅਗਵਾਈ ਦੇ ਸਰੋਤ ਬਣੇ ਰਹਿਣਗੇ।

ਆਪ ਜੀ ਦੀ ਅਸ਼ੀਰਵਾਦ ਸਦਕਾ, ਆਪ ਜੀ ਦੇ ਤਖਤ ਦੁਆਲੇ ਕਈ ਉੱਚ ਕੋਟੀ ਦੇ ਸਾਹਿਤਕਾਰਾਂ ਦਾ ਮੰਡਲ ਜੁੜਿਆ ਰਿਹਾ, ਜਿਨ੍ਹਾਂ ਵਿਚੋਂ ਕੁਝ ਇਕ ਨਾਮੀ ਗਰਾਮੀ ਨਾਮ ਹਨ:- ਸਰਵ ਸੰਤ ਨਿਧਾਨ ਸਿੰਘ ਆਲਮ, ਇੰਦਰ ਸਿੰਘ ਚੱਕਰਵਰਤੀ, ਤਰਨ ਸਿੰਘ ਵਹਿਮੀ, ਮਾਸਟਰ ਨਿਹਾਲ ਸਿੰਘ, ਅਵਤਾਰ ਸਿੰਘ ਆਜ਼ਾਦ, ਸਰਦਾਰ ਨਾਹਰ ਸਿੰਘ, ਤਰਲੋਕ ਸਿੰਘ ਤੂਫਾਨ, ਆਤਮਾ ਸਿੰਘ ਸਨਖਤਰਾ, ਪ੍ਰੀਤਮ ਸਿੰਘ ਕਵੀ, ਬਿਸ਼ਨ ਸਿੰਘ ਇਤਿਹਾਸਕਾਰ ਤੇ ਅਨੇਕ ਹੋਰ ਜਿਨ੍ਹਾਂ ਨੇ ਨਾਮਧਾਰੀ ਪੰਥ ਦੇ ਓਜਸਵੀ ਜੱਸ ਨੂੰ ਫੈਲਾਉਣ ਵਿਚ ਸ਼ਲਾਘਾਯੋਗ ਕਾਰਜ ਕੀਤਾ ਹੈ। ਅਨੇਕ ਨਾਮਧਾਰੀ ਪ੍ਰਚਾਰਕ ਆਪ ਜੀ ਦੀ ਸਰਪ੍ਰਸਤੀ ਵਿਚ ਕਰਮਸ਼ੀਲ ਰਹੇ, ਜਿਨ੍ਹਾਂ ਵਿਚ ਪੰਡਤ ਗੁਪਾਲ ਸਿੰਘ ਤੇ ਮੰਗਲ ਸਿੰਘ 'ਅਰਸ਼ੀ ਫਰਿਸ਼ਤਾ' ਵਰਗੇ ਉਚ ਕੋਟੀ ਦੇ ਪ੍ਰਚਾਰਕ ਤੇ ਬੁਲਾਰੇ ਵੀ ਸ਼ਾਮਲ ਸਨ।

ਆਪ ਜੀ ਦੀ ਮਹਾਨ ਦੇਣ ਬਾਰੇ ਸੰਤ ਇੰਦਰ ਸਿੰਘ ਚਕਰਵਰਤੀ, ਪ੍ਰੀਤਮ ਸਿੰਘ ਕਵੀ, ਮਾਸਟਰ ਨਿਹਾਲ ਸਿੰਘ, ਅਵਤਾਰ ਸਿੰਘ ਆਜਾਦ, ਤਾਰਾ ਸਿੰਘ ਅਨਜਾਣ, ਤਰਨ ਸਿੰਘ ਵਹਿਮੀ, ਡਾ. ਕਰਮ ਸਿੰਘ ਕਪੂਰ ਆਦਿ ਉਘੇ ਲੇਖਕਾਂ ਨੇ ਵਡਮੁੱਲਾ ਕਾਰਜ ਕੀਤਾ ਹੈ। ਤਰਨ ਸਿੰਘ ਵਹਿਮੀ ਦੀ ਪੁਸਤਕ, 'ਜਸ ਜੀਵਨ', ਛੇ ਭਾਗ, ਆਪ ਜੀ ਦੇ ਸਮੁਚੇ ਜੀਵਨ ਤੇ ਯੋਗਦਾਨ ਬਾਰੇ ਵਿਸਤ੍ਰਿਤ ਪ੍ਰਕਾਸ਼ ਪਾਉਂਦੀਆਂ ਹਨ। ਪਰ ਹਾਲੀ ਵੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਮਹਾਨ ਯੋਗਦਾਨ ਬਾਰੇ ਨਵੇਂ ਸਿਰਿਓਂ ਕਿਸੇ ਇਕ ਪੁਸਤਕ ਰਾਹੀਂ ਕਿਸੇ ਅਜਿਹੇ ਲੇਖਕ ਦੀ ਉਡੀਕ ਹੈ ਜੋ ਇਸ ਮਹਾਨ ਸਤਿਗੁਰੂ ਦੀ ਸਰਵ ਪੱਖੀ ਮਹਿਮਾ ਨੂੰ ਉਜਾਗਰ ਕਰ ਸਕੇ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਜੀਵਨ ਕਾਲ ਵਿਚ ਭਾਰਤ ਦੇ ਸੁਤੰਤਰਤਾ ਸੰਗਰਾਮ, ਨਾਮਧਾਰੀ ਮਤ ਦੇ ਸਰਵ-ਪੱਖੀ ਵਿਕਾਸ, ਕੌਮੀ ਸਭਿਆਚਾਰ ਤੇ ਸੰਸਕ੍ਰਿਤੀ ਦੇ ਨਿਰਮਾਣ ਅਤੇ ਇਸਦੀ ਯੋਗ ਪਛਾਣ ਕਰਵਾਉਣ ਵਿਚ ਜੋ ਉੱਦਮ ਤੇ ਕਾਰਜ ਕੀਤੇ ਉਹ ਸੁਨਹਿਰੀ ਅੱਖਰਾਂ ਵਿਚ ਲਿਖਣ ਯੋਗ ਹਨ ਅਤੇ ਉਨ੍ਹਾਂ ਦੀ ਚਮਕ ਦਮਕ ਰਹਿੰਦੀ ਦੁਨੀਆਂ ਤਕ ਕਾਇਮ ਦਾਇਮ ਰਹੇਗੀ।

ਨਾਮਧਾਰੀ ਪੰਥ ਦੇ ਉਥਾਨ ਅਤੇ ਭਾਰਤ ਦੇ ਕੌਮੀ ਜੀਵਨ ਨੂੰ ਪੱਕਾ ਤੇ ਸਥਿਰ ਕਰਨ ਲਈ ਜਿਹੜਾ ਸਤਿਗੁਰੂ ਪਰਤਾਪ ਸਿੰਘ ਜੀ ਨੇ ਮਾਰਗ ਦਰਸ਼ਨ ਕੀਤਾ, ਸਾਰੀਆਂ ਉਸਾਰੂ ਲਹਿਰਾਂ ਵਿਚ ਸਭ ਨੂੰ ਯੋਗਦਾਨ ਦਿਤਾ ਅਤੇ ਸਭ ਤੋਂ ਮੋੜਵਾਂ ਸਨੇਹ ਤੇ ਸਹਿਯੋਗ ਆਪ ਨੂੰ ਮਿਲਿਆ। ਉਹ ਆਪ ਜੀ ਨੂੰ ਵੀਹਵੀਂ ਸਦੀ ਦੇ ਗਿਣਤੀ ਦੇ ਮਹਾਨ ਧਾਰਮਿਕ ਮਹਾਂਪੁਰਸ਼ਾਂ ਤੇ ਗਿਣਤੀ ਦੇ ਸਰਵ-ਸ੍ਰੇਸ਼ਟ ਭਾਰਤ ਰਤਨਾਂ ਵਿਚ ਸਥਾਨ ਦੇਣ ਯੋਗ ਹੈ।

ਭਾਰਤ ਦੀ ਕੌਮੀ ਸੁਤੰਤਰਤਾ ਨੂੰ ਪ੍ਰਾਪਤ ਕਰਨ ਲਈ ਸਾਰੀ ਕੌਮ ਨੂੰ ਰਾਸ਼ਟਰੀ ਨੇਤਾਵਾਂ, ਮਹਾਤਮਾ ਗਾਂਧੀ, ਪੰਡਤ ਜਵਾਹਰ ਲਾਲ ਨਹਿਰੂ, ਡਾਕਟਰ ਰਜਿੰਦਰ ਪ੍ਰਸਾਦ, ਨੇਤਾ ਜੀ ਸੁਭਾਸ਼ ਚੰਦਰ ਬੋਸ ਆਦਿ ਤੇ ਕਈ ਹੋਰਾਂ ਦੀ ਅਗਵਾਈ ਵਿਚ ਜੋ ਕੁਰਬਾਨੀਆਂ ਕਰਨੀਆਂ ਪਈਆਂ, ਉਹ ਭਾਰਤੀ ਇਤਿਹਾਸ ਦੀ ਅਮਰ ਗਾਥਾ ਹੈ। ਕਿਉਂ ਜੋ ਸੁਤੰਤਰਤਾ ਦੀ ਮੰਜਲ ਨੂੰ ਹਾਸਲ ਕਰਨ ਲਈ ਕੌਮ ਦੇ ਸਾਹਮਣੇ ਦੋ ਹੀ ਨਿਸ਼ਾਨੇ ਸਨ:- ਸੰਘਰਸ਼ ਤੇ ਕੁਰਬਾਨੀ।

**1959 ਈ. ਤੋਂ ਲੇ ਕੇ ਅਜ ਦੇ ਦਿਨ ਤਕ ਨਾਮਧਾਰੀ ਪੰਥ ਦੀ ਵਾਗਡੋਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਭਾਲੀ ਹੋਈ ਹੈ। ਆਪ ਜੀ ਨੇ ਜਿਸ ਸਰਵ-ਪਖੀ, ਵਿਕਾਸਮੁਖੀ ਦ੍ਰਿਸ਼ਟੀਕੋਣ ਨੂੰ ਅਪਣਾਇਆ, ਉਸ ਦਾ ਸਦਕਾ ਅਜ ਨਾਮਧਾਰੀ ਪੰਥ ਦਾ ਚਹੁਮੁਖੀ ਵਿਕਾਸ, ਸਾਰੇ ਵਿਸ਼ਵ ਵਿਚ ਆਪਣੇ ਅਧਿਆਤਮਕ ਪ੍ਰਕਾਸ਼ ਨੂੰ ਫੈਲਾ ਰਿਹਾ ਹੈ।**

ਜੋ ਉੱਚ ਕੋਟੀ ਦੇ ਆਦਰਸ਼ਕ ਆਚਰਣ ਅਤੇ ਪ੍ਰਤੀਬੱਧਤਾ ਦੀ ਮੰਗ ਕਰਦੇ ਸਨ। ਪਰ ਸੁਤੰਤਰਤਾ ਪ੍ਰਾਪਤੀ ਤੋਂ ਪਿਛੋਂ ਜਦੋਂ ਕੌਮ ਉਤੇ ਵੋਟਾਂ ਦੀ ਰਾਜਨੀਤੀ ਭਾਰੂ ਹੋ ਗਈ, ਤਾਂ ਰਾਜਨੀਤਕ ਅਭਿਲਾਸ਼ਾ ਰੱਖਣ ਵਾਲੇ ਸੌੜੀ ਦ੍ਰਿਸ਼ਟੀ ਵਾਲੇ ਸਿਆਸਤਦਾਨਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ ਵਰਗੇ ਮਹਾਂਪੁਰਸ਼ ਨੂੰ ਵੀ ਆਪਣੀ ਬਘਿਆੜੀ ਸੋਚ ਦਾ ਨਿਸ਼ਾਨਾ ਬਣਾਉਣਾ ਚਾਹਿਆ। ਉਹ ਨੀਤੀਵਾਨ ਆਪਣੇ ਆਪ ਨੂੰ ਪੰਜਾਬ ਦੀ ਹੋਣੀ ਦੇ ਮਾਲਕ ਤੇ ਚਾਲਕ ਸਮਝਦੇ ਸਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਅੰਤਮ ਜੀਵਨ ਕਾਲ ਦਾ ਇਹ ਅਤਿ ਦਾ ਦੁਖਦਾਈ ਪੱਖ ਸੀ, ਪਰ ਸਤਿਗੁਰੂ ਪਰਤਾਪ ਸਿੰਘ ਜੀ ਸਦਾ ਨਿਰਭੈ ਤੇ ਅਡੋਲ ਰਹਿਣ ਵਾਲੇ ਅਧਿਆਤਮਕ ਪੁਰਸ਼ ਸਨ। ਕੁਝ ਦੋਖੀ ਝੂਠੇ ਮੁਕੱਦਮਿਆਂ ਦਾ ਜਾਲ ਵਿਛਾ ਕੇ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਉਨ੍ਹਾਂ ਕਚਹਿਰੀਆਂ ਵਿਚ ਭੁਗਤਾਉਣਾ ਚਾਹੁੰਦੇ ਸਨ, ਜਿਨ੍ਹਾਂ ਦਾ ਤਿਆਗ ਨਾਮਧਾਰੀਆਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਮੁਕੰਮਲ ਬਾਈਕਾਟ ਦੇ ਰੂਪ ਵਿਚ ਕੀਤਾ ਹੋਇਆ ਸੀ। ਸਤਿਗੁਰੂ ਪਰਤਾਪ ਸਿੰਘ ਜੀ ਨੇ ਇਨ੍ਹਾਂ ਭੈੜੇ ਬੰਦਿਆਂ ਦਾ ਸੁਦ੍ਰਿੜ੍ਹ ਰਹਿ ਕੇ ਟਾਕਰਾ ਕੀਤਾ। ਆਪਣੇ ਜੀਵਨ ਕਾਲ ਵਿਚ ਹੀ ਆਪ ਜੀ ਨੇ ਆਪਣੇ ਵਡੇ ਸਾਹਿਬਜਾਦੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਪਣੇ ਸੁਯੋਗ ਉਤਰਾਧਿਕਾਰੀ ਵਜੋਂ ਧਰਮ ਕਰਮ ਦੇ ਕਾਰਜਾਂ ਵਿਚ ਪਰਪੱਕ ਕਰ ਦਿਤਾ ਸੀ। 22 ਅਗਸਤ 1959 ਈ. ਦੀ ਅੱਧੀ ਰਾਤ ਨੂੰ ਆਪ ਜੋਤੀ ਜੋਤ ਸਮਾ ਗਏ।

ਆਪ ਜੀ ਦੇ ਕੌਮ ਅਤੇ ਪੰਥ ਦੇ ਮਹਾਨ ਪ੍ਰਦਰਸ਼ਕ ਹੋਣ ਦਾ ਪ੍ਰਮਾਣ ਸ੍ਰੀ ਭੈਣੀ ਸਾਹਿਬ ਵਿਖੇ, 10 ਸਤੰਬਰ 1959 ਈ. ਨੂੰ ਹੋਏ ਆਪ ਜੀ ਦੇ ਸ਼ਰਧਾਂਜਲੀ ਸਮਾਗਮ ਤੋਂ ਲਗ ਜਾਂਦਾ ਹੈ, ਜਿਸ ਵਿਚ ਲੱਖਾਂ ਦੀ ਗਿਣਤੀ ਵਿਚ ਨਾਮਧਾਰੀ ਤੇ ਗੈਰ-ਨਾਮਧਾਰੀ ਚੋਟੀ ਦੇ ਸਿਰਕੱਢ, ਭਿੰਨ-2 ਸੰਪ੍ਰਦਾਵਾਂ ਤੇ ਰਾਜਸੀ ਪਾਰਟੀਆਂ ਦੇ ਨੇਤਾ ਸ਼ਾਮਲ ਹੋਏ। ਜਿਨ੍ਹਾਂ ਨੇ ਆਪ ਜੀ ਨੂੰ ਦਰਦ ਭਿੱਜੀਆਂ, ਪ੍ਰੇਮ ਰੱਤੀਆਂ ਸ਼ਰਧਾਂਜਲੀਆਂ ਭੇਟ ਕੀਤੀਆਂ। ਇਸ ਮਹਾਨ ਜਨ ਸਮੂਹ ਦੇ ਇਕੱਠ ਵਿਚ ਹੀ ਸਤਿਗੁਰੂ ਜਗਜੀਤ ਸਿੰਘ ਨੂੰ ਔਪਚਾਰਕ ਤੌਰ ਤੇ ਨਾਮਧਾਰੀ ਪੰਥ ਦੇ ਨਵੇਂ ਸਤਿਗੁਰੂ ਵਜੋਂ ਗੁਰੂ ਗੱਦੀ ਉਤੇ ਬਿਰਾਜਮਾਨ ਹੋਣ ਦਾ ਪਹਿਲੀ ਵਾਰ ਸ਼ੁਭ ਅਵਸਰ ਬਣਿਆ। ਭਾਰੀ ਗਿਣਤੀ ਵਿਚ ਜੁੜੀ ਸੰਗਤ ਨੇ ਵਰਤਮਾਨ ਸਤਿਗੁਰੂ ਦੇ ਰੂਪ ਵਿਚ ਉਨ੍ਹਾਂ ਨੂੰ ਨਮਸਕਾਰ ਕਰ ਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

**7. ਸਤਿਗੁਰੂ ਜਗਜੀਤ ਸਿੰਘ ਜੀ ਦਾ ਵਿਕਾਸਮੁਖੀ ਦ੍ਰਿਸ਼ਟੀਕੋਣ:-**

1959 ਈ. ਤੋਂ ਲੈ ਕੇ ਅਜ ਦੇ ਦਿਨ ਤਕ ਨਾਮਧਾਰੀ ਪੰਥ ਦੀ ਵਾਗਡੋਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਭਾਲੀ ਹੋਈ ਹੈ। ਆਪ ਜੀ ਨੇ ਜਿਸ ਸਰਵ-ਪਖੀ, ਵਿਕਾਸਮੁਖੀ ਦ੍ਰਿਸ਼ਟੀਕੋਣ ਨੂੰ ਅਪਣਾਇਆ, ਉਸ ਦਾ ਸਦਕਾ ਅਜ ਨਾਮਧਾਰੀ ਪੰਥ ਦਾ ਚਹੁਮੁਖੀ ਵਿਕਾਸ ਸਾਰੇ ਵਿਸ਼ਵ ਵਿਚ ਆਪਣੇ ਅਧਿਆਤਮਕ ਪ੍ਰਕਾਸ਼ ਨੂੰ ਫੈਲਾ ਰਿਹਾ ਹੈ। ਸੰਸਾਰ ਦੇ ਬਹੁਤ ਸਾਰੇ ਦੇਸ਼ਾਂ ਵਿਚ ਜਿਥੇ ਵੀ ਨਾਮਧਾਰੀ ਸਾਧ ਸੰਗਤ ਦਾ ਵਸੇਬਾ ਹੈ ਉਥੇ ਉਨ੍ਹਾਂ ਨੇ ਆਪਣੀ ਨਿਵੇਕਲੀ ਪਛਾਣ ਦੁਆਰਾ ਨਾਮਧਾਰੀ ਪੰਥ ਦਾ ਨਾਮ ਰੌਸ਼ਨ ਕੀਤਾ ਹੈ।

ਸਤਿਗੁਰੂ ਜਗਜੀਤ ਸਿੰਘ ਨੇ ਵੀ ਗੁਰਤਵ ਦੇ ਕਾਰਜ ਨੂੰ ਹੱਥ ਵਿਚ ਲੈਣ ਦੇ ਨਾਲ ਹੀ ਅਨੇਕ ਯੋਜਨਾਵਾਂ ਬਣਾ ਕੇ ਨਾਮਧਾਰੀ ਮਤ ਦੀ ਸੁਗੰਧੀ ਨੂੰ ਅਨੇਕ ਵਿਕਾਸਮੁਖੀ ਕਾਰਜਾਂ ਅਤੇ ਵਿਸ਼ੇਸ਼ ਪ੍ਰਕਾਰ ਦੇ ਸੰਮੇਲਨਾਂ ਰਾਹੀਂ ਪੰਥ ਵਲੋਂ ਵਿਸ਼ੇਸ਼ ਯੋਗਦਾਨ ਪੁਆ ਕੇ ਆਪਣੇ ਉਤੇ ਪਈ ਭਾਰੀ ਜਿੰਮੇਵਾਰੀ ਨੂੰ ਸਫਲਤਾ ਸਹਿਤ ਨਿਭਾਇਆ ਤੇ ਨਿਭਾ ਰਹੇ ਹਨ।

ਸਭ ਤੋਂ ਪਹਿਲਾਂ ਆਪ ਨੇ ਜਿਹੜੇ 22 ਮੁਕਦਮੇ, ਪੰਥ ਦੋਖੀਆਂ ਵਲੋਂ ਨਾਮਧਾਰੀ ਪੰਥ ਨਾਲ ਸਹੇੜੇ ਹੋਏ ਸਨ, ਉਨ੍ਹਾਂ ਦਾ ਉਚਿਤ ਭਾਂਤ ਨਿਪਟਾਰਾ ਕਰਵਾਇਆ। ਵਿਰੋਧੀਆਂ ਨੂੰ ਸ਼ਾਂਤ ਕੀਤਾ ਅਤੇ ਆਪਣੇ ਸੇਵਕਾਂ ਨੂੰ ਧਰਮ-ਕਰਮ ਵਿਚ ਦ੍ਰਿੜ ਰਹਿਣ ਅਤੇ ਵਿਕਾਸਮੁਖੀ ਕਾਰਜਾਂ ਵਿਚ ਵਧੇਰੇ ਰੁਚੀ ਲੈ ਕੇ ਆਪਣੀ ਕਾਰਜ ਕੁਸ਼ਲਤਾ ਨੂੰ ਸਵਿਕਸਤ ਕਰਨ ਦੀ ਪ੍ਰੇਰਨਾ ਜਗਾਈ। ਵਿਸ਼ਵ ਅਮਨ ਲਹਿਰ ਜੋ ਵੀਹਵੀਂ ਸਦੀ ਦੇ ਦੂਜੇ ਅਧ

ਵਿਚ ਵਿਸ਼ਵ ਅਮਨ ਨੂੰ ਸਥਿਰ ਰੱਖਣ ਅਤੇ ਵਿਸ਼ਵ ਯੁੱਧ ਦੇ ਭੈਅ ਤੋਂ ਸੰਸਾਰ ਨੂੰ ਮੁਕਤ ਕਰਨ ਲਈ ਬਣਾਈ ਗਈ ਸੀ, ਦਾ ਸਮਰਥਨ ਕੀਤਾ। ਥਾਈਲੈਂਡ ਵਿਚ ਹੋਏ ਵਿਸ਼ਵ ਧਰਮ ਸੰਮੇਲਨ, ਜੋ ਨਵੰਬਰ 1978 ਈ. ਵਿਚ ਹੋਇਆ, ਜਿਸ ਵਿਚ 22 ਦੇਸ਼ਾਂ ਦੇ ਪ੍ਰਤੀਨਿਧਾਂ ਨੇ ਭਾਗ ਲਿਆ, ਅਤੇ 32 ਦੇਸ਼ਾਂ ਦੇ ਰਾਸ਼ਟਰੀ ਝੰਡੇ ਝੁਲਾਏ ਗਏ, ਵਿਚ ਸ਼ਾਂਤੀ ਮੰਦਰ ਦਾ ਨੀਂਹ ਪੱਥਰ ਸ੍ਰੀ ਸਤਿਗੁਰੂ ਜੀ ਦੇ ਕਰ-ਕਮਲਾਂ ਤੋਂ ਰਖਵਾਇਆ ਗਿਆ। ਇਸੇ ਸਾਲ ਜਦੋਂ ਇੰਗਲੈਂਡ ਵਿਚ ਸਖ਼ਤ ਔੜ ਲਗੀ ਹੋਈ ਸੀ ਤਾਂ ਉਸ ਸਮੇਂ ਸ੍ਰੀ ਸਤਿਗੁਰੂ ਜੀ ਦੀ ਅਸ਼ੀਰਵਾਦ ਸਦਕਾ, ਜਦੋਂ ਭਰਪੂਰ ਬਾਰਸ ਹੋਈ ਤਾਂ ਸਾਰੇ ਯੂਰਪ ਵਿਚ ਆਪ ਜੀ ਨੂੰ 'ਮੀਂਹ ਦਾ ਦੇਵਤਾ' ਕਹਿ ਕੇ ਜਾਣਿਆ ਗਿਆ।

ਇਕ ਵਾਰ ਜਦੋਂ ਪ੍ਰੀਖਿਆ ਦੀ ਘੜੀ ਆਈ, ਦਿਲ ਦੇ ਕਿਸੇ ਰੋਗ ਕਾਰਨ ਬਾਈਪਾਸ ਸਰਜਰੀ ਦੀ ਲੋੜ ਪਈ, ਤਾਂ ਸ੍ਰੀ ਸਤਿਗੁਰੂ ਜੀ ਨੇ ਇਹ ਨਿਸ਼ਚਾ ਕੀਤਾ ਕਿ ਉਹ ਸਰਜਰੀ ਉਸ ਡਾਕਟਰ ਕੋਲੋਂ ਕਰਵਾਉਣਗੇ ਜੋ ਸਰੀਰ ਦੇ ਕਿਸੇ ਰੋਮ ਦਾ ਵੀ ਨੁਕਸਾਨ ਨਾ ਹੋਣ ਦੇਵੇ। ਆਸਟਰੇਲੀਆ ਦੇ ਇਕ ਡਾਕਟਰ ਨੇ ਇਸ ਆਪ੍ਰੇਸ਼ਨ ਨੂੰ ਵੰਗਾਰ ਸਮਝ ਕੇ ਸੰਪੂਰਨ ਕੀਤਾ। ਇਹ ਸਤਿਗੁਰੂ ਜੀ ਦੀ ਵਡੀ ਆਤਮਕ ਜਿਤ ਸੀ।

ਆਪ ਜੀ ਨੇ 1964-65 ਈ. ਤੋਂ ਨਾਮਧਾਰੀ ਵਿਦਿਅਕ ਜਥੇ ਦਾ ਸੰਮੇਲਨ ਹਰ ਸਾਲ ਕਰਨ ਦੀ ਪਿਰਤ ਪਾਈ। 1981 ਤੋਂ ਵਿਸ਼ਵ ਨਾਮਧਾਰੀ ਵਿਦਿਅਕ ਜਥਾ (ਇਸਤਰੀ ਵਿੰਗ) ਨੂੰ ਵੀ ਇਨ੍ਹਾਂ ਸੰਮੇਲਨਾਂ ਦਾ ਭਾਗ ਬਣਾਇਆ ਜੋ ਹਰ ਸਾਲ ਲਗਾਤਾਰ ਕੀਤੇ ਜਾ ਰਹੇ ਹਨ। ਇਨ੍ਹਾਂ ਦੁਆਰਾ ਕਿਸ਼ੋਰ ਅਵਸਥਾ ਤੋਂ ਲੈ ਕੇ ਜਵਾਨੀ ਵਿਚ ਪੈਰ ਪਾਉਣ ਵਾਲੇ ਵਿਦਿਆਰਥੀਆਂ ਤੇ ਵਿਦਿਆਰਥਣਾਂ ਵਿਚ ਨਾਮ ਸਿਮਰਨ ਦੀ ਭਗਤੀ ਭਾਵਨਾ ਤੇ ਸੇਵਾ ਉਪਕਾਰ ਦੇ ਅਜਿਹੇ ਬੀਜ ਪ੍ਰਫੁਲਿਤ ਹੋ ਕੇ ਉਮਰ ਦੀ ਸੇਵਾ ਸਾਧਨਾ ਅਤੇ ਸਫਲ ਜੀਵਨ ਮਾਰਗ ਦੀ ਸੋਝੀ ਕਰਵਾਉਂਦੇ ਰਹਿੰਦੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿਚ ਕਈ ਵਿਦਿਅਕ ਸੰਸਥਾਵਾਂ ਹੋਂਦ ਵਿਚ ਆਈਆਂ ਜੋ ਵਿਦਿਆਰਥੀ ਜੀਵਨ ਵਿਚ ਹੀ ਸਿੱਖੀ ਜੀਵਨ ਜਾਚ ਦੀ ਅਜਿਹੀ ਭਾਵਨਾ ਨੂੰ ਜਾਗਰੂਕ ਕਰ ਦਿੰਦੀਆਂ ਹਨ ਜੋ ਸਾਰੀ ਆਯੂ ਉਨ੍ਹਾਂ ਨੂੰ ਜੀਵਨ ਦੇ ਸਾਰਥਕ ਅਮਲ ਤੇ ਉਸਾਰੂ ਭਾਵਨਾ ਨਾਲ ਜੋੜੀ ਰੱਖਦੀਆਂ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਹੋਰ ਵਡੀ ਦੇਣ ਗੁਰੂ ਘਰ ਦੀ ਕੀਰਤਨ ਮਰਯਾਦਾ ਨੂੰ ਗੁਰਮਤ ਦੀ ਵਿਸ਼ੇਸ਼ ਟਕਸਾਲ ਵਜੋਂ ਸਥਾਪਤ ਕਰਨਾ ਹੈ। ਆਪ ਜੀ ਦੀ ਅਗਵਾਈ ਵਿਚ ਸਨਾਤਨ ਰੀਤਾਂ ਦੀ ਗਾਇਕੀ ਨੂੰ ਸਥਿਰ ਰੱਖ ਕੇ ਤੰਤੀ ਸਾਜਾਂ ਦੇ ਪ੍ਰਯੋਗ ਦੁਆਰਾ ਗੁਰੂ ਕੀਰਤਨ ਦੀ ਸ਼ੁੱਧ ਸ਼ਾਸਤਰੀ ਤੇ ਲੋਕ ਰੀਤੀ ਦੀਆਂ ਧੁਨੀਆਂ ਨੂੰ ਸਥਿਰ ਤੇ ਵਿਕਸਤ ਕਰਨਾ ਹੈ। ਆਪ ਜੀ ਦਾ ਭਾਰਤ ਦੇ ਪ੍ਰਮੁਖ ਗਾਇਕਾਂ ਨਾਲ ਜੋ ਪ੍ਰੇਮ ਤੇ ਸਨੇਹ ਹੈ ਜਿਸ ਤਰ੍ਹਾਂ ਉਹ ਸਾਰੇ ਆਪ ਜੀ ਦੇ ਸੰਗੀਤ ਦੇ ਸ਼ਾਸਤਰੀ ਗਿਆਨ ਦੀ ਸੂਝ ਤੋਂ ਬਲਿਹਾਰ ਜਾਂਦੇ ਹਨ। ਅਜਿਹੀ ਸੰਗੀਤ ਕਲਾ ਦੀ ਸਿੱਧੀ ਕੇਵਲ ਆਪ ਜੀ ਦੀ ਹੀ ਵਡੀ ਪ੍ਰਾਪਤੀ ਹੈ।

ਆਪ ਜੀ ਨੇ ਖੇਡਾਂ ਦੇ ਵਿਕਾਸ ਵਿਚ ਜੋ ਕਾਰਜ ਕੀਤਾ ਹੈ ਅਤੇ ਜਿਸ ਤਰ੍ਹਾਂ ਨਾਮਧਾਰੀ ਹਾਕੀ ਦੀ ਟੀਮ ਦੀ ਵਿਸ਼ੇਸ਼ ਪਛਾਣ ਸਥਾਪਤ ਕੀਤੀ ਹੈ ਉਸ ਨਾਲ ਰਾਸ਼ਟਰੀ ਖੇਡਾਂ ਦੇ ਖੇਤਰ ਵਿਚ ਵੀ ਆਪ ਜੀ ਦੀ ਦੇਣ ਨੂੰ ਸਨਮਾਣ ਦੀ ਦ੍ਰਿਸ਼ਟੀ ਤੋਂ ਦੇਖਿਆ ਜਾਂਦਾ ਹੈ।

ਇਸੇ ਤਰ੍ਹਾਂ ਬਿਨਾਂ ਰਸਾਇਣਕ ਖਾਦਾਂ ਦੇ ਪ੍ਰਯੋਗ ਤੋਂ ਸਬਜ਼ੀਆਂ ਤੇ ਫੁਲਾਂ ਦੇ ਬੀਜਾਂ ਵਿਚ ਵੀ ਨਾਮਧਾਰੀ ਬੀਜ ਫਾਰਮ ਦਾ ਨਾਂ ਅੰਤਰਰਾਸ਼ਟਰੀ ਖੇਤਰ ਵਿਚ ਵੀ ਜਾਣਿਆ ਜਾਣ ਲਗਾ ਹੈ। ਇਸ ਸੰਬੰਧ ਵਿਚ ਸ੍ਰੀ ਉਦੇ ਸਿੰਘ ਜੀ ਦਾ ਯੋਗਦਾਨ ਸ਼ਲਾਘਾਯੋਗ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਇਕ ਹੋਰ ਵੱਡੀ ਦੇਣ ਨਾਮਧਾਰੀ ਸਥਾਨਾਂ ਤੇ ਨਾਮਧਾਰੀ ਇਤਿਹਾਸਕ ਯਾਦਗਾਰਾਂ ਦਾ ਨਵ-ਨਿਰਮਾਣ ਹੈ। ਮਲੇਰਕੋਟਲਾ, ਅੰਮ੍ਰਿਤਸਰ ਤੇ ਲੁਧਿਆਣਾ ਦੇ ਸ਼ਹੀਦੀ ਸਥਾਨ ਆਪਣੇ ਦਰਸ਼ਨੀ ਸਰੂਪ ਨੂੰ ਉਜਾਗਰ ਕਰ ਰਹੇ ਹਨ ਅਤੇ ਕਈ ਦਰਸ਼ਨਾਰਥੀਆਂ ਦੀ ਸੁਹਜ ਭੁਖ ਨੂੰ ਤ੍ਰਿਪਤ ਕਰ ਰਹੇ ਹਨ। ਇਸੇ ਤਰ੍ਹਾਂ ਮਸਤਾਨਗੜ੍ਹ ਤੇ ਸ੍ਰੀ ਭੈਣੀ ਸਾਹਿਬ ਦਾ ਨਵ-ਨਿਰਮਾਣ, ਜਿਸ ਤਰ੍ਹਾਂ ਪਿਛਲੇ ਤਿੰਨਾਂ- ਚਹੁੰਆਂ ਦਹਾਕਿਆਂ ਵਿਚ ਹੋਇਆ ਹੈ, ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਰਵ ਕਲਾ ਸਮਰਥ ਹੋਣ ਦੀ ਸਾਖੀ ਭਰਦਾ ਹੈ।

ਆਪ ਜੀ ਦੀ ਸਭ ਤੋਂ ਵੱਡੀ ਮਹਾਨ ਦੇਣ ਲੁਧਿਆਣਾ ਵਿਖੇ ਸਤਿਗੁਰੂ ਪਰਤਾਪ ਸਿੰਘ ਅਪੋਲੋ ਹਸਪਤਾਲ ਹੈ। ਜੋ ਬਿਖਮ ਤੇ ਅਸਾਧ ਰੋਗਾਂ ਨੂੰ ਆਧੁਨਿਕਤਮ ਢੰਗ ਦੇ ਇਲਾਜ ਦੁਆਰਾ ਹਜ਼ਾਰਾਂ ਰੋਗੀਆਂ ਲਈ ਆਸ ਦੀ ਕਿਰਨ ਬਣਿਆ ਹੋਇਆ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਹੋਰ ਵੱਡਾ

ਉਪਕਾਰ ਨਾਮਧਾਰੀ ਸਾਹਿਤ ਦਾ ਸੁੰਦਰ ਪ੍ਰਕਾਸ਼ਨ ਤੇ ਨਾਮਧਾਰੀ ਇਤਿਹਾਸ ਨੂੰ ਸੁਰੱਖਿਅਤ ਕਰਨਾ ਅਤੇ ਨਵੇਂ ਸਿਰਿਓਂ ਤਰਤੀਬ ਦੇ ਕੇ ਪ੍ਰਕਾਸ਼ਿਤ ਕਰਵਾਉਣਾ ਹੈ। ਆਪ ਜੀ ਦੀ ਸਰਪ੍ਰਸਤੀ ਅਤੇ ਰਹਿਨੁਮਾਈ ਵਿਚ ਨਾਮਧਾਰੀ ਦਰਬਾਰ ਵਲੋਂ ਕੁਝ ਅਜਿਹੀਆਂ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ, ਜਿਨ੍ਹਾਂ ਨੇ ਨਾਮਧਾਰੀ ਇਤਿਹਾਸ ਦੇ ਅਨੇਕ ਪੱਖਾਂ ਨੂੰ ਉਜਾਗਰ ਕੀਤਾ ਹੈ। ਸੰਤ ਸੰਤੋਖ ਸਿੰਘ ਬਾਹੋਵਾਲ ਦੀ ਦੋ ਜਿਲਦਾਂ ਵਿਚ ਪ੍ਰਕਾਸ਼ਿਤ ਪੁਸਤਕ, 'ਸਤਿਗੁਰੂ ਬਿਲਾਸ', ਨਾਮਧਾਰੀ ਇਤਿਹਾਸ ਦੀ ਸਰੋਤ ਪੁਸਤਕ ਹੈ, ਜਿਸ ਨਾਲ ਨਾਮਧਾਰੀ ਇਤਿਹਾਸ ਦੇ ਕਈ ਨਵੇਂ ਪੱਖ ਪ੍ਰਕਾਸ਼ ਵਿਚ ਆਏ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਅਤੇ ਕੂਕਾ ਡਾਕੂਮੈਂਟਸ ਨਾਮਧਾਰੀ ਇਤਿਹਾਸ ਦੀ ਵਡਮੁਲੀ ਸਮਗਰੀ ਪ੍ਰਦਾਨ ਕਰਨ ਵਾਲੀਆਂ ਰਚਨਾਵਾਂ ਹਨ। ਜਸਵਿੰਦਰ ਸਿੰਘ ਇਤਿਹਾਸਕਾਰ ਨੇ ਬੜੀ ਮਿਹਨਤ ਨਾਲ ਇਨ੍ਹਾਂ ਦਾ ਸੁੰਦਰ ਸੰਪਾਦਨ ਕੀਤਾ ਹੈ। ਸ੍ਰੀ ਤਾਰਾ ਸਿੰਘ ਅਨਜਾਣ, ਸੰਤ ਦਲੀਪ ਸਿੰਘ ਨਾਮਧਾਰੀ ਅਤੇ ਸੂਬਾ ਸੁਰਿੰਦਰ ਕੌਰ ਖਰਲ, ਮਾਸਟਰ ਨਿਹਾਲ ਸਿੰਘ, ਸਵਰਨ ਸਿੰਘ ਵਿਰਕ, ਅਜੀਤ ਸਿੰਘ ਚੀਮਾ, ਹਰਪਾਲ ਸਿੰਘ ਸੇਵਕ ਆਦਿ ਪ੍ਰਮੁੱਖ ਲੇਖਕਾਂ ਨੇ ਨਾਮਧਾਰੀ ਇਤਿਹਾਸ ਦੀਆਂ ਕੜੀਆਂ ਨੂੰ ਸੰਪੂਰਨ ਕਰਨ ਵਿਚ ਮਹਤਵਪੂਰਨ ਹਿੱਸਾ ਪਾਇਆ ਹੈ। ਸਵਰਗਵਾਸੀ ਪ੍ਰੀਤਮ ਸਿੰਘ ਕਵੀ ਜੀ ਨੇ 'ਬੀਤੇ ਦੀਆਂ ਪੈੜਾਂ' ਦੀਆਂ ਕਈ ਜਿਲਦਾਂ, ਜਿਨ੍ਹਾਂ ਵਿਚੋਂ 12 ਪ੍ਰਕਾਸ਼ਿਤ ਹੋ ਚੁੱਕੀਆਂ ਹਨ, ਦੀ ਰਚਨਾ ਕਰਕੇ ਸਤਿਗੁਰੂ ਜਗਜੀਤ ਸਿੰਘ ਦੇ ਗੁਰੂ ਕਾਲ ਦੇ ਅਨੇਕ ਸਮਾਚਾਰਾਂ ਨੂੰ ਆਪਣੀਆਂ ਇਨ੍ਹਾਂ ਰਚਨਾਵਾਂ ਦੁਆਰਾ ਸੁਰੱਖਿਅਤ ਕਰ ਲਿਆ ਹੈ। ਜਗਦੀਸ਼ ਸਿੰਘ ਵਰਿਆਮ ਦੀ ਸੰਪਾਦਨਾ ਅਧੀਨ 'ਵਰਿਆਮ' ਮਾਸਕ ਪੱਤਰ ਪਿਛਲੇ ਤੀਹਾਂ ਸਾਲਾਂ ਤੋਂ, ਨਾਮਧਾਰੀ ਪੰਥ ਦੇ ਪ੍ਰਵਕਤਾ ਹੋਣ ਦਾ ਕੁਸ਼ਲਤਾ ਸਹਿਤ ਕਾਰਜ ਨਿਭਾ ਰਿਹਾ ਹੈ। 'ਵਰਿਆਮ' ਦੇ ਵਿਸ਼ੇਸ਼ ਅੰਕ ਬੜੇ ਹਰਮਨ-ਪਿਆਰੇ ਤੇ ਠੋਸ ਜਾਣਕਾਰੀ ਦੇਣ ਵਾਲੇ ਸਿੱਧ ਹੋਏ ਹਨ। ਸਰਦਾਰ ਹਰਵਿੰਦਰ ਸਿੰਘ ਹੰਸਪਾਲ ਦੀ ਸੰਪਾਦਨਾ ਵਿਚ ਪ੍ਰਕਾਸ਼ਿਤ ਹੋਈਆਂ ਰਚਨਾਵਾਂ ਨੇ ਵੀ ਨਾਮਧਾਰੀ ਮਤ ਬਾਰੇ ਭਰਪੂਰ ਤੇ ਸਾਰਥਕ ਜਾਣਕਾਰੀ ਉਪਲਬਧ ਕਰਵਾਈ ਹੈ। ਇਨ੍ਹਾਂ ਸਤਰਾਂ ਦੇ ਲੇਖਕ (ਕਿਰਪਾਲ ਸਿੰਘ ਕਸੇਲ) ਵਲੋਂ ਤਵਾਰੀਖ ਸੰਤ ਖਾਲਸਾ, ਭਾਗ ਪਹਿਲਾ ਪ੍ਰਕਾਸ਼ਿਤ ਹੋ ਚੁਕਾ ਹੈ, ਜਿਸ ਵਿਚ 1906 ਈ. ਤਕ ਦੇ ਨਾਮਧਾਰੀ ਇਤਿਹਾਸ ਦੀ ਵਿਸਤ੍ਰਿਤ ਜਾਣਕਾਰੀ ਦਿਤੀ ਗਈ ਹੈ। ਤਵਾਰੀਖ ਸੰਤ ਖਾਲਸਾ, ਭਾਗ ਦੂਜਾ ਤਿਆਰੀ ਅਧੀਨ ਹੈ। ਵਰਤਮਾਨ ਸਮੇਂ ਦੇ ਬਹੁਤ ਸਾਰੇ ਅੰਗਰੇਜ਼ੀ, ਹਿੰਦੀ ਤੇ ਪੰਜਾਬੀ ਦੇ ਲੇਖਕ, ਸਾਹਿਤਕਾਰ ਤੇ ਇਤਿਹਾਸਕਾਰ, ਨਾਮਧਾਰੀ ਪੰਥ ਨਾਲ ਜੁੜੇ ਹੋਏ ਹਨ। ਬਨਾਰਸ ਦੇ ਸੰਸਕ੍ਰਿਤ ਵਿਸ਼ਵਵਿਦਿਆਲੇ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਖੇ, ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦੀਆਂ ਵਿਸ਼ੇਸ਼ ਚੇਅਰਜ਼ ਕਈ ਸਾਲਾਂ ਤੋਂ ਨਾਮਧਾਰੀ ਸਾਹਿਤ ਤੇ ਇਤਿਹਾਸ ਦੀ ਖੋਜ ਦਾ ਕਾਰਜ ਕਰ ਰਹੀਆਂ ਹਨ। ਇਹ ਸਭ ਕੁਝ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ, ਦੂਰਦਰਸ਼ਤਾ ਤੇ ਅਗਵਾਈ ਕਾਰਨ ਸੰਭਵ ਹੋ ਸਕਿਆ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਯਤਨਾਂ ਸਦਕਾ ਨਾਮਧਾਰੀ ਮਤ ਸੰਸਾਰ ਦੇ ਬਹੁਤ ਸਾਰੇ ਦੇਸ਼ਾਂ ਵਿਚ ਨਾਮਧਾਰੀਆਂ ਤੇ ਗੈਰ-ਨਾਮਧਾਰੀਆਂ ਲਈ ਆਪਣਾ ਸਦਾਚਾਰਕ ਤੇ ਧਰਮ ਪਰਾਇਣ ਭਾਈਚਾਰਕ ਸਾਂਝਾਂ ਨੂੰ ਸੁਦ੍ਰਿੜ ਕਰਵਾ ਕੇ ਇਕ ਲੜੀ ਵਿਚ ਪਰੋ ਰਿਹਾ ਹੈ ਅਤੇ ਵਰਤਮਾਨ ਸਮੇਂ ਨਾਮਧਾਰੀ ਪੰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਅਗਵਾਈ ਵਿਚ ਅੰਤਰਰਾਸ਼ਟਰੀ ਮਹੱਤਵ ਧਾਰਨ ਕਰ ਚੁਕਾ ਹੈ।

ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਨਾਮਧਾਰੀ ਪੰਥ ਨੇ ਸੱਚੇ ਅਰਥਾਂ ਵਿਚ ਗੁਰੂ ਨਾਨਕ ਦੇ ਧਰਮ ਦਾ ਸੰਪੂਰਨ ਰੂਪ ਵਿਚ ਅਨੁਸਰਨ ਕਰਕੇ ਉਸਦੇ ਸੁਯੋਗ ਵਾਰਸ ਹੋਣ ਦਾ ਪ੍ਰਮਾਣ ਸਥਾਪਤ ਕੀਤਾ ਹੈ।

ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚ ਨਾਮਧਾਰੀ ਪੰਥ ਦਾ ਕਰਤਵ ਸਦਾ ਮੁਹਰਲੀਆਂ ਕਤਾਰਾਂ ਵਾਲਾ ਰਿਹਾ ਹੈ। ਇਕ ਸੰਪ੍ਰਦਾਇ ਦੇ ਰੂਪ ਵਿਚ ਨਾਮਧਾਰੀ ਪੰਥ ਨਾ ਕੇਵਲ ਆਪਣੀ ਨਿਵੇਕਲੀ ਪਛਾਣ ਨੂੰ ਹੀ ਪ੍ਰਗਟ ਕਰ ਸਕਿਆ ਹੈ, ਸਗੋਂ ਸੰਸਾਰ ਭਰ ਦੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਮਧਾਰੀ ਪੈਰੋਕਾਰਾਂ ਨੇ ਆਪਣੀ ਵਿਲੱਖਣ ਜੀਵਨ ਸ਼ੈਲੀ ਅਤੇ ਆਦਰਸ਼ਕ ਵਿਹਾਰ ਰਾਹੀਂ ਵਿਸ਼ਵ ਭਾਈਚਾਰੇ ਵਿਚ ਵੀ ਸਨਮਾਨਯੋਗ ਸਥਾਨ ਪ੍ਰਾਪਤ ਕੀਤਾ ਹੋਇਆ ਹੈ। ਨਾਮਧਾਰੀਆਂ ਦੀਆਂ ਇਹ ਸਾਰੀਆਂ ਪ੍ਰਾਪਤੀਆਂ, ਇਸ ਕਰਕੇ ਸੰਭਵ ਹੋ ਸਕੀਆਂ ਹਨ ਕਿਉਂ ਜੋ ਇਸ ਦੀ ਸ਼ਕਤੀ ਦਾ ਮਹਾਨ ਪ੍ਰੇਰਨਾ ਸਰੋਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਪਵਿੱਤਰ ਹਸਤੀ ਹੈ।■

# ਮਹਾਨ ਸੁਤੰਤਰਤਾ ਸੰਗਰਾਮੀ ਸਤਿਗੁਰੂ ਰਾਮ ਸਿੰਘ ਜੀ

ਡਾ. ਦੇਵਿੰਦਰ ਸਿੰਘ ਉਸਾਹਨ

***ਨਾਮਧਾਰੀ ਮੱਤ ਅਨੁਸਾਰ ਨਸ਼ਾ, ਸ਼ਰਾਬ ਅਤੇ ਮਾਸ ਦੀ ਵਰਤੋਂ ਦੀ ਬੜੀ ਸਖ਼ਤੀ ਨਾਲ ਮਨਾਹੀ ਕੀਤੀ ਗਈ। ਇਹ ਕੱਟੜ ਵੈਸ਼ਨੂੰ ਅਤੇ ਅਹਿੰਸਾਵਾਦੀ ਹਨ। ਸ਼ਿਕਾਰ ਖੇਡਣਾ ਅਤੇ ਜਾਨਵਰਾਂ ਨੂੰ ਤੰਗ ਕਰਨਾ ਵਰਜਿਤ ਹੈ। ਇਨ੍ਹਾਂ ਨੇ ਆਪਣੇ ਪੈਰੋਕਾਰਾਂ ਨੂੰ ਨਰੋਏ ਸਰੀਰ ਰੱਖਣ ਲਈ ਪ੍ਰੇਰਣਾ ਦਿੱਤੀ।***

ਮਹਾਨ ਸੁਤੰਤਰਤਾ ਸੰਗਰਾਮੀ ਸਤਿਗੁਰੂ ਰਾਮ ਸਿੰਘ ਜੀ ਉਹ ਮਹਾਨ ਪੁਰਸ਼ ਅਤੇ ਪਵਿੱਤਰ ਆਤਮਾ ਹੋਏ ਹਨ ਜਿਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਬਹੁਤ ਵੱਡੇ ਅਤੇ ਮਹਾਨ ਕਾਰਜ ਕੀਤੇ। ਆਪ ਭਾਰਤ ਨੂੰ ਆਜ਼ਾਦ ਕਰਵਾਉਂਣ ਵਾਲੇ ਮੋਢੀਆਂ ਵਿਚੋਂ ਇਕ ਸਨ। 1857 ਈ: ਦੀ ਆਜ਼ਾਦੀ ਦੀ ਲੜਾਈ ਦੀ ਅਸਫਲਤਾ ਤੋਂ ਬਾਅਦ ਭਾਰਤ ਵਾਸੀਆਂ, ਵਿਸ਼ੇਸ਼ ਤੌਰ ਤੇ ਪੰਜਾਬ ਦੇ ਨਿਵਾਸੀਆਂ ਦੇ ਦਿਲਾਂ ਵਿਚ ਇਨ੍ਹਾਂ ਨੇ ਦੇਸ਼ ਪਿਆਰ ਪੈਦਾ ਕੀਤਾ। ਇਨ੍ਹਾਂ ਨੇ ਅੰਗਰੇਜ਼ੀ ਰਾਜ ਨਾਲ ਨਾ-ਮਿਲਵਰਤਣ, ਗੁਲਾਮੀ ਨਾਲ ਘਿਰਣਾ, ਵਿਦੇਸ਼ੀ ਚੀਜ਼ਾਂ ਨਾਲ ਬਾਈਕਾਟ ਅਤੇ ਦੇਸ਼ ਵਿਚ ਬਣੇ ਖੱਦਰ ਦੇ ਕਪੜਿਆਂ ਨੂੰ ਹੀ ਪਹਿਨਣ ਅਤੇ ਦੇਸ਼ ਵਿਚ ਬਣੀਆਂ ਚੀਜ਼ਾਂ ਨੂੰ ਹੀ ਵਰਤਣ ਉੱਤੇ ਜ਼ੋਰ ਦਿੱਤਾ। ਉਨ੍ਹਾਂ ਨੇ ਸੱਚਾ, ਸਵੱਛ ਅਤੇ ਨੈਤਿਕ ਜੀਵਨ ਜੀਉਣ ਲਈ ਉਤਸਾਹਿਤ ਕੀਤਾ। ਉਨ੍ਹਾਂ ਦੀ ਇਤਨੀ ਮਹਾਨ ਸ਼ਖਸੀਅਤ ਸੀ ਕਿ ਜਿਹੜਾ ਵੀ ਉਨ੍ਹਾਂ ਦੇ ਸੰਪਰਕ ਵਿਚ ਆਉਂਦਾ ਉਨ੍ਹਾਂ ਦੇ ਕਲਿਆਣਕਾਰੀ ਉਪਦੇਸ਼ਾਂ, ਉਦਾਰ ਵਿਚਾਰਾਂ ਅਤੇ ਸੱਚੇ ਮਾਰਗ ਤੋਂ ਪ੍ਰਭਾਵਿਤ ਹੋਏ ਬਿਨਾਂ ਨਾ ਰਹਿ ਸਕਦਾ। ਇਨ੍ਹਾਂ ਨੇ ਦੇਸ਼ ਪਿਆਰ, ਪ੍ਰਭੂ ਪਿਆਰ, ਸੰਤੋਖ, ਭਜਨ, ਹਰਿ ਦਾ ਕੀਰਤਨ ਆਦਿ ਸੱਚੇ ਗੁਣਾਂ ਨੂੰ ਗ੍ਰਹਿਣ ਕਰਨ ਦੀ ਪ੍ਰੇਰਣਾ ਦਿੱਤੀ।

ਸਤਿਗੁਰੂ ਰਾਮ ਸਿੰਘ ਜੀ ਦਾ ਜਨਮ 3 ਫਰਵਰੀ, 1816 ਈ. ਵਿਚ ਸਤਿਲੁਜ ਦੇ ਇਲਾਕੇ ਦੇ ਇਕ ਪਿੰਡ ਰਾਈਆਂ, ਜ਼ਿਲ੍ਹਾ ਲੁਧਿਆਣਾ ਵਿਚ ਸ. ਜੱਸਾ ਸਿੰਘ ਦੇ ਗ੍ਰਿਹਿ ਵਿਖੇ ਹੋਇਆ। ਇਨ੍ਹਾਂ ਦੇ ਪਿਤਾ ਗੁਰਬਾਣੀ ਦੇ ਅਥਾਹ ਪ੍ਰੇਮੀ ਸਨ। ਉਹ ਗੁਰਮੁਖ ਪਿਆਰੇ ਅਤੇ ਬਹੁਤ ਹੀ ਚੰਗੇ ਮਿੱਠੇ ਸੁਭਾ ਵਾਲੇ ਮਹਾਂਪੁਰਸ਼ ਸਨ। ਛੇਤੀ ਹੀ ਉਹਨਾਂ ਆਪਣਾ ਨਿਵਾਸ ਨਾਲ ਲਗਦੀ ਪੱਤੀ ਪਿੰਡ ਭੈਣੀ ਸਾਹਿਬ ਵਿਚ ਲੈ ਆਂਦਾ। ਸਤਿਗੁਰੂ ਜੀ ਨੇ ਆਪਣੇ ਘਰ ਵਿਚ ਹੀ ਗੁਰਮੁਖੀ ਅੱਖਰਾਂ ਦੀ ਜਾਣ ਪਛਾਣ ਕਰ ਲਈ ਅਤੇ ਗੁਰਬਾਣੀ ਨੂੰ ਕੰਠ ਕਰ ਲਿਆ। ਆਪ ਜੀ ਨੂੰ ਸਿਖਿਆ ਪ੍ਰਾਪਤ ਕਰਨ ਲਈ ਪਿੰਡ ਬਿਲਗੇ ਵੀ ਭੇਜਿਆ ਗਿਆ। ਜਦੋਂ ਆਪ ਪੰਜ ਵਰ੍ਹਿਆਂ ਦੇ ਸਨ ਤਾਂ ਆਪ ਜੀ ਦੀ ਕੁੜਮਾਈ ਪਿੰਡ ਧਰੋੜ ਦੇ ਸ੍ਰੀ ਸਾਹਿਬ ਸਿੰਘ ਜੀ ਦੀ ਸਪੁੱਤਰੀ ਬੀਬੀ ਜੱਸਾ ਜੀ ਨਾਲ ਕਰ ਦਿੱਤੀ ਗਈ। ਦੋ ਵਰ੍ਹਿਆਂ ਬਾਅਦ ਆਪ ਜੀ ਦਾ ਆਨੰਦ ਕਾਰਜ ਕਰ ਦਿੱਤਾ ਗਿਆ। ਆਪ ਜੀ ਦਾ ਬਚਪਨ ਗੁਰਬਾਣੀ ਪੜ੍ਹਣ ਅਤੇ ਪ੍ਰਮੇਸਰ ਦਾ ਸਿਮਰਨ ਕਰਨ ਅਤੇ ਸਿੱਖ ਇਤਿਹਾਸ ਪੜ੍ਹਣ ਵਿਚ ਹੀ ਬਤੀਤ ਹੋਇਆ।

ਸੰਨ 1837 ਈ. ਵਿਚ ਆਪ ਆਪਣੀ ਭੈਣ ਜੀ ਅਤੇ ਜੀਜਾ ਜੀ ਦੀ ਪ੍ਰੇਰਣਾ ਸਦਕਾ ਕੰਵਰ ਨੌ ਨਿਹਾਲ ਸਿੰਘ ਦੀ ਰਜਮੈਂਟ ਵਿਚ ਭਰਤੀ ਹੋ ਗਏ, ਉਸ ਸਮੇਂ ਆਪ ਜੀ ਦੀ ਉਮਰ 21 ਵਰ੍ਹੇ ਦੀ ਸੀ। ਆਪ ਜੀ ਨੇ ਉੱਥੇ ਨਿਰਭੈਤਾ, ਨਿਸ਼ਾਨੇਬਾਜ਼ੀ ਅਤੇ ਸਮੇਂ ਦੀ ਪਾਬੰਦੀ ਜੈਸੇ ਕਈ ਚੰਗੇ ਗੁਣਾਂ ਨੂੰ ਗ੍ਰਹਿਣ ਕੀਤਾ ਅਤੇ ਇਹੀ ਗੁਣ ਆਪ ਜੀ ਨੇ ਆਪਣੇ ਪੈਰੋਕਾਰਾਂ ਨੂੰ ਬੜੇ ਸੁਚੱਜੇ ਢੰਗ ਨਾਲ ਸਮਝਾਏ। ਜਦੋਂ ਵੀ ਆਪ ਜੀ ਨੂੰ ਸਮਾਂ ਮਿਲਦਾ ਆਪ

ਪ੍ਰਮੇਸਰ ਦੇ ਨਾਮ ਸਿਮਰਨ, ਗੁਰਦੁਆਰਿਆਂ ਦੇ ਦਰਸ਼ਨ ਦੀਦਾਰ ਕਰਨ ਵਿਚ ਸਮਾਂ ਬਤੀਤ ਕਰਦੇ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖ ਰਾਜ ਦਾ ਪਤਨ ਸ਼ੁਰੂ ਹੋਇਆ। ਸਤਿਗੁਰੂ ਜੀ ਸਮਝਦੇ ਸਨ ਕਿ ਹੁਣ ਤਾਂ ਐਸੇ ਸਮੇਂ ਸਿੰਘਾਂ ਨੂੰ ਇਕੱਠੇ ਹੋਣ ਦੀ ਲੋੜ ਹੈ। ਉਨ੍ਹਾਂ ਨੇ ਇਸ ਸਮੇਂ ਅਜਿਹੇ ਵਰਣਨਯੋਗ ਕਾਰਜ ਆਰੰਭੇ ਜਿਸ ਨਾਲ ਸਿੱਖ ਰਾਜ ਮੁੜ ਸੰਗਠਨ ਹੋਣਾ ਆਰੰਭ ਹੋ ਗਿਆ ਅਤੇ ਉੱਥੇ ਸਤਿਗੁਰੂ ਜੀ ਨੇ ਸਾਹਸ ਦਾ ਪਰਿਚੈ ਵੀ ਦਿੱਤਾ ਅਤੇ ਕਈ ਮਹੱਤਵਪੂਰਣ ਕਾਰਜ ਕੀਤੇ ਜਿਨ੍ਹਾਂ ਦਾ ਇਤਿਹਾਸ ਵਿਚ ਆਪਣਾ ਵਿਸ਼ੇਸ਼ ਸਥਾਨ ਅਤੇ ਮਹੱਤਵ ਵੀ ਹੈ। ਜਿਨ੍ਹਾਂ ਸਬੰਧੀ ਅਸੀਂ ਸੰਖਿਪਤ ਰੂਪ ਵਿਚ ਵਰਣਨ ਕਰਾਂਗੇ।

ਸ. ਲਹਿਣਾ ਸਿੰਘ ਜੀ ਆਪ ਜੀ ਦੇ ਪਿਆਰੇ ਮਿੱਤਰ ਸਨ। ਇਨ੍ਹਾਂ ਦੀ ਪ੍ਰੇਰਣਾ ਸਦਕਾ ਆਪ ਨੇ ਭੈਣੀ ਸਾਹਿਬ ਦੇ ਗੁਰਦੁਆਰੇ ਦੀ ਨੀਂਹ ਰੱਖ ਕੇ ਉਸ ਨੂੰ ਪੂਰਨ ਰੂਪ ਦਿੱਤਾ। ਉੱਥੇ ਗੁਰੂ ਕਾ ਲੰਗਰ ਆਰੰਭ ਕੀਤਾ। ਸਾਧ ਸੰਗਤ ਬਿਨਾਂ ਭੇਦ ਭਾਵ ਦੇ ਗੁਰੂ ਕਾ ਲੰਗਰ ਛਕਦੀ ਅਤੇ ਸਤਿਗੁਰੂ ਜੀ ਦੇ ਗੁਣਾਂ ਦਾ ਗਾਇਨ ਵੀ ਕਰਦੀ। ਇਹ ਪ੍ਰਥਾ ਚਲਾ ਕੇ ਉਨ੍ਹਾਂ ਨੇ ਬਰਾਬਰੀ ਦਾ ਸੰਦੇਸ਼ ਦਿੱਤਾ। ਸੰਨ 1850-52 ਵਿਚ ਫ਼ਿਰੋਜ਼ਪੁਰ ਇਲਾਕੇ ਵਿਚ ਉਸਾਰੀ ਦਾ ਠੇਕਾ ਮਾਮਾ ਸ. ਹਰੀ ਸਿੰਘ ਨੂੰ ਮਿਲਿਆ ਤਾਂ ਆਪ ਨੇ ਕਿਲ੍ਹੇ ਤੇ ਭਵਨ ਬਣਵਾਏ। ਸਤਿਗੁਰੂ ਬਾਲਕ ਸਿੰਘ ਜੀ ਨਾਲ ਵੀ ਆਪ ਜੀ ਦਾ ਮਿਲਾਪ ਹੋਇਆ ਸੀ ਅਤੇ ਉਨ੍ਹਾਂ ਦੀ ਪ੍ਰੇਰਣਾ ਸਦਕਾ ਆਪ ਨੇ ਗੁਰਮਤਿ ਦਾ ਪ੍ਰਚਾਰ ਕੀਤਾ। ਆਪ ਅਜਿਹੇ ਮਹਾਨ ਕਾਰਜ ਕਰਦੇ ਸਮੇਂ ਵੀ ਪਰਮੇਸ਼ਰ ਦਾ ਸਿਮਰਨ ਕਰਨ ਵਿਚ ਲੀਨ ਰਹਿੰਦੇ ਸਨ।

ਸ੍ਰੀ ਭੈਣੀ ਸਾਹਿਬ ਵਿਖੇ ਇਕ ਬਹੁਤ ਵੱਡਾ ਸਮਾਗਮ 12 ਅਪਰੈਲ, 1857 ਈ. ਦੇ ਸ਼ੁਭ ਦਿਨ ਕੀਤਾ ਗਿਆ। ਜਿੱਥੇ ਆਪ ਜੀ ਨੇ ਗੁਰਮਤਿ ਦੀ ਵਿਆਖਿਆ ਕੀਤੀ ਉੱਥੇ ਦੇਸ਼ ਪਿਆਰ ਦੇ ਲਈ ਸਾਧ ਸੰਗਤਾਂ ਨੂੰ ਜਾਗ੍ਰਿਤ ਵੀ ਕੀਤਾ। ਉਹ ਸਮਾਂ ਇਸ ਤਰ੍ਹਾਂ ਦਾ ਸੀ ਜਦੋਂ ਭਾਰਤ ਵਾਸੀ ਵਿਸ਼ੇਸ਼ ਤੌਰ ਤੇ ਪੰਜਾਬ ਦੇ ਨਿਵਾਸੀ ਅੰਗਰੇਜ਼ਾਂ ਦੇ ਗੁਲਾਮ ਹੋਣ ਕਾਰਣ ਆਤਮਿਕ ਤੌਰ ਤੇ ਗੁਲਾਮ ਬਣ ਗਏ ਸਨ। ਉਹ ਕਈ ਤਰ੍ਹਾਂ ਦੀਆਂ ਕੁਰੀਤਾਂ ਵਿਚ ਫਸ ਚੁਕੇ ਸਨ। ਉਨ੍ਹਾਂ ਨੂੰ ਸਿੱਧੇ ਅਤੇ ਸੱਚੇ ਮਾਰਗ ਉਪਰ ਚੱਲਣ ਲਈ ਪ੍ਰੇਰਣਾ ਦਿੱਤੀ। ਦੇਸ਼ਵਾਸੀਆਂ ਦੇ ਦਿਲਾਂ ਵਿਚ ਦੇਸ਼ ਪਿਆਰ ਉਤਪੰਨ ਕੀਤਾ। ਉਹ ਸਮਾਂ ਇਸ ਤਰ੍ਹਾਂ ਦਾ ਸੀ ਜਦੋਂ ਕੋਈ ਸਿੱਖ ਹਥਿਆਰ ਲੈ ਕੇ ਘੁੰਮ ਨਹੀਂ ਸੀ ਸਕਦਾ। ਇਸ ਲਈ ਉਨ੍ਹਾਂ ਨੇ ਕ੍ਰਿਪਾਨ ਦੀ ਥਾਂ ਤੇ ਲਾਠੀਆਂ, ਸਫਾਜੰਗ ਆਦਿ ਰੱਖਣ ਦਾ ਆਦੇਸ਼ ਦਿੱਤਾ। ਸਤਿਗੁਰੂ ਜੀ ਨੇ ਨਾਮਧਾਰੀਆਂ ਨੂੰ ਜੱਥੇਬੰਦ ਹੋਣ ਦੀ ਵੀ ਪ੍ਰੇਰਣਾ ਦਿੱਤੀ। ਹੌਲੀ ਹੌਲੀ ਨਾਮਧਾਰੀ ਨਿਯਮਿਤ ਰੂਪ ਵਿਚ ਜੱਥੇਬੰਦ ਹੋਣੇ ਆਰੰਭ ਹੋ ਗਏ ਅੰਗਰੇਜ਼ਾਂ ਨੇ ਪਹਿਲਾਂ ਤਾਂ ਇਨ੍ਹਾਂ ਦੀਆਂ ਸਰਗਰਮੀਆਂ ਵੱਲ ਧਿਆਨ ਨਾ ਦਿੱਤਾ ਅਤੇ ਇਨ੍ਹਾਂ ਦੇ ਸਮਾਗਮ ਬਿਨਾਂ ਕਿਸੀ ਰੋਕ ਟੋਕ ਦੇ ਹੋ ਜਾਂਦੇ ਸਨ ਪਰੰਤੂ ਇਨ੍ਹਾਂ ਦੀਆਂ ਵਧਦੀਆਂ ਹੋਈਆਂ ਸਰਗਰਮੀਆਂ ਨਾਲ ਅੰਗਰੇਜ਼ਾਂ ਦੇ ਮਨਾਂ ਵਿਚ ਕੁਝ ਕੁਝ ਸ਼ੱਕ ਪੈਦਾ ਹੋਣਾ ਸ਼ੁਰੂ ਹੋ ਗਿਆ। ਸਰਕਾਰ ਨੇ ਡਿਪਟੀ ਕਮਿਸ਼ਨਰਾਂ ਅਤੇ ਪੁਲਿਸ ਅਧਿਕਾਰੀਆਂ ਨੂੰ ਗੁਪਤ ਰੂਪ ਵਿਚ ਹੁਕਮ ਦਿੱਤਾ ਕਿ ਉਹ ਨਾਮਧਾਰੀ ਸੇਵਕਾਂ ਦੀਆਂ ਸਰਗਰਮੀਆਂ ਉੱਤੇ ਧਿਆਨ ਦੇਣ ਅਤੇ ਇਨ੍ਹਾਂ ਦੀ ਸਮੇਂ ਸਮੇਂ ਉੱਤੇ ਸਰਕਾਰ ਨੂੰ ਸੂਚਨਾ ਦਿੰਦੇ ਰਹਿਣ। ਇਸ ਤਰ੍ਹਾਂ ਸਰਕਾਰ ਇਨ੍ਹਾਂ ਵੱਲ ਕੁਝ ਜ਼ਿਆਦਾ ਧਿਆਨ ਦੇਣ ਲਗ ਪਈ! ਉਨ੍ਹਾਂ ਨੂੰ ਇਹ ਮਹਿਸੂਸ ਹੋਣ ਲਗ ਪਿਆ ਕਿ ਇਨ੍ਹਾਂ ਨੇ ਸਮਾਂਨਾਂਤਰ ਸਰਕਾਰ ਤਿਆਰ ਕਰਨੀ ਸ਼ੁਰੂ ਕਰ ਦਿੱਤੀ ਹੈ ਜੋ ਕਿ ਅੰਗਰੇਜ਼ੀ ਹਕੂਮਤ ਲਈ ਖਤਰਾ ਸਿੱਧ ਹੋ ਸਕਦੀ ਹੈ।

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਵਿਚ ਸਮਾਜਿਕ ਹਾਲਤ ਤਰਸਯੋਗ ਸੀ। ਜਾਤ ਪਾਤ ਦਾ ਕਾਫੀ ਬੋਲ ਬਾਲਾ ਸੀ। ਇਹ ਗੱਲ ਸਤਿਗੁਰੂ ਜੀ ਨੂੰ ਚੰਗੀ ਨਹੀਂ ਸੀ ਲਗਦੀ। ਉਨ੍ਹਾਂ ਦੇ ਵਿਚਾਰਾਂ ਵਿਚ ਸਾਰੇ ਮਨੁੱਖ ਇਕ ਸਾਰ ਹਨ। ਉਨ੍ਹਾਂ ਨੇ ਬਾਲ ਵਿਆਹ ਦਾ ਵਿਰੋਧ ਕੀਤਾ। ਵਿਆਹ ਦੇ ਸਮੇਂ ਵਿਅਰਥ ਦੀਆਂ ਰਸਮਾਂ ਜਿਵੇਂ ਆਤਿਸ਼ਬਾਜ਼ੀ, ਮੁਜਰੇ, ਸ਼ਰਾਬ ਆਦਿ ਪੂਰਨ ਤੌਰ ਤੇ ਮਨਾਹੀ ਕੀਤੀ। ਵਿਆਹ ਦੀ ਰਸਮ ਨੂੰ ਬੜਾ ਸਿਧਾ ਸਾਦਾ ਬਣਾਇਆ। ਵਿਆਹ ਦੇ ਮੌਕੇ ਤੇ ਸਵਾ ਰੁਪਏ ਵਿਚ ਅੰਮ੍ਰਿਤ ਛਕਾਉਣਾ, ਸਵਾ ਰੁਪਏ ਵਿਚ ਗਠਜੋੜ ਅਤੇ ਢਾਈ ਰੁਪਏ ਵਿਚ ਕੜਾਹ ਪ੍ਰਸਾਦ ਭਾਵ ਪੰਜ ਰੁਪਏ ਵਿਚ ਹੀ ਪੂਰੀ ਰੀਤ ਨਾਲ ਵਿਆਹ ਕੀਤਾ ਜਾਣ ਲਗਾ। ਇਸ ਪ੍ਰਕਾਰ ਦੇ ਆਨੰਦ ਕਾਰਜ ਈ ਪਹਿਲੀ ਰੀਤ ਉਨ੍ਹਾਂ ਨੇ 3 ਜੂਨ, 1863 ਈ. ਨੂੰ ਪਿੰਡ ਖੋਟੇ ਵਿਚ ਆਰੰਭ ਕੀਤੀ। ਇਸ ਰੀਤ ਦਾ ਸਾਧ ਸੰਗਤ ਤੇ ਬਹੁਤ ਪ੍ਰਭਾਵ ਪਿਆ। ਇਹ ਮਰਯਾਦਾ ਹੁਣ ਤਕ ਚਲਦੀ ਆ ਰਹੀ ਹੈ। ਉਸ ਸਮੇਂ ਬ੍ਰਾਹਮਣਾਂ ਤੇ ਪੁਰੋਹਿਤਾਂ ਨੇ ਇਨ੍ਹਾਂ ਦਾ ਵਿਰੋਧ ਵੀ ਬਹੁਤ ਕੀਤਾ ਪਰੰਤੂ ਸਤਿਗੁਰੂ ਜੀ ਦੇ ਇਸ ਮਹਾਨ ਕਾਰਜ ਵਿਚ ਉਹ ਕੋਈ ਰੁਕਾਵਟ ਨਾ ਪਾ ਸਕੇ।

ਸਤਿਗੁਰੂ ਰਾਮ ਸਿੰਘ ਜੀ ਨੇ ਜਿੱਥੇ ਸਾਧ ਸੰਗਤ ਨੂੰ,

ਨਾਮਧਾਰੀਆਂ ਨੂੰ ਸਿਮਰਨ ਕਰਨ ਲਈ ਪ੍ਰੇਰਿਆ ਉੱਥੇ ਗੁਰਮਤਿ ਦੇ ਸਿਧਾਂਤਾਂ, ਕਿਰਤ ਕਰਨੀ, ਵੰਡ ਛੱਕਣਾ ਨੂੰ ਵੀ ਮੁੱਖ ਰੂਪ ਵਿਚ ਮਹੱਤਤਾ ਦਿੱਤੀ। ਉਨ੍ਹਾਂ ਨੇ ਕਿਹਾ ਕਿਰਤ ਕਰਨੀ ਅਤੇ ਸੇਵਾ ਭਾਵ ਰੱਖਣਾ ਬਹੁਤ ਜ਼ਰੂਰੀ ਹੈ। ਕੁਝ ਸੇਵਕਾਂ ਨੂੰ ਤਾਂ ਗਊਆਂ, ਮੱਝਾਂ, ਬਲਦਾਂ, ਘੋੜਿਆਂ ਆਦਿ ਦੇ ਪਾਲਣ ਦਾ ਵੀ ਕੰਮ ਸੌਂਪਿਆ ਗਿਆ। ਉਨ੍ਹਾਂ ਨੇ ਗਊਆਂ ਦਾ ਪਾਲਣ ਪੋਸ਼ਣ ਕਰਕੇ ਗਊ ਰਖਿਆ ਵੀ ਕੀਤੀ।

ਨਾਮਧਾਰੀ ਮਤ ਅਨੁਸਾਰ ਨਸ਼ਾ, ਸ਼ਰਾਬ ਅਤੇ ਮਾਸ ਦੀ ਵਰਤੋਂ ਦੀ ਬੜੀ ਸਖਤੀ ਨਾਲ ਮਨਾਹੀ ਕੀਤੀ ਗਈ। ਇਹ ਕੱਟੜ ਵੈਸ਼ਨੂੰ ਅਤੇ ਅਹਿੰਸਾਵਾਦੀ ਹਨ। ਸ਼ਿਕਾਰ ਖੇਡਣਾ ਅਤੇ ਜਾਨਵਰਾਂ ਨੂੰ ਤੰਗ ਕਰਨਾ ਵਰਜਿਤ ਹੈ। ਇਨ੍ਹਾਂ ਨੇ ਆਪਣੇ ਪੈਰੋਕਾਰਾਂ ਨੂੰ ਨਰੋਏ ਸਰੀਰ ਰੱਖਣ ਲਈ ਪ੍ਰੇਰਣਾ ਦਿੱਤੀ ਕਿਉਂਕਿ ਨਰੋਆ ਸਰੀਰ ਹੀ ਨਰੋਆ ਮਨ ਹੋ ਸਕਦਾ ਹੈ। ਸਰੀਰ ਅਤੇ ਕਪੜਿਆਂ ਨੂੰ ਸਾਫ ਰੱਖਣਾ, ਅੰਮ੍ਰਿਤ ਵੇਲੇ ਉੱਠ ਕੇ ਸਣੇ ਕਸੀ ਇਸ਼ਨਾਨ ਕਰਨਾ, ਸਰੀਰ ਦੀ ਕਸਰਤ ਕਰਨੀ ਆਦਿ ਉੱਚੇ ਸੁੱਚੇ ਗੁਣਾਂ ਨੂੰ ਗ੍ਰਹਿਣ ਕਰਨ ਲਈ ਪ੍ਰੇਰਣਾ ਦਿੱਤੀ। ਅੱਜ ਸਾਨੂੰ ਦੂਰੋਂ ਹੀ ਪਤਾ ਲਗ ਜਾਂਦਾ ਹੈ ਕਿ ਇਹ ਸਤਿਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਸਾਜੇ ਹੋਏ ਨਾਮਧਾਰੀ ਸਿੰਘ ਹਨ ਜੋ ਉੱਚੀ ਅਤੇ ਸੁੱਚੀ ਸੋਚ ਦੇ ਮਾਲਕ ਹਨ। ਇਹ ਨਾਮ ਸਿਮਰਨ ਕਰਨ ਵਿਚ ਲੀਨ ਰਹਿੰਦੇ ਹਨ ਸੇਵਾ ਕਰਨੀ, ਨਾਮ ਸਿਮਰਨ ਕਰਨਾ, ਮਿੱਠਾ ਬੋਲਣ ਦੀ ਗੁੜ੍ਹਤੀ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਦਿੱਤੀ ਹੈ ਉਹ ਹੁਣ ਵੀ ਉਸੀ ਰੂਪ ਵਿਚ ਵਿੱਦਮਾਨ ਸਮਸਤ ਵਿਸ਼ਵ ਵਿਚ ਦ੍ਰਿਸ਼ਟੀਗੋਚਰ ਹੁੰਦੀ ਹੈ।

ਸਤਿਗੁਰੂ ਜੀ ਦਾ ਵਿਚਾਰ ਸੀ ਕਿ ਦੇਸ਼ ਤਾਂ ਹੀ ਆਜ਼ਾਦ ਹੋ ਸਕਦਾ ਹੈ ਜਦੋਂ ਅੰਗਰੇਜ਼ ਸਰਕਾਰ ਦੇ ਬਰਾਬਰ ਕੂਕਾ ਜਥੇਬੰਦੀ ਕਰਕੇ ਸਮਾਨਾਂਤਰ ਸਰਕਾਰ ਬਣਾਈ ਜਾਏ। ਸਤਿਗੁਰੂ ਜੀ ਤਾਂ ਜਾਣੀ ਜਾਣ ਸਨ। ਸਤਿਗੁਰੂ ਜੀ ਨੇ ਨਾਮਧਾਰੀ ਪੰਥ ਨੂੰ ਜੱਥੇਬੰਦ ਕਰਨ ਦੇ ਲਈ ਬਾਈ ਭਾਗਾਂ ਵਿਚ ਵੰਡਿਆ। ਹਰੇਕ ਭਾਗ ਦਾ ਮੁਖੀ ਸੂਬਾ ਅਤੇ ਉਸ ਦਾ ਸਹਾਇਕ ਨਾਇਬ ਸੂਬਾ ਬਣਾਇਆ ਗਿਆ। ਜੋ ਨਾਮਧਾਰੀ ਪੰਥ ਨਾਲ ਰਾਜਸੀ ਤਾਲਮੇਲ ਨੂੰ ਬਣਾ ਸਕੇ। ਇਹ ਸੂਚਨਾ ਪ੍ਰਣਾਲੀ ਹੁਣ ਵੀ ਉਸੇ ਤਰ੍ਹਾਂ ਕਾਇਮ ਹੈ ਜੋ ਬੜੇ ਸੁਚੱਜੇ ਢੰਗ ਨਾਲ ਆਪਣੇ ਉਦੇਸ਼ਾਂ ਨੂੰ ਪੂਰਨ ਕਰਦੀ ਹੈ। ਇਹ ਸੂਬਾ ਪ੍ਰਣਾਲੀ ਇਸ ਲਈ ਬਣਾਈ ਗਈ ਸੀ ਤਾਂ ਜੋ ਨਾਮਧਾਰੀ ਪੰਥ ਨਾਲ ਰਾਜਸੀ ਤਾਲਮੇਲ ਨੂੰ ਬਣਾ ਸਕੇ। ਸਤਿਗੁਰੂ ਜੀ ਨੇ ਨਾ-ਮਿਲਵਰਤਣ ਅੰਦੋਲਨ ਨੂੰ ਸਾਹਮਣੇ ਰੱਖ ਕੇ ਅੰਗਰੇਜ਼ੀ ਕਾਨੂੰਨ ਅਤੇ ਅੰਗਰੇਜ਼ੀ ਅਦਾਲਤਾਂ ਦਾ ਪੂਰੀ ਤਰ੍ਹਾਂ ਬਹਿਸ਼ਕਾਰ ਕੀਤਾ। ਇਨ੍ਹਾਂ ਨੇ ਆਪਸੀ ਝਗੜੇ ਨਬੇੜਨ ਦੇ ਲਈ ਭਾਰਤੀ ਪਰੰਪਰਾ ਵਿਚ ਪ੍ਰਚਲਿਤ ਰੀਤ ਨੂੰ ਹੀ ਚਲਾਇਆ।

ਸਤਿਗੁਰੂ ਜੀ ਇਸ ਗੱਲ ਤੇ ਦੁਖੀ ਸਨ ਕਿ ਅੰਗਰੇਜ਼ ਇੱਥੋਂ ਦੀ ਪੈਦਾਵਾਰ ਦਾ ਕੱਚਾ ਮਾਲ ਆਪਣੇ ਦੇਸ਼ ਵਿਚ ਲੈ ਜਾਂਦੇ ਹਨ ਅਤੇ ਉੱਥੇ ਕਪੜਾ ਤਿਆਰ ਕਰਕੇ ਭਾਰਤ ਵਿਚ ਵੇਚਦੇ ਹਨ। ਇਸ ਕਾਰਣ ਕਰਕੇ ਕੁਝ ਵਰ੍ਹਿਆਂ ਵਿਚ ਹੀ ਭਾਰਤ ਦੇਸ਼ ਦੀ ਦਸਤਕਾਰੀ ਨੂੰ ਨਸ਼ਟ ਕਰ ਦਿੱਤਾ। ਏਥੇ ਇਹ ਵੀ ਗੱਲ ਵਰਨਨਯੋਗ ਹੈ ਕਿ ਅੰਗਰੇਜ਼ਾਂ ਦੇ ਭਾਰਤ ਵਿਚ ਆਉਂਣ ਸਮੇਂ ਢਾਕੇ ਦੀ ਮਲਮਲ ਸੰਸਾਰ ਵਿਚ ਆਪਣੀ ਪ੍ਰਸਿੱਧੀ ਪ੍ਰਾਪਤ ਕਰ ਚੁਕੀ ਸੀ ਅਤੇ ਹਰ ਵਰ੍ਹੇ ਲੱਖਾਂ ਕਰੋੜਾਂ ਦਾ ਮਾਲ ਵਿਦੇਸ਼ਾਂ ਵਿਚ ਜਾ ਕੇ ਵਿਕਦਾ ਸੀ ਜਿਸ ਕਾਰਨ ਹਿੰਦੁਸਤਾਨ ਨੂੰ ਕਾਫੀ ਆਮਦਨ ਸੀ। ਅੰਗਰੇਜ਼ਾਂ ਨੇ ਹਿੰਦੁਸਤਾਨ ਦੀ ਆਰਥਿਕ ਹਾਲਤ ਨੂੰ ਕਮਜ਼ੋਰ ਕਰਨ ਲਈ ਕਈ ਉੱਚਿਤ-ਅਣਉਚਿੱਤ ਕੰਮ ਕੀਤੇ ਅਤੇ ਸਤਿਗੁਰੂ ਰਾਮ ਸਿੰਘ ਜੀ ਸਮੇਂ ਹਾਲਾਤ ਬਹੁਤ ਕੁਝ ਬਦਲ ਚੁਕੇ ਸਨ। ਅੰਗਰੇਜ਼ ਆਪਣੀ ਕੂੜ-ਨੀਤੀ ਦੁਆਰਾ ਹਿੰਦੁਸਤਾਨ ਤੋਂ ਕੱਚਾ ਮਾਲ ਲੈ ਕੇ ਆਪਣੇ ਦੇਸ਼ ਵਿਚ ਕਪੜਾ ਬਣਾ ਕੇ ਭਾਰਤ ਵਿਚ ਵੇਚਦੇ ਸਨ ਜਿਸ ਕਾਰਣ ਭਾਰਤ ਦੇਸ਼ਵਾਸੀਆਂ ਦੀ ਆਰਥਿਕ ਸਥਿਤੀ ਕਾਫੀ ਤਰਸਯੋਗ ਬਣ ਗਈ ਸੀ। ਇਸ ਲਈ ਸਤਿਗੁਰੂ ਜੀ ਨੇ ਇਸ ਗੱਲ ਨੂੰ ਭਾਂਪ ਲਿਆ ਅਤੇ ਉਨ੍ਹਾਂ ਨੇ ਭਾਰਤ ਵਾਸੀਆਂ ਨੂੰ ਆਪਣੀਆਂ ਨਿੱਜੀ ਲੋੜਾਂ ਨੂੰ ਸਾਦਾ ਕਰਨ ਦੀ ਹਦਾਇਤ ਕੀਤੀ। ਆਪਣੇ ਹੱਥੀਂ ਕੱਤੇ ਹੋਏ ਖੱਦਰ ਨੂੰ ਪਹਿਨਣ ਦਾ ਆਦੇਸ਼ ਦਿੱਤਾ। ਥਾਂ ਥਾਂ ਘਰੇਲੂ ਦਸਤਕਾਰੀ, ਖੱਡੀਆਂ ਅਤੇ ਚਰਖੇ ਆਦਿ ਨੂੰ ਉਨੱਤ ਕੀਤਾ ਅਤੇ ਦੇਸ਼ ਨੂੰ ਆਰਥਿਕ ਪੱਖੋਂ ਮਜ਼ਬੂਤ ਕਰਨ ਲਈ ਹੋਰ ਪ੍ਰਯਤਨ ਕੀਤਾ। ਇਹ ਵੀ ਸਤਿਗੁਰੂ ਜੀ ਦੀ ਇਕ ਸਮਝਦਾਰ ਨੀਤੀ ਸੀ ਜਿਸ ਨੇ ਦੇਸ਼ ਨੂੰ ਆਰਥਿਕ ਪੱਖੋਂ ਕਮਜ਼ੋਰ ਹੋਣ ਤੋਂ ਬਚਾਇਆ।

ਸਤਿਗੁਰੂ ਜੀ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਕਈ ਹੋਰ ਮਹੱਤਵਪੂਰਣ ਕਾਰਜ ਕਰਨੇ ਆਰੰਭ ਕਰ ਦਿੱਤੇ। ਇਸ ਸੰਦਰਭ ਵਿਚ ਸਤਿਗੁਰੂ ਜੀ ਨੇ ਨਾਮਧਾਰੀ ਸਮਾਗਮ ਹੋਰ ਜ਼ਿਆਦਾ ਕਰਨੇ ਆਰੰਭ ਕਰ ਦਿੱਤੇ। ਇਨ੍ਹਾਂ ਨਾਮਧਾਰੀ ਸਮਾਗਮਾਂ ਨਾਲ ਅੰਗਰੇਜ਼ਾਂ ਨੂੰ ਡਰ ਪੈਦਾ ਹੋਣ ਲਗ ਪਿਆ। ਸਤਿਗੁਰੂ ਜੀ ਨੂੰ ਪਤਾ ਸੀ ਭਾਰਤ ਵਿਚੋਂ ਅੰਗਰੇਜਾਂ ਨੂੰ ਕੱਢਣ ਲਈ ਅਜਿਹੇ ਤਰੀਕੇ ਅਪਣਾਏ ਜਾਣ ਤਾਂ ਜੋ ਅੰਗਰੇਜ਼ ਇਹ ਸਮਝ ਸਕਣ ਕਿ ਭਾਰਤੀਆਂ ਦੇ

ਦਿਲਾਂ ਵਿਚ ਆਜ਼ਾਦੀ ਦੀ ਦਹਿਕਦੀ ਅੱਗ ਹੈ ਅਤੇ ਉਹ ਹਰ ਪ੍ਰਕਾਰ ਦੀ ਕੁਰਬਾਨੀ ਦੇਣ ਨੂੰ ਤਿਆਰ ਹਨ। ਇਸ ਲਈ ਇਤਿਹਾਸ ਵਿਚ ਲਿਖਿਆ ਮਿਲਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਕਈ ਲੱਖਾਂ ਨਾਮਧਾਰੀ ਸਿੰਘ ਸਜਾਏ ਜੋ ਦੇਸ਼ ਦੀ ਆਜ਼ਾਦੀ ਲਈ ਜੂਝੇ। ਨਾਮਧਾਰੀਆਂ ਦੀਆਂ ਵਧਦੀਆਂ ਹੋਈਆਂ ਸਰਗਰਮੀਆਂ ਕਾਰਨ ਅੰਗਰੇਜ਼ ਨਾਮਧਾਰੀਆਂ ਨੂੰ ਆਪਣਾ ਵੈਰੀ ਸਮਝਣ ਲਗ ਪਏ। ਉਨ੍ਹਾਂ ਨੇ ਸਤਿਗੁਰੂ ਜੀ ਦੇ ਸਮਾਗਮਾਂ ਉੱਤੇ ਪਾਬੰਦੀ ਲਗਾ ਦਿੱਤੀ ਪਰੰਤੂ ਸਤਿਗੁਰੂ ਜੀ ਨੇ ਭੈਣੀ ਸਾਹਿਬ ਨੂੰ ਹੀ ਆਪਣੀਆਂ ਸਰਗਰਮੀਆਂ ਦਾ ਕੇਂਦਰ ਬਣਾ ਲਿਆ। ਭੈਣੀ ਸਾਹਿਬ ਵਿਚ ਸਤਿਗੁਰੂ ਜੀ ਨੇ 'ਸਦਾਵਰਤ' ਨਾਂ ਨਾਲ ਇਸਤਰ੍ਹਾਂ ਦਾ ਲੰਗਰ ਦਾ ਪ੍ਰਬੰਧ ਕੀਤਾ ਜੋ ਚੌਵੀ ਘੰਟੇ ਚਲਦਾ ਰਹਿੰਦਾ ਸੀ। ਕਾਲ ਪੈਣ ਉੱਤੇ ਸਤਿਗੁਰੂ ਜੀ ਨੇ ਕਾਲ ਪੀੜਤਾਂ ਦੀ ਜੋ ਸਹਾਇਤਾ ਕੀਤੀ ਉਸ ਦਾ ਸਿੱਖ ਇਤਿਹਾਸ ਵਿਚ ਉਚੇਚਾ ਵਰਣਨ ਹੈ। ਇਹ ਲੰਗਰ ਹੁਣ ਵੀ ਉਸੇ ਤਰ੍ਹਾਂ ਬੜੇ ਸੁਚੱਜੇ ਅਤੇ ਵਧੀਆ ਢੰਗ ਨਾਲ ਚਲ ਰਿਹਾ ਹੈ। ਇਸ ਤਰ੍ਹਾਂ ਦੇ ਨਾਲ ਨਾਮਧਾਰੀਆਂ ਦਾ ਇਕ ਹੋਰ ਪ੍ਰਸਿੱਧ ਗੁਰਧਾਮ ਸਰਸਾ ਦੇ ਨਜ਼ਦੀਕ ਸ੍ਰੀ ਜੀਵਨ ਨਗਰ ਵਿਖੇ ਹੈ ਜਿੱਥੇ ਰਹਿਣ ਦਾ ਅਤੇ ਗੁਰੂ ਕੇ ਲੰਗਰ ਦਾ ਬਹੁਤ ਹੀ ਵਧੀਆ ਪ੍ਰਬੰਧ ਹੈ।

ਸਤਿਗੁਰੂ ਜੀ ਦੁਆਰਾ ਕੀਤੀ ਨਾ ਮਿਲਵਰਤਣ ਲਹਿਰ ਅਰਥਾਤ ਕੂਕਿਆਂ ਦੀ ਨਾ-ਮਿਲਵਰਤਣ ਲਹਿਰ ਦਾ ਵੀ ਆਜ਼ਾਦੀ ਪ੍ਰਾਪਤ ਕਰਨ ਵਿਚ ਵਰਣਨਯੋਗ ਸਥਾਨ ਹੈ। ਇਸ ਨਾ-ਮਿਲਵਰਤਣ ਲਹਿਰ ਅਧੀਨ ਅੰਗਰੇਜ਼ੀ ਕਾਨੂੰਨ ਦੀ ਪਰਵਾਹ ਨਾ ਕਰਨਾ, ਸਰਕਾਰੀ ਅਦਾਲਤਾਂ ਦਾ ਬਾਈਕਾਟ ਕਰਨਾ, ਸੁਦੇਸ਼ੀ ਮਾਲ ਦੀ ਵਰਤੋਂ ਕਰਨਾ, ਅੰਗਰੇਜ਼ੀ ਸਕੂਲਾਂ ਦਾ ਬਾਈਕਾਟ ਕਰਨਾ, ਸਵਾਰੀ ਲਈ ਘੋੜੇ ਆਦਿ ਦੀ ਵਰਤੋਂ ਕਰਨਾ ਅਤੇ ਇਕ ਥਾਂ ਤੋਂ ਦੂਜੀ ਥਾਂ ਤਕ ਡਾਕ ਪਹੁੰਚਾਉਂਣ ਦਾ ਪ੍ਰਬੰਧ ਵੀ ਖੁਫੀਆ ਢੰਗ ਨਾਲ ਕੀਤਾ। ਇਸ ਨਾ ਮਿਲਵਰਤਣ ਲਹਿਰ ਕਾਰਣ ਅੰਗਰੇਜ਼ ਕਾਫੀ ਦੁਖੀ ਹੋ ਗਏ ਜਿਸ ਕਾਰਨ ਉਨ੍ਹਾਂ ਨੇ ਨਾਮਧਾਰੀਆਂ ਦੀਆਂ ਸਰਗਰਮੀਆਂ ਵਲ ਹੋਰ ਵਿਸ਼ੇਸ਼ ਰੂਪ ਵਿਚ ਧਿਆਨ ਦੇਣਾ ਸ਼ੁਰੂ ਕਰ ਦਿੱਤਾ। ਨਾਮਧਾਰੀਆਂ ਦੀਆਂ ਬਹੁਤ ਤੇਜ਼ੀ ਨਾਲ ਵੱਧਦੀਆਂ ਸਰਗਰਮੀਆਂ ਅੰਗਰੇਜ਼ ਹਕੂਮਤ ਲਈ ਇਕ ਵੱਡੀ ਮੁਸੀਬਤ ਨਜ਼ਰ ਆਉਂਣ ਲਗ ਪਈ। ਇੱਥੋਂ ਤਕ ਮਲੇਰਕੋਟਲੇ ਵਾਲੇ ਕਾਂਡ ਤੋਂ ਪਿੱਛੋਂ ਅੰਗਰੇਜ਼ ਸਰਕਾਰ ਤਾਂ ਇੰਨੀ ਡਰ ਗਈ ਕਿ ਉਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰਨ ਦਾ ਨਿਸ਼ਚਾ ਹੀ ਕਰ ਲਿਆ। ਉਨ੍ਹਾਂ ਨੂੰ ਇਸ ਗਲ ਦਾ ਅਹਿਸਾਸ ਹੋ ਗਿਆ ਸੀ ਕਿ ਸਤਿਗੁਰੂ ਜੀ ਦੇ ਇੱਥੇ ਰਹਿਣ ਨਾਲ ਹਾਲਾਤ ਹੋਰ ਵਿਗੜ ਸਕਦੇ ਹਨ। ਇਸ ਲਈ ਨਾਮਧਾਰੀ ਇਤਿਹਾਸ ਅਨੁਸਾਰ ਅੰਗਰੇਜ਼ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਪਹਿਲਾਂ ਅਲਾਹਬਾਦ ਭੇਜਿਆ ਪਰੰਤੂ ਉਨ੍ਹਾਂ ਨੂੰ ਇਹ ਵੀ ਡਰ ਲਗ ਗਿਆ ਕਿ ਅਲਾਹਾਬਾਦ ਨੇੜੇ ਹਿੰਦੂਆਂ ਦਾ ਪ੍ਰਸਿੱਧ ਤੀਰਥ ਅਸਥਾਨ ਹੈ ਅਤੇ ਇਸ ਕਰਕੇ ਇਨ੍ਹਾਂ ਨੂੰ ਇੱਥੇ ਰੱਖਣਾ ਵੀ ਯੋਗ ਨਹੀਂ। ਇਸ ਲਈ ਇਨ੍ਹਾਂ ਨੂੰ ਭਾਰਤ ਤੋਂ ਬਾਹਰ ਭੇਜ ਦਿੱਤਾ ਜਾਵੇ।

ਇਸੀ ਆਧਾਰ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਇਨ੍ਹਾਂ ਦੇ ਨਿੱਜੀ ਸੇਵਕ ਨਾਨੂੰ ਸਿੰਘ ਨਾਲ ਛੇਤੀ ਹੀ ਬਰ੍ਹਮਾਂ ਭੇਜ ਦਿੱਤਾ ਗਿਆ। ਇਹ ਗਲ 16 ਮਾਰਚ, 1872 ਈ. ਦੀ ਦਸੀ ਜਾਂਦੀ ਹੈ। ਆਪ ਜੀ ਨੂੰ ਪੰਜ ਮਹੀਨੇ ਤਕ ਸੈਂਟਰਲ ਜੇਲ੍ਹ ਰੰਗੂਨ ਦੇ ਇਕ ਚੁਬਾਰੇ ਵਿਚ ਰਖਿਆ ਗਿਆ। ਇਸ ਪਿਛੋਂ ਛਾਉਂਣੀ ਵਿਖੇ ਡਾਕਖਾਨੇ ਵਾਲੇ ਬੰਗਲੇ ਵਿਚ ਰਖਿਆ ਗਿਆ। ਸਤੰਬਰ, 1880 ਵਿਚ ਮਰਗੋਈ ਪਹੁੰਚਾ ਦਿੱਤਾ ਗਿਆ। ਨਾਮਧਾਰੀ ਪੰਥ ਦੇ ਸ਼ਰਧਾਵਾਨਾਂ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਜੇਲ੍ਹ ਵਿਚੋਂ ਨਿਕਲ ਕੇ ਆਪਣਾ ਕੌਤਕ ਵਿਖਾ ਕੇ ਅਲੋਪ ਹੋ ਗਏ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਸਤਿਗੁਰੂ ਜੀ ਨੇ ਆਪਣਾ ਸਰੀਰ ਨਹੀਂ ਛੱਡਿਆ। ਇਸ ਤਰ੍ਹਾਂ ਵੇਖਦੇ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਜੀਵਨ ਵਿਚ ਅਜਿਹੇ ਕਾਰਜ ਕੀਤੇ ਜੋ ਕਦੀਂ ਵੀ ਨਹੀਂ ਭੁਲਾਏ ਜਾ ਸਕਦੇ।

ਇੱਥੇ ਲਿਖਣਾ ਯੋਗ ਹੋਵੇਗਾ ਕਿ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਵਲੋਂ ਪਟਿਆਲਾ ਵਿਖੇ 22-24 ਫਰਵਰੀ 2004 ਨੂੰ 'ਨਾਮਧਾਰੀ ਲਹਿਰ: ਜੰਗੇ ਆਜ਼ਾਦੀ ਅਤੇ ਸਾਹਿਤਕ ਯੋਗਦਾਨ' ਵਿਸ਼ੇ ਤੇ ਇਕ ਵਿਸ਼ਾਲ ਗੋਸ਼ਟੀ ਵੀ ਕਰਵਾਈ ਗਈ ਸੀ ਜਿਸ ਵਿਚ ਸ. ਐਚ. ਐਸ. ਹੰਸਪਾਲ ਨੇ ਕਿਹਾ ਸੀ ਕਿ 'ਸਤਿਗੁਰੂ ਰਾਮ ਸਿੰਘ ਜੀ ਪਹਿਲੇ ਮਹਾਨ ਸੁਤੰਤਰਤਾ ਸੰਗਰਾਮੀ ਹਨ ਜਿਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਵਿਉਂਤਬੱਧ ਢੰਗ ਨਾਲ ਐਸੇ ਮਹਾਨ ਕਾਰਜ ਕੀਤੇ ਜੋ ਇਤਿਹਾਸ ਵਿਚ ਵਰਣਨਯੋਗ ਹਨ। ਮੋਢੀ ਸੁਤੰਤਰਤਾ ਸੰਗਰਾਮੀਆਂ ਦੇ ਇਤਿਹਾਸ ਨੂੰ ਮੁੜ ਲਿਖਣ ਦੀ ਜ਼ਰੂਰਤ ਹੈ।' ਇਸ ਵਿਚ ਕੋਈ ਸੰਦੇਹ ਨਹੀਂ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਯੋਜਨਾਬੱਧ ਤਰੀਕੇ ਨਾਲ ਕਾਰਜ ਕੀਤੇ। ਉਨ੍ਹਾਂ ਵਲੋਂ ਕੀਤੇ ਗਏ ਮਹਾਨ ਕਾਰਜਾਂ ਨੂੰ ਲਿਖਣ ਲਈ ਇਕ ਵੱਡੇ ਕੈਨਵੈਸ ਦੀ ਲੋੜ ਹੈ ਤਾਂ ਜੋ ਨਾਮਧਾਰੀਆਂ ਦਾ ਸੁਤੰਤਰਤਾ ਸੰਗਰਾਮ ਸਬੰਧੀ ਇਤਿਹਾਸ ਪ੍ਰਮਾਣਿਕ ਰੂਪ ਵਿਚ ਲਿਖਿਆ ਜਾ ਸਕੇ। ■

# ਸਿੱਖ-ਖ਼ਾਲਸਾ ਤੇ ਨਾਮਧਾਰੀ-ਕੂਕੇ

✍ ਸੇਵਕ ਹਰਪਾਲ ਸਿੰਘ

***ਸਤਿਗੁਰੂ ਰਾਮ ਸਿੰਘ ਜੀ ਨੇ 'ਖਾਲਸਾ-ਪੰਥ' ਦੀ ਪੁਨਰ-ਸਾਜਨਾ 'ਸੰਤ-ਖਾਲਸੇ' ਦੇ ਰੂਪ ਵਿੱਚ ਕੀਤੀ। ਸੰਤ ਖਾਲਸੇ ਦਾ ਆਧਾਰ ਸੀ-ਨਾਮ-ਬਾਣੀ ਤੇ ਸਿੱਖੀ ਜੀਵਨ ਜਾਚ। ਨਾਮ ਜਪਣ ਕਰਕੇ 'ਨਾਮਧਾਰੀ' ਅਤੇ ਮਸਤੀ ਵਿੱਚ ਗੁਰਬਾਣੀ ਦੇ ਸ਼ਬਦ ਪੜ੍ਹਦਿਆਂ ਕੂਕਾਂ ਮਾਰਨ ਕਰਕੇ 'ਕੂਕੇ' ਨਾਮ ਪ੍ਰਸਿਧ ਹੋਇਆ।***

ਸਤਿਗੁਰੂ ਨਾਨਕ ਦੇਵ ਜੀ ਦੇ ਸਾਜੇ ਸਿੱਖਾਂ ਨੂੰ ਸਿੰਘ ਬਣਾ ਕੇ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਸਾਜਿਆ। ਜਦੋਂ ਖਾਲਸੇ ਨੂੰ ਰਾਜ ਭਾਗ ਮਿਲ ਗਿਆ ਤਾਂ ਉਹ ਨਾਮ-ਬਾਣੀ ਅਤੇ ਧਰਮ-ਕਰਮ ਛੱਡ ਬੈਠੇ। ਮਲੇਛ ਕਰਮ ਕਰਨ ਲੱਗੇ। ਸਤਿਗੁਰੂ ਰਾਮ ਸਿੰਘ ਜੀ ਨੇ 'ਖਾਲਸਾ-ਪੰਥ' ਦੀ ਪੁਨਰ-ਸਾਜਨਾ 'ਸੰਤ-ਖਾਲਸੇ' ਦੇ ਰੂਪ ਵਿੱਚ ਕੀਤੀ। ਸੰਤ ਖਾਲਸੇ ਦਾ ਆਧਾਰ ਸੀ ਨਾਮ-ਬਾਣੀ ਤੇ ਸਿੱਖੀ ਜੀਵਨ ਜਾਚ। ਨਾਮ ਜਪਣ ਕਰਕੇ 'ਨਾਮਧਾਰੀ' ਅਤੇ ਮਸਤੀ ਵਿੱਚ ਗੁਰਬਾਣੀ ਦੇ ਸ਼ਬਦ ਪੜ੍ਹਦਿਆਂ ਕੂਕਾਂ ਮਾਰਨ ਕਰਕੇ 'ਕੂਕੇ' ਨਾਮ ਪ੍ਰਸਿੱਧ ਹੋਇਆ। 'ਸਿੱਖ-ਖਾਲਸਾ ਅਤੇ ਨਾਮਧਾਰੀ ਕੂਕੇ' ਨਾਨਕ ਨਾਮ ਦੀ ਹੀ ਵਿਆਖਿਆ ਹਨ। ਇਸ ਲੇਖ ਵਿਚ ਇਤਿਹਾਸਿਕ ਅਤੇ ਸਿਧਾਂਤਕ ਤੌਰ ਤੇ ਸਿੱਖ-ਖਾਲਸਾ ਤੇ ਨਾਮਧਾਰੀ-ਕੂਕੇ ਸ਼ਬਦਾਂ ਦੀ ਸੰਖੇਪ ਵਿਆਖਿਆ ਹੈ।

ਅਕਾਲ-ਪੁਰਖ ਦੇ ਦੋਵੇਂ ਸਰੂਪ ਹਨ - ਨਿਰਾਕਾਰ ਅਤੇ ਸਾਕਾਰ, ਨਿਰਗੁਣ ਅਤੇ ਸਰਗੁਣ " ਨਿਰਗੁਣੁ ਆਪਿ ਸਰਗੁਣ ਭੀ ਓਹੀ ਕਲਾ ਧਾਰਿ ਜਿਨਿ ਸਗਲੀ ਮੋਹੀ।" "ਨਿਰਾਕਾਰ ਹੈ - ਰੂਪ ਰੰਗ ਅਰ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ" ਅਤੇ ਸਾਕਾਰ ਰੂਪ ਹੈ-

ਕੰਜਲਕ ਨੈਣ ਕੰਬੂ ਗਰੀਵਹਿ
ਕਟਿ ਕੇਹਰ ਕੁੰਜਰ ਗਵਨ।
ਕੰਦਲੀ ਕੁਰੰਕ ਕਪੂਰ ਗਤਿ
ਬਿਨ ਅਕਾਲ ਦੂਜੋ ਕਵਨ॥

(ਪ੍ਰਮਾਸ) ਅਕਾਲ ਪੁਰਖ ਨੇ ਜਦੋਂ ਤੋਂ 'ਏਕ ਤੋਂ ਅਨੇਕ' ਦੀ ਰਚਨਾ ਕੀਤੀ ਹੈ। ਅਨੇਕ ਪ੍ਰਕਾਰ ਦੀ ਬਨਸਪਤੀ ਅਤੇ ਜੀਵ ਜੰਤੂ ਰਚ ਕੇ ਸਭ ਜੂਨੀਆਂ ਤੋਂ ਸ੍ਰੇਸ਼ਟ ਮਨੁੱਖ ਦੀ ਸਿਰਜਨਾ ਕੀਤੀ। ਮੋਹ ਮਾਇਆ ਦਾ ਜਾਲ ਵਿਛਾ ਕੇ ਫੇਰ ਉਸ ਵਿਚੋਂ ਮੁਕਤ ਕਰਨ ਲਈ ਵਿਧਾਨ ਬਣਾ ਦਿੱਤਾ- **ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ।** ਸਤ੍ਰਿਗੁਰੂ ਓਹੀ ਹੈ ਜੋ-ਗੁਰ ਪੂਰੇ ਭਾਗ ਮਿਲਾਵਣਿਆਂ-

**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝੀਅਹੁ ਹਮਾਰਾ॥**

ਸਤਿਗੁਰੂ ਹੀ ਗੁਰਬਾਣੀ ਰਚਦਾ ਹੈ, ਸਿੱਖੀ ਸਾਜਦਾ ਹੈ, ਸਾਧ ਸੰਗਤ ਦੀ ਰਚਨਾ ਹੁੰਦੀ ਹੈ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਸਤਿਜੁਗ ਵਿੱਚ ਵੀ ਸਾਧ ਸੰਗਤ ਇਕੱਠ੍ਹ ਹੋ ਕੇ ਗੁਰਬਾਣੀ ਗਾਇਨ ਕਰਦੀ ਸੀ-

ਸੁਖ ਰਾਜੇ ਹਰੀ ਚੰਦ ਘਰ
ਨਾਰ ਸੁ ਤਾਰਾ ਲੋਚਨ ਰਾਣੀ॥
ਸਾਧ ਸੰਗਤ ਮਿਲਿ ਗਾਂਵਦੇ
ਰਾਤੀ ਜਾਇ ਸੁਣੇ ਗੁਰਬਾਣੀ॥

ਗੁਰਬਾਣੀ ਤਾਂ ਹੀ ਸੀ ਜੇ ਸਤਿਗੁਰੂ ਸੀ 'ਗੁਰ ਕੀ ਬਾਣੀ ਗੁਰ ਤੇ ਜਾਤੀ' 'ਗੁਰੂ ਦੀ ਬਾਣੀ ਦਾ ਸਾਰ

ਸਤਿਗੁਰੂ ਦੁਆਰਾ ਹੀ ਸਮਝ ਆ ਸਕਦਾ ਹੈ। ਸਤਿਗੁਰੂ ਦੀ ਸਿੱਖਿਆ ਗ੍ਰਹਿਣ ਕਰਨ ਵਾਲਾ ਵਿਅਕਤੀ 'ਸਿੱਖ' ਅਖਵਾਉਂਦਾ ਹੈ। 'ਸਿੱਖ' ਦਾ ਸ਼ਾਬਦਿਕ ਅਰਥ ਹੀ 'ਸਿੱਖਿਆ ਗ੍ਰਹਿਣ ਕਰਨ ਵਾਲਾ' ਹੈ। ਸਤਿਗੁਰੂ ਨਾਨਕ ਦੇਵ ਜੀ ਤੋਂ ਪਹਿਲੋਂ ਵੀ - 'ਸੁਣ ਪ੍ਰਤਾਪ ਕਬੀਰ ਦਾ ਦੂਜਾ ਸਿੱਖ ਹੋਇਆ ਸੈਣ ਨਾਈ'। ਕਿਉਂਕਿ ਕਿਸੇ ਗੁਰੂ ਦੇ ਚੇਲੇ ਨੂੰ ਹਿੰਦੀ ਵਿੱਚ 'ਸ਼ਿਸ਼' ਆਖਿਆ ਜਾਂਦਾ ਹੈ। 'ਸ਼ਿਸ਼' ਦਾ ਪੰਜਾਬੀ ਸ਼ਬਦ ਹੈ 'ਸਿੱਖ'। ਜਦੋਂ ਸਤਿਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ-

**ਤਿਨ ਬੇਦੀਅਨ ਕੀ ਕੁਲ ਬਿਖੈ**
**ਪ੍ਰਗਟੇ ਨਾਨਕ ਰਾਏ॥**
**ਸਭ ਸਿਖਣ ਕਉ ਸੁਖ ਦਏ**
**ਜਹ ਤਹ ਭਏ ਸਹਾਏ॥**

ਆਪ ਨੇ ਚਾਰ ਉਦਾਸੀਆਂ (ਪ੍ਰਚਾਰ ਦੌਰੇ) ਕੀਤੀਆਂ ਤਾਂ ਆਪ ਦੇ ਅਨੇਕਾਂ ਸ਼ਿਸ਼ ਬਣ ਗਏ। ਆਪ ਪੰਜਾਬ ਵਿੱਚੋਂ ਸਨ, ਪੰਜਾਬੀ ਸਨ ਇਸ ਲਈ ਆਪ ਦੇ ਚੇਲਿਆਂ ਨੂੰ ਸਿੱਖ ਆਖਿਆ ਜਾਣ ਲੱਗਾ, ਦੇਸ਼ ਵਿਦੇਸ਼ ਫੈਲਿਆ ਗੁਰੂ ਨਾਨਕ ਦੇਵ ਜੀ ਨੂੰ ਮੰਨਣ ਵਾਲਿਆਂ ਦਾ ਸਮੂਹ 'ਸਿੱਖ-ਪੰਥ' ਦੇ ਰੂਪ ਵਿੱਚ ਹੋਂਦ ਵਿੱਚ ਆਇਆ। ਆਪ ਨੇ ਲਹਿਣਾ ਜੀ ਨੂੰ ਆਪਣਾ ਹੀ ਅੰਗ-ਰੂਪ, ਅੰਗਦ ਬਣਾ ਕੇ-

**ਕਲਿਜੁਗਿ ਪ੍ਰਮਾਣੁ ਨਾਨਕ**
**ਗੁਰੁ ਅੰਗਦੁ ਅਮਰੁ ਕਹਾਇਉ॥**
**ਸ੍ਰੀ ਗੁਰੂ ਰਾਜ ਅਬਿਚਲ**
**ਅਟਲ ਆਦਿ ਪੁਰਖੁ ਫੁਰਮਾਇਉ॥**

ਗੁਰ-ਪੀੜ੍ਹੀ ਦੀ ਪਰੰਪਰਾ ਤੋਰੀ। ਸਤਿਗੁਰੂ ਸਾਹਿਬਾਨ ਦੇ ਉਪਦੇਸ਼ਾਂ ਦਾ ਸਮੁੱਚੇ ਪੰਜਾਬ ਤੇ ਅਜੇਹਾ ਅਸਰ ਹੋਇਆ ਕਿ ਪ੍ਰੋ: ਪੂਰਨ ਸਿੰਘ ਦੇ ਸ਼ਬਦਾਂ ਵਿੱਚ-

ਪੰਜਾਬ ਨਾ ਹਿੰਦੂ, ਨਾ ਮੁਸਲਮਾਨ॥
ਪੰਜਾਬ ਜਿਉਂਦਾ ਗੁਰਾਂ ਦੇ ਨਾਮ॥

ਇਸ ਤਰ੍ਹਾਂ ਸਾਰੇ ਹੀ ਸਤਿਗੁਰੂ ਸਾਹਿਬਾਨ ਨੇ ਆਪਣੇ ਸਮੇਂ ਵਿੱਚ ਸਿੱਖੀ ਫੁਲਵਾੜੀ ਨੂੰ ਸਰ ਸਬਜ਼ ਰੱਖਣ ਲਈ ਸਿੰਜਿਆ, ਸਵਾਰਿਆ। ਆਪਣੇ ਅਮਲੀ ਜੀਵਨ ਦੁਆਰਾ ਆਪ ਨੇ ਭਗਤੀ, ਤਿਆਗ ਅਤੇ ਕੁਰਬਾਨੀ ਦੇ ਸੰਦੇਸ਼ ਦਿੱਤੇ। ਮਹਾਨ ਮਨੁੱਖ ਸਿਰਜਣ ਲਈ ਗੁਰੂ ਸਾਹਿਬਾਨ ਨੇ ਪ੍ਰੇਮ, ਗਿਆਨ, ਵੈਰਾਗ, ਤਿਆਗ, ਪਰਉਪਕਾਰ ਅਤੇ ਪ੍ਰਭੂ ਭਗਤੀ ਦਾ ਉਪਦੇਸ਼ ਦਿੱਤਾ। ਆਪ ਦੇ ਉਪਦੇਸ਼ਾਂ ਤੇ ਚਲ ਕੇ ਅਨੇਕਾਂ ਸਿੱਖ ਮਹਾਨ, ਦਾਤੇ, ਭਗਤ ਅਤੇ ਸੂਰਮੇ

**ਸਤਿਗੁਰੂ ਰਾਮ ਸਿੰਘ ਸਿੱਖੀ ਫੁਲਵਾੜੀ ਤੇ ਬਹਾਰ ਬਣ ਪ੍ਰਗਟੇ। ਆਪ ਨੇ ਸੰਮਤ 1914 ਬਿਕ੍ਰਮੀ ਦੀ ਵਿਸਾਖੀ ਵਾਲੇ ਦਿਨ (1857 ਈ:) ਸ੍ਰੀ ਦਸਮੇਸ਼ ਜੀ ਦੇ ਖਾਲਸੇ ਦੀ ਪੁਨਰ-ਸਾਜਨਾ ਕੀਤੀ। ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ, ਸਿੱਖੀ ਮਰਿਯਾਦਾ ਅਤੇ ਨਾਮ ਬਾਣੀ ਨਾਲ ਜੋੜਿਆ। ਭਾਈ ਰਾਇ ਸਿੰਘ ਨੂੰ ਹਜ਼ੂਰ ਸਾਹਿਬ ਭੇਜ ਕੇ ਉਥੋਂ ਸ੍ਰੀ ਕਲਗੀਧਰ-ਪਾਤਸ਼ਾਹ ਦੀ ਰਹਿਤ ਮਰਿਯਾਦਾ ਮੰਗਵਾਈ ਅਤੇ ਪੰਜਾਬ ਵਿੱਚ ਮੁੜ ਤੋਂ ਸਿੱਖੀ-ਸਰੂਪ ਦੀ ਨਿਆਰੀ ਸ਼ਾਨ ਅਤੇ ਪਹਿਚਾਨ ਬਹਾਲ ਕੀਤੀ।**

ਬਣ ਗਏ। ਗੁਰ-ਸਿਖੀ ਜੀਵਨ ਜਾਂਚ ਦੀ ਭਾਵੇਂ ਗੁਰਬਾਣੀ ਵਿੱਚ ਵਿਸਤ੍ਰਿਤ ਵਿਆਖਿਆ ਹੈ, ਪਰ ਸੰਖੇਪ ਵਿਚ ਇਨਾਂ ਹੀ ਕਿਹਾ ਜਾ ਸਕਦਾ ਹੈ-

**ਸਿਖੀ ਸਿਖਿਆ ਗੁਰ ਵੀਚਾਰਿ॥** ਨਦਰੀ ਕਰਮ

ਗੁਰੂ ਦੀ ਸਿੱਖਿਆ ਤੇ ਵਿਚਾਰ ਕਰਨ ਅਤੇ ਉਸ ਅਨੁਸਾਰ ਚੱਲਣ ਵਾਲਾ ਗੁਰ-ਸਿੱਖ ਹੈ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਦਾ ਹੋਰ ਸ਼ੁਧੀਕਰਨ ਕਰਕੇ 'ਖਾਲਸਾ' ਕਾਇਮ ਕੀਤਾ। ਭਗਤੀ ਨਾਲ ਸ਼ਕਤੀ ਨੂੰ ਜੋੜ ਕੇ ਦਾਸਾਂ ਨੂੰ ਸਿੰਘ ਬਣਾ ਦਿਤਾ। ਸੰਤਾਂ ਨੂੰ ਸੰਤ-ਸਿਪਾਹੀ ਦਾ ਰੂਪ ਬਖਸ਼ਿਆ।

**ਧਰਮ ਚਲਾਵਣ ਸੰਤ ਉਪਾਰਨ॥**
**ਦੁਸ਼ਟ ਸਭਨ ਕੋ ਮੂਲ ਉਪਾਰਨ॥**

ਦੇ ਮਨੋਰਥ ਨੂੰ ਪੂਰਾ ਕਰਨ, ਜ਼ਾਲਮਾਂ ਦਾ ਨਾਸ ਕਰਨ ਅਤੇ ਗੁਲਾਮੀ ਦੇ ਬੰਧਨ ਕੱਟਣ ਲਈ ਆਪ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ। ਖਾਲਸੇ ਨੂੰ ਨਿਆਰੀ ਸ਼ਾਨ ਅਤੇ ਪਹਿਚਾਨ ਬਖਸ਼ੀ। ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਸਿੱਖਾਂ ਨੂੰ ਪਵਿੱਤ੍ਰਤਾ ਅਤੇ ਸੂਰਬੀਰਤਾ ਨਾਲ ਨਿਰਭੈ ਕਰ ਦਿੱਤਾ। ਸਤਿਗੁਰੂ ਗੋਬਿੰਦ ਸਿੰਘ ਜੀ ਜਿੱਥੇ ਮਹਾਨ ਕਵੀ, ਤੀਰ-ਅੰਦਾਜ਼ੀ ਦੇ ਮਹਾਂ-ਰਥੀ ਅਤੇ ਮਹਾਂ-ਧਨੁਰਧਰ ਸਨ ਉੱਥੇ ਆਪ ਪੂਰਨ ਤਿਆਗੀ, ਸਮਰੱਥ ਅਧਿਆਤਮਿਕ ਗੁਰੂ ਸਨ। ਸਾਰਾ ਰਾਜ ਭਾਗ ਗਵਾ ਕੇ ਵੀ ਆਪ ਜੰਗਲਾਂ ਵਿਚ ਬੈਠੇ ਫੁਰਮਾਉਂਦੇ ਸਨ-

**ਮਿਤ੍ਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਿਣਾ**
ਅਤੇ
**ਯਾਰੜੇ ਦਾ ਸਾਨੂੰ ਸੱਥਰ ਚੰਗਾ** ਲਠੇ ਪੈੜਿਆਂ ਦਾ

ਸਾਹਿਬਜ਼ਾਦਿਆਂ ਬਾਰੇ ਮਾਤਾ ਸੁੰਦਰੀ ਜੀ ਦੇ ਪੁੱਛਣ ਤੇ ਰੈਹਣਾ

ਆਪ ਬੜੇ ਸਹਿਜੇ ਹੀ ਆਖਦੇ ਹਨ-

**ਇਨ ਪੁਤਰਨ ਕੈ ਸੀਸ ਪੈ**
**ਵਾਰ ਦੀਏ ਸੁਤ ਚਾਰ॥**
**ਚਾਰ ਮੂਏ ਤੋ ਕਿਆ ਹੂਆ**
**ਜੀਵਤ ਕਈ ਹਜਾਰ॥**

ਸ੍ਰੀ ਦਸਮੇਸ਼ ਪਾਤਸ਼ਾਹ ਨੇ ਆਪਣੇ ਚਾਰੇ ਸਾਹਿਬਜ਼ਾਦੇ ਕੁਰਬਾਨ ਕਰਕੇ ਖਾਲਸਾ ਪੰਥ ਨੂੰ ਆਪਣਾ ਪੁੱਤਰ ਹੋਣ ਦਾ ਮਾਣ ਬਖਸ਼ਿਆ। ਖਾਲਸਾ ਪੰਥ ਨੂੰ ਚਿੜੀਆਂ ਤੋਂ ਬਾਜ ਤੁੜਾਉਣ ਅਤੇ ਸਵਾ ਲੱਖ ਨਾਲ ਇੱਕ ਲੜਾਉਣ ਦੀ ਸ਼ਕਤੀ ਬਖਸ਼ੀ, ਪਰ ਨਾਲ ਹੀ ਇੱਕ ਸ਼ਰਤ ਰੱਖ ਦਿੱਤੀ ਕਿ-

**ਜਬ ਲਗ ਖਾਲਸਾ ਰਹੈ ਨਿਆਰਾ॥**
**ਤਬ ਲਗ ਤੇਜ ਦੀਉ ਮੁਹਿ ਸਾਰਾ॥**
**ਜਬੈ ਖਾਲਸਾ ਰਲ ਮਿਲ ਜੈਹੈ॥**
**ਧਰਮ ਕਾ ਤੇਜਖ਼ੀਨ ਹ੍ਵੈ ਜੈ ਹੈ॥**

ਜਿਨ੍ਹਾਂ ਸਿੱਖਾਂ ਨੇ 18ਵੀਂ ਸਦੀ ਵਿੱਚ ਕਰੀਬ ਇੱਕ ਲੱਖ ਸ਼ਹੀਦੀਆਂ ਪਾਈਆਂ, ਮਾਈਆਂ ਨੇ ਆਪਣੇ ਬੱਚਿਆਂ ਦੇ ਟੁਕੜੇ ਕਰਵਾ ਕੇ ਝੋਲੀਆਂ 'ਚ ਪਵਾ ਲਏ ਪਰ ਜ਼ੁਲਮ ਅੱਗੇ ਝੁਕੀਆਂ ਨਹੀਂ, ਧਰਮ ਨਾ ਛੱਡਿਆ। ਇੱਕ ਸਦੀ ਭਰ ਦੇ ਸੰਘਰਸ਼ ਪਿੱਛੋਂ ਸਿੱਖਾਂ ਨੂੰ ਰਾਜ ਭਾਗ ਮਿਲ ਗਿਆ। ਸਿੱਖਾਂ ਦੇ ਰਾਜ ਦੇ ਤੇਜ ਅੱਗੇ ਕਾਬਲ ਦੀਆਂ ਕੰਧਾਂ ਕੰਬਦੀਆਂ ਸਨ। ਪਰ ਉਹੀ ਸਿੱਖ ਰਾਜ-ਮਦ ਵਿੱਚ ਧਰਮ ਕਰਮ ਛੱਡ ਬੈਠੈ। ਖਾਲਸਾ ਐਸ਼ਪ੍ਰਸਤ, ਨਸ਼ਈ ਅਤੇ ਵਿਸ਼ਈ ਹੋ ਗਿਆ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿੱਚ ਲਿਖਦੇ ਹਨ-

ਜਾਗ ਜਿਨ ਕੇ ਬਡੇਰੇ, ਬਾਣੀ ਪੜਤੇ ਸਵੇਰੇ,
ਗੁਰੂ ਗ੍ਰੰਥ ਬਿਨ ਹੇਰੇ, ਅੰਨ ਜਲ ਪਾਨ ਨਾ ਕਰੈਂ॥
ਤਿਨ ਹੀ ਕੇ ਨਾਤੀ, ਧੂਪ ਦੀਪ ਕੀ ਕਹਾ ਬਿਖਿਆਤੀ,
ਪਾਇ ਹੈਂ ਨਾ ਝਾਤੀ, ਮੂਸ ਖਾਤ ਗ੍ਰੰਥ ਜੇ ਪਰੈਂ॥

ਸਿੱਖ, ਧਰਮ ਕਰਮ ਛੱਡ ਬੈਠੇ, ਨਾਮ ਬਾਣੀ ਦਾ ਜਾਪ ਕਰਨਾ ਭੁੱਲ ਗਏ ਸਗੋਂ ਇਥੋਂ ਤੱਕ ਗਿਆਨੀ ਜੀ ਲਿਖਦੇ ਹਨ ਕਿ-

"ਤਾ ਤੇ ਪਰਜਾ ਹੋਇ ਦੁਖਾਰੀ,
ਬਾਰੀ ਬਾਰੀ ਗਾਵੈ॥
ਅਬ ਇਹ ਭਏ ਮਲੇਛ ਭਖ,
ਸਿੱਖ ਰਾਜ ਇਨੋਂ ਕਾ ਜਾਵੈ॥"
"ਸਿੰਘਨ ਕੇ ਪੂਤ, ਸਿੰਘ ਨਾਮ ਮਜਬੂਤ ਵਾਰੇ,
ਹਾਏ ਵੇ ਕਸਾਈ ਰਹੇ ਸਿੱਖੀ ਗਊ ਘਾਇ ਹੈਂ॥"

ਜਿਹੜੇ ਖਾਲਸੇ ਦਾ ਮਨੋਰਥ ਸੀ ਧਰਮ, ਸਾਧੂਆਂ-ਸੰਤਾਂ ਦੀ, ਮਜਲੂਮਾਂ ਦੀ ਰੱਖਿਆ ਕਰਨੀ ਉਹੀ ਮਲੇਸ਼ ਕਰਮ ਕਰਨ ਲਗ ਗਿਆ। ਸ਼ਾਹ ਮੁਹੰਮਦ ਦੇ ਸ਼ਬਦਾਂ ਵਿੱਚ-

ਬੀਰ ਸਿੰਘ ਜੇਹੇ ਅਸਾਂ ਮਾਰ ਛੱਡੇ,
ਨਹੀਂ ਛੱਡਣਾ ਸਾਧ ਤੇ ਸੰਤ ਮੀਆਂ॥

ਅਤੇ

'ਸ਼ਾਹ ਮੁਹੰਮਦਾ ਬੁਰਛਿਆਂ ਅੱਤ ਚਾਈ'

ਅਜਿਹੇ ਸਿੱਖਾਂ ਲਈ 'ਮਲੇਛ-ਖਾਲਸਾ' ਸ਼ਬਦ ਪ੍ਰਚਲਿਤ ਹੋ ਗਿਆ। ਜਿਹੜੇ ਅੰਸ-ਬੰਸ ਤੇ ਖਾਲਸੇ ਦੀ ਸੀ, ਪਰ ਕਰਮ ਮਲੇਸ਼ਾਂ ਵਾਲੇ ਹੋ ਗਏ ਸਨ। ਅਨੇਕਾਂ ਕੁਰਬਾਨੀਆਂ ਕਰਕੇ ਪ੍ਰਾਪਤ ਕੀਤਾ ਰਾਜ ਭਾਗ ਸਿੱਖਾਂ ਹੱਥੋਂ ਖੁੱਸ ਗਿਆ।

"ਸੋਈ ਭਇਓ ਗਇਓ ਬਲ ਸਿੰਘਨ,
ਰਾਜ ਪ੍ਰਤਾਪ ਬਿਭੂਤੀ॥
ਫਿਰ ਉਨੀ ਸੈ ਪਾਂਚ ਪਛਾਰੀ,੧੯੦੫
ਬਰਤੀ ਪਉਣ ਕਸੂਤੀ॥"

ਪੰਜਾਬ ਬਰਤਾਨਵੀ-ਸਾਮਰਾਜ ਦਾ ਗੁਲਾਮ ਹੋ ਗਿਆ। ਜਿਵੇਂ ਹਰ ਪਤਝੜ੍ਹ ਤੋਂ ਬਾਅਦ ਬਸੰਤ ਆਉਂਦੀ ਹੈ। ਹਰ ਹਨੇਰੀ ਰਾਤ ਤੋਂ ਬਾਦ ਪ੍ਰਭਾਤ ਹੁੰਦੀ ਹੈ, ਏਸੇ ਤਰ੍ਹਾਂ ਹੀ ਸਿੱਖੀ ਫੁਲਵਾੜੀ ਤੇ ਆਈ ਪਤਝੜ ਤੇ ਮੁੜ ਬਹਾਰ ਆਉਣ ਦਾ ਸਮਾਂ ਆ ਗਿਆ। ਸਤਿਗੁਰੂ ਨਾਨਕ ਦੇਵ ਜੀ ਦੇ ਭਵਿੱਖਤ ਵਾਕ ਜੋ ਆਪ ਨੇ ਅਜਿੱਤੇ ਰੰਧਾਵੇ ਨਾਲ ਗੋਸ਼ਟਿ ਸਮੇਂ ਕਹੇ ਸਨ-

"ਬੱਚਾ ਅਜਿੱਤਿਆ ਬਾਰਵਾਂ ਜਾਮਾਂ ਨਿਰਲੰਭ ਸਭ ਤੇ ਨਿਆਰਾ ਹੋਵੇਗਾ, ਕਰੜਾ ਰਾਹ ਦੱਸੇਗਾ। ਸੂਲੀ ਸ਼ਬਦ ਉਚਰੇਗਾ।" ਅਤੇ ਕਾਜੀ ਰੁਕਨਦੀਨ ਨਾਲ ਬਚਨ ਕਰਦਿਆਂ ਬਾਬੇ ਨਾਨਕ ਨੇ ਫੁਰਮਾਇਆ ਸੀ-

ਬਚਨ ਪਾਲ ਨਹੀਂ ਸਕਣਗੇ ਬਹੁਤ ਖਾਣਗੇ ਗਮ॥
ਮੈਂ ਫੇਰ ਕਰੂੰਗਾ ਖਾਲਸਾ, ਵੱਸੇ ਵਿਚ ਪੰਜਾਬ॥

ਖਾਲਸੇ ਦੀ ਪੁਨਰ ਸੁਰਜੀਤੀ ਦਾ ਸਮਾਂ ਆ ਗਿਆ। ਭਾਈ ਕਾਨ੍ਹ ਸਿੰਘ 'ਨਾਭਾ' ਵੀ ਲਿਖਦੇ ਹਨ-

ਸਿੱਖੀ ਬਾਗ ਖਿਜ਼ਾਂ ਜਦ ਗ੍ਰਸਿਆ,
ਭਯੋ ਪਤ੍ਰ ਬਿਨ ਸਾਯਾ॥
ਰੂਪ ਬਸੰਤ ਦਾ ਧਾਰ ਕੇ ਬਾਬਾ,
ਦਿਨ ਬਸੰਤ ਦੇ ਆਯਾ॥

ਸਤਿਗੁਰੂ ਰਾਮ ਸਿੰਘ ਸਿੱਖੀ ਫੁਲਵਾੜੀ ਤੇ ਬਹਾਰ ਬਣ ਪ੍ਰਗਟੇ। ਆਪ ਨੇ ਸੰਮਤ 1914 ਬਿਕ੍ਰਮੀ ਦੀ ਵਸਾਖੀ

ਵਾਲੇ ਦਿਨ (1857 ਈ:) ਸ੍ਰੀ ਦਸਮੇਸ਼ ਜੀ ਦੇ ਖਾਲਸੇ ਦੀ ਪੁਨਰ-ਸਾਜਨਾ ਕੀਤੀ। ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ, ਸਿੱਖੀ ਮਰਯਾਦਾ ਅਤੇ ਨਾਮ ਬਾਣੀ ਨਾਲ ਜੋੜਿਆ। ਭਾਈ ਰਾਇ ਸਿੰਘ ਨੂੰ ਹਜ਼ੂਰ ਸਾਹਿਬ ਭੇਜ ਕੇ ਉਥੋਂ ਸ੍ਰੀ ਕਲਗੀਧਰ-ਪਾਤਸ਼ਾਹ ਦੀ ਰਹਿਤ ਮਰਿਯਾਦਾ ਮੰਗਵਾਈ ਅਤੇ ਪੰਜਾਬ ਵਿੱਚ ਮੁੜ ਤੋਂ ਸਿੱਖੀ-ਸਰੂਪ ਦੀ ਨਿਆਰੀ ਸ਼ਾਨ ਅਤੇ ਪਹਿਚਾਨ ਬਹਾਲ ਕੀਤੀ। ਗੁਰਿੰਡ ਨਾਮੇ ਦੇ ਵਾਕ-

'ਕਲਿਜੁਗ ਮੈ ਸਤਿਜੁਗ ਕਰ ਠਾਨੋ, ਤਬੀ ਬਾਰਵਾਂ ਬਪ ਪਹਿਚਾਨੋ।' ਪੂਰੇ ਹੋਏ। ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਆਪਦੇ ਪ੍ਰਚਾਰ ਬਾਰੇ ਲਿਖਦੇ ਹਨ-

ਪਾਇ ਇਹੁ ਹੁਕਮ ਪ੍ਰਮੇਸ ਕਾ ਵਿਸ਼ੇਸ਼ ਫਿਰ,
ਰਾਮ ਮ੍ਰਿਗੇਸ਼ ਉਪਦੇਸ਼ ਦੈਣ ਲਾਗਿਉ॥
ਹੁੱਕੇ ਛੁੱਡਵਾਏ ਰਖਵਾਏ ਕੇਸ ਮੋਨਿਯੋ ਕੇ,
ਸੁਧਾ ਛੱਕ ਥਾਏ ਸਿੱਖ ਭਾਗ ਜਿਨੈ ਜਾਗਿਉ॥
ਫੈਲਿਓ ਜਸ ਭਾਰੀ ਸਿੱਖ ਥੀਏ ਤਾਹਿ ਕੇ ਅਪਾਰੀ,
ਸਿੱਖ ਪੰਥ ਬਿਰਧਾਨੋ ਰਾਮ ਰਸ ਪਾਗਿਉ॥
ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਜਾਰੀ,
ਠੱਗੀ ਤਜ ਥੀਏ ਸੰਤ, ਸਤਿਜੁਗ ਆ ਗਇਉ॥

ਸੰਤ ਖਾਲਸਾ ਚੜ੍ਹਦੇ ਸੂਰਜ ਦੇ ਪ੍ਰਕਾਸ਼ ਵਾਂਗ ਫੈਲਿਆ। ਸਤਿਗੁਰੂ ਰਾਮ ਸਿੰਘ ਜੀ ਨੇ ਨਾਮ ਬਾਣੀ ਦੇ ਪ੍ਰਚਾਰ ਦੇ ਨਾਲ-ਨਾਲ ਦੇਸ਼ ਨੂੰ ਗੋਰਿਆਂ ਦੀ ਗੁਲਾਮੀ ਤੋਂ ਮੁਕਤ ਕਰਵਾਉਣ ਲਈ ਸਰਬਪੱਖੀ ਮਾਰਗ ਦਰਸ਼ਨ ਕੀਤਾ। ਐਨਸਾਈਕਲੋਪੀਡੀਆ ਬ੍ਰਿਟੈਨਿਕਾ ਅਨੁਸਾਰ-

"(ਗੁਰੂ) ਰਾਮ ਸਿੰਘ, ਸਿੱਖ ਦਾਰਸ਼ਨਿਕ ਸੁਧਾਰਕ, ਅੰਗ੍ਰੇਜ਼ੀ ਵਪਾਰ ਅਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਨ ਅਤੇ ਬਾਈਕਾਟ ਨੂੰ ਸਿਆਸੀ ਹਥਿਆਰ ਵਜੋਂ ਵਰਤਣ ਵਾਲਾ ਪਹਿਲਾ ਭਾਰਤੀ ਹੈ।" ਗਿਆਨੀ ਗਿਆਨ ਸਿੰਘ ਜੀ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਦੀ ਪਹਿਚਾਨ, ਸਿੱਖੀ ਰਹਿਣੀ ਅਤੇ ਉਦੇਸ਼ਾਂ ਬਾਰੇ ਲਿਖਦੇ ਹਨ-

ਸਕਲ ਬਸਨ ਮਾਲਾ ਸੂਧੀ ਦਸਤਾਰ ਦਾੜ੍ਹੀ,
ਕਰ ਹੈ ਹਮਨ ਪਾਠ ਗ੍ਰੰਥ ਗੁਰੂ ਜੂ ਕੇ ਹੈਂ॥
ਦਸਮੇਂ ਗੁਰੂ ਕੇ ਸਿੰਘ ਸਾਦਕ ਸਹੀ ਹੈਂ ਸਭ,
ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ॥
ਹੈਰੇ ਜੈਸੇ ਲਖਣ ਹੈਂ ਟੇਰੇ ਜੈਸੇ ਗਿਆਨ ਸਿੰਘ,
ਐਸੇ ਪ੍ਰਸਿੱਧ ਹੀ ਅਬਿੱਧ ਸਿੰਘ ਕੂਕੇ ਹੈਂ॥

ਸੰਤ-ਖਾਲਸੇ ਦੀ ਰਹਿਣੀ ਸ੍ਰੀ ਦਸਮੇਸ਼ ਜੀ ਦੀ ਰ਼ਹਿਤ ਮਰਿਯਾਦਾ ਅਨੁਸਾਰ ਸੀ, ਨਾਮ ਅਤੇ ਬਾਣੀ ਜੀਵਨ ਆਧਾਰ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮਨਾਮਿਆਂ ਵਿਚ ਸੰਗਤ ਨੂੰ ਨਾਮ ਅਤੇ ਬਾਣੀ ਦੇ ਮਹਾਤਮ ਬਾਰੇ ਲਿਖਿਆ-

**'ਸੋ ਜੀ ਮੇਰਾ ਤਾਂ ਇਹੋ ਕਹਿਣਾ ਹੈਂ ਬਾਰੰਬਾਰ ਦਾ ਜੋ ਬਾਣੀ ਪੜੋ ਨਾਲੇ ਭਜਨ ਕਰੋ, ਭਜਨ ਬਿਨਾ ਬਾਣੀ ਨਾਲ ਪ੍ਰੀਤ ਨਹੀਂ ਲਗਦੀ। ਭਜਨ ਬਿਨਾਂ ਬਾਣੀ ਭਾਮੇ ਪੜ੍ਹੇ ਈ ਪਰ ਬਾਣੀ ਦੇ ਮਤ ਨੂੰ ਨਹੀਂ ਸਮਝਦਾ ਜਾਂਦਾ।' (ਹੁਕਮਨਾਮਾ 33)**

**"ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ ਬਾਣੀ ਦਾ ਉਚਾਰ ਕਰੋ ਪ੍ਰਭਾਤੇ। ਭੋਗ ਗ੍ਰੰਥ ਸਾਹਿਬ ਦੇ ਪਾਉ ਜਿਤਨੇ ਪੁਜ ਆਵਨ ਸੋ ਇਕ ਦੁਖ ਕਿਆ ਸਭੀ ਦੁਖ ਮਿਟ ਜਾਵਣਗੇ, ਸਤਿ ਕਰ ਮੰਨਣਾ।"**

**(ਹੁਕਮਨਾਮਾ 3)**

ਨਾਮ ਜਪਣ ਕਰਕੇ ਸੰਤ ਖਾਲਸਾ ਦੀ 'ਨਾਮਧਾਰੀ' ਸੰਗਿਆ ਪਰਚਲਿਤ ਹੋਈ। ਸੰਤ ਨਿਹਾਲ ਸਿੰਘ ਜੀ ਬਾਰਾਂ-ਮਾਂਹ ਵਿਚ ਲਿਖਦੇ ਹਨ-

ਚੇਤਰ ਚਾਲ ਹੈ ਨਿਆਰੀ, ਇਕ ਪੰਥ ਨਾਮਧਾਰੀ,
ਸਿੰਘ ਹੋਏ ਬੇਸ਼ੁਮਾਰੀ ਫਤੇ ਸਭ ਕੋ ਬੁਲਾਂਵਦੇ॥
ਕੰਘਾ, ਕੇਸ, ਕਿਰਪਾਨ, ਕੱਛ, ਕੜਾ ਇਹ ਪਹਿਚਾਨ,
ਇਹੋ ਸਿੰਘਾਂ ਦੇ ਨਿਸ਼ਾਨ ਜੋ ਪਹਿਰਾਵਾ ਅੰਗ ਲਾਂਵਦੇ॥
ਬੈਠ ਲਾਂਵਦੇ ਦੀਵਾਨ ਸਾਰਾ ਵੇਖਦਾ ਜਹਾਨ,
ਇਕ ਹੋਣ ਮਸਤਾਨੇ ਛੈਣੇ ਢੋਲਕੀ ਵਜਾਂਵਦੇ॥
ਨਿਹਾਲ ਸਿੰਘ ਸਾਧ-ਸੰਤ ਬੈਠ ਪੜਦੇ ਗ੍ਰੰਥ,
ਇਕ ਉਠ ਪਰਭਾਤੇ ਵਾਰ ਆਸਾ ਦੀ ਲਾਂਵਦੇ॥

**ਸਤਿਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਤੋਂ ਹੋਲਾ ਆਰੰਭ ਕੀਤਾ ਨਾਲ ਮਹੱਲਾ ਸ਼ਬਦ ਜੋੜ ਕੇ ਜ਼ੁਲਮ ਦੇ ਖਿਲਾਫ ਹੱਲਾ ਕਰਨਾ ਸਿਖਾਇਆ। ਸਤਿਗੁਰੂ ਰਾਮ ਸਿੰਘ ਜੀ ਨੇ ਹੋਲੇ-ਮਹੱਲੇ ਦੀ ਪਰੰਪਰਾ ਵਿੱਚ ਇੱਕ ਹੋਰ ਅਧਿਆਇ ਜੋੜਿਆ 'ਹੱਲੇ ਦਾ ਕੀਰਤਨ'। ਢੋਲਕ ਛੈਣਿਆਂ ਨਾਲ ਤਾਰ ਸਪਤਕ ਸੁਰਾਂ ਤੇ ਲੋਕ ਧੁਨਾਂ ਵਿਚ ਕੀਤਾ ਜਾਂਦਾ ਕੀਰਤਨ, ਜਿਸ ਵਿਚ ਪ੍ਰੇਮ ਰਸ, ਵੈਰਾਗ ਰਸ ਅਤੇ ਬੀਰ ਰਸ ਪ੍ਰਤਖ ਰੂਪਮਾਨ ਹੁੰਦਾ ਹੈ।**

ਆਪ ਦੇ ਸਮੇ ਮੁੜ ਪੁਰਾਤਨ ਰੀਤਾਂ ਅਨੁਸਾਰ ਕੀਰਤਨ ਹੋਣ ਲਗਾ-

'ਹਾੜ ਹੋਰ ਗੱਲ ਚੰਗੀ, ਵਜੇ ਸਾਰੰਦਾ ਸਾਰੰਗੀ,
ਸ਼ਬਦ ਪੜਦੇ ਬਿਅੰਤ, ਅੰਤ ਰਹੇ ਨਾ ਸੁਆਦ ਦਾ॥'

ਸਤਿਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਤੋਂ ਹੋਲਾ ਆਰੰਭ ਕੀਤਾ ਨਾਲ ਮਹੱਲਾ ਸ਼ਬਦ ਜੋੜ ਕੇ ਜ਼ੁਲਮ ਦੇ ਖਿਲਾਫ ਹੱਲਾ ਕਰਨਾ ਸਿਖਾਇਆ। ਸਤਿਗੁਰੂ ਰਾਮ ਸਿੰਘ ਜੀ ਨੇ ਹੋਲੇ-ਮਹੱਲੇ ਦੀ ਪਰੰਪਰਾ ਵਿੱਚ ਇੱਕ ਹੋਰ ਅਧਿਆਇ ਜੋੜਿਆ 'ਹੱਲੇ ਦਾ ਕੀਰਤਨ'। ਢੋਲਕ ਛੈਣਿਆਂ ਨਾਲ ਤਾਰ ਸਪਤਕ ਸੁਰਾਂ ਤੇ ਲੋਕ ਧੁਨਾਂ ਵਿਚ ਕੀਤਾ ਜਾਂਦਾ ਕੀਰਤਨ, ਜਿਸ ਵਿਚ ਪ੍ਰੇਮ ਰਸ, ਵੈਰਾਗ ਰਸ ਅਤੇ ਬੀਰ ਰਸ ਪ੍ਰਤਖ ਰੂਪਮਾਨ ਹੁੰਦਾ ਹੈ। ਹੱਲੇ ਦੇ ਕੀਰਤਨ ਵਿਚ ਜਿਥੇ ਦੇਸ਼ ਭਗਤੀ ਦੀਆਂ ਧਾਰਨਾਂ ਗਾਈਆਂ ਜਾਂਦੀਆਂ ਸਨ ਉਥੇ ਸਤਿਗੁਰੂ ਦਰਸ਼ਨ ਦੀ ਤਾਂਘ ਵਿੱਚ ਬਿਰਹਾ-ਰਸ ਦੇ ਸ਼ਬਦ ਗਾਏ ਜਾਂਦੇ। ਪ੍ਰੇਮ ਅਤੇ ਬਿਰਹਾ ਦਾ ਹੜ੍ਹ ਅੰਤਹ-ਕਰਨ ਨੂੰ ਨਿਰਮਲ ਕਰ ਦੇਂਦਾ। ਸਿੱਖ ਮਸਤੀ ਵਿਚ ਨੱਚਦੇ, ਕੂਕਾਂ ਮਾਰਦੇ। ਗੁਰਵਾਕ ਪ੍ਰਤੱਖ ਹੁੰਦਾ-

'ਹਉ ਆਕਲ ਬਿਕਲ ਭਈ
ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ॥'

ਅਤੇ

ਨਾਚ ਰੇ ਮਨ, ਗੁਰ ਕੇ ਆਗੇ।

ਬਾਰਾਮਾਂਹ ਵਿਚ ਵੀ ਵਰਨਣ ਹੈ-

ਪੋਹ ਮਹੀਨਾ ਚੜ੍ਹਦਿਆਂ, ਪਾਲੇ ਪਾਉਂਦੇ ਜੋਰ॥
ਸਿੰਘ ਹੋ ਮਸਤਾਨੇ ਖੇਡਦੇ,
ਸੁਣ ਸ਼ਬਦਾਂ ਦੀ ਘਨਘੋਰ॥

ਗੁਰਬਾਣੀ ਦਾ ਕੀਰਤਨ ਕਰਦਿਆਂ ਮਸਤੀ ਵਿਚ ਕੂਕਾਂ ਮਾਰਨ ਕਰਕੇ ਸੰਤ ਖਾਲਸੇ ਦਾ 'ਨਾਮਧਾਰੀ' ਨਾਮ ਤੇ 'ਕੂਕੇ' ਨਾਮ ਵੀ ਪ੍ਰਚਲਿਤ ਹੋ ਗਿਆ। ਸਰਕਾਰੀ ਦਸਤਾਵੇਜ਼ਾਂ ਵਿਚ ਵੀ ਨਾਮਧਾਰੀ ਸਿੱਖਾਂ ਵਲੋਂ ਆਰੰਭੇ ਆਜ਼ਾਦੀ ਦੇ ਸੰਘਰਸ਼ ਨੂੰ "ਕੂਕਾ-ਮੂਵਮੈਂਟ" ਦਾ ਨਾਮ ਦਿੱਤਾ ਗਿਆ ਹੈ। ਗਿਆਨੀ ਗਿਆਨ ਸਿੰਘ ਜੀ ਦੇ ਕਥਨ ਅਨੁਸਾਰ ਵੀ-

ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਚਾਰੀ॥
ਕੂਕ ਮਾਰਨੇ ਤੇ ਕੂਕੇ ਜਗਤ ਬਖਾਨ ਹੈਂ॥

'ਗੁਰਮੁਖ ਨਾਮ ਦਾਨ ਇਸਨਾਨ'- ਗੁਰਵਾਕ ਅਨੁਸਾਰ ਗੁਰਬਾਣੀ ਵਿਚ ਅੰਕਿਤ ਗੁਰ-ਸਿੱਖੀ ਜੀਵਨ ਜਾਚ ਹੀ ਨਾਮਧਾਰੀ ਪੰਥ ਆਧਾਰ ਹੈ।

ਸਤਿਗੁਰੂ ਰਾਮਦਾਸ ਜੀ ਨੇ ਗੁਰੂ-ਸਿੱਖ ਦਾ ਨਿਤ-ਕ੍ਰਮ ਲਿਖਿਆ ਹੈ-

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥**
**ਉਦਮੁ ਕਰੇ ਭਲਕੇ ਪਰਭਾਤੀ,**
**ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ**
**ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ**
**ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥**

ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਨਾਮ-ਜਪਣਾ, ਗੁਰਬਾਣੀ ਪੜ੍ਹਨੀ, ਕੀਰਤਨ ਕਰਨਾ ਅਤੇ ਸੁਣਨਾ। 'ਘਾਲ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥'-ਸੱਚੀ- ਸੁੱਚੀ ਕਿਰਤ ਕਰਨੀ ਅਤੇ ਉਸ ਵਿਚੋਂ ਦਾਨ ਕਰਨਾ ਹੀ ਸਿੱਖੀ ਜੀਵਨ-ਜਾਂਚ ਦਾ ਸਾਰ ਹੈ। ਇਹੋ ਗੁਰ-ਮਰਿਯਾਦਾ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਚਲਤ ਕੀਤੀ। ਸ੍ਰੀ ਭੈਣੀ ਸਾਹਿਬ ਤੋਂ ਸੰਗਤ ਵਲ ਲਿਖੇ ਰਹਿਤਨਾਮੇਂ ਵਿਚ ਆਪ ਦਾ ਹੁਕਮ ਹੈ-

'ਲਿਖਤੁਮ ਰਾਮ ਸਿੰਘ, ਹੋਰ ਸੰਬੂਹ ਖਾਲਸਾ ਜੀ ਭੈਣੀ ਦਾ- - - ਪਿਛਲੀ ਰਾਤ ਉਠ ਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ - - - ਦਾਤਨ ਕਰਨੀ ਫੇਰ ਇਸ਼ਨਾਨ ਕਰਨਾ, ਬਾਣੀ ਪੜ੍ਹਨੀ, ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ - - - ਜਪੁ ਜਾਪੁ ਦੁਹਾ ਦੇ ਹਜ਼ਾਰੇ ਕੰਠ ਕਰਨੇ, ਰਹਿਰਾਸ ਆਰਤੀ ਸੋਹਿਲਾ ਏਤਨੀ ਤਾਂ ਜਰੂਰ ਹੀ ਕੰਠ ਕਰਨੀ'- - - ਸਦਾ ਗੁਰੂ ਗੁਰੂ ਜਪਣਾ।"

ਸਤਿਗੁਰੂ ਨਾਨਕ ਦੇਵ ਜੀ ਤੋਂ ਸਤਿਗੁਰੂ ਗੋਬਿੰਦ ਸਿੰਘ ਤੱਕ ਦਾ ਇਤਿਹਾਸ ਵਾਚੀਏ ਤਾਂ ਉਸੇ ਤਰ੍ਹਾਂ ਭਗਤੀ, ਸੂਰਬੀਰਤਾ ਅਤੇ ਕੁਰਬਾਨੀਆਂ ਦੇ ਇਤਿਹਾਸ ਨੂੰ ਨਾਮਧਾਰੀ-ਸਿੱਖਾਂ ਨੇ ਦੁਹਰਾਇਆ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਬਾਬਾ ਬੰਦਾ ਬਹਾਦੁਰ ਅਤੇ ਉਸ ਨਾਲ ਸ਼ਹੀਦ ਹੋਏ ਸਿੱਖਾਂ ਦੀ ਸੂਰਬੀਰਤਾ ਅਤੇ ਸਿੱਖੀ ਭਾਵਨਾ ਦੀ ਤਾਰੀਫ ਵਿਚ ਲਿਖਿਆ, ਚਲਦੀ ਕਥਾ ਨੂੰ ਵਿਚੇ ਹੀ ਛਡ ਕੇ ਸ਼ਹੀਦੀ ਸਾਕੇ ਮਲੇਰਕੋਟਲੇ ਦਾ ਜ਼ਿਕਰ ਕਰਦੇ ਹਨ। ਇਨ੍ਹਾਂ ਦੋਹਾਂ ਸ਼ਹੀਦੀ ਸਾਕਿਆਂ ਵਿਚ ਕੁਝ ਸਮਾਨਤਾਵਾਂ ਲਿਖਦੇ ਹਨ ਕਿ ਬੰਦੇ ਬਹਾਦੁਰ ਨਾਲ ਕੈਦ ਕੀਤੇ ਸਿੰਘਾਂ ਨੂੰ ਜਦੋਂ ਫੜ੍ਹ ਕੇ ਲਿਜਾ ਰਹੇ ਸਨ ਤਾਂ ਉਹ ਸ਼ਬਦ ਪੜ੍ਹਦੇ ਜਾਂਦੇ ਸਨ। ਕਿਸੇ ਨੇ ਧਰਮ ਨਹੀਂ ਛੱਡਿਆ, ਜਾਨ-ਬਖ਼ਸ਼ੀ ਨਹੀਂ ਮੰਗੀ। ਏਥੋਂ ਤੱਕ ਕਿ ਇਕ ਨੌਜੁਆਨ ਬਾਰੇ ਉਸਦੀ ਮਾਂ ਨੇ ਕਿਹਾ ਇਹ ਮੇਰਾ ਪੁਤ੍ਰ

**ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਨਾਮ-ਜਪਣਾ, ਗੁਰਬਾਣੀ ਪੜਨੀ, ਕੀਰਤਨ ਕਰਨਾ ਅਤੇ ਸੁਨਣਾ। 'ਘਾਲ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇ ਇ॥'-ਸੱਚੀ- ਸੁੱਚੀ ਕਿਰਤ ਕਰਨੀ ਅਤੇ ਉਸ ਵਿਚੋਂ ਦਾਨ ਕਰਨਾ ਹੀ ਸਿੱਖੀ ਜੀਵਨ-ਜਾਚ ਦਾ ਸਾਰ ਹੈ। ਇਹੋ ਗੁਰ-ਮਰਿਯਾਦਾ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਚਲਤ ਕੀਤੀ।**

ਸਿੱਖ ਨਹੀਂ। ਸਿਪਾਹੀ ਗਲਤੀ ਨਾਲ ਫੜ ਲਿਆਏ ਹਨ ਇਸਨੂੰ ਛੱਡ ਦਿੱਤਾ ਜਾਵੇ। ਪਰ ਉਸ ਬਹਾਦੁਰ ਸਿੱਖ ਨੇ ਕਿਹਾ ਕਿ ਇਹ ਮੇਰੀ ਮਾਂ ਹੀ ਨਹੀਂ- ਮੈਂ ਤੇ ਸਾਥੀਆਂ ਨਾਲ ਸ਼ਹੀਦ ਹੋਵਾਂਗਾ। ਏਸੇ ਤਰ੍ਹਾਂ ਹੀ ਸ਼ੇਰਪੁਰ ਥਾਣੇ 'ਚੋਂ ਜਦੋਂ ਨਾਮਧਾਰੀ ਸਿੰਘਾਂ ਨੂੰ ਸ਼ਹੀਦੀ ਰੱਕੜ ਵੱਲ ਲਿਜਾਇਆ ਜਾ ਰਿਹਾ ਸੀ ਤਾਂ ਉਹ ਖੁਸ਼ੀ ਅਤੇ ਸੂਰਬੀਰਤਾ ਦੇ ਸ਼ਬਦ ਪੜ੍ਹਦੇ ਜਾਂਦੇ ਸਨ। ਇਨ੍ਹਾਂ ਵਿਚੋਂ ਵਰਿਆਮ ਸਿੰਘ ਨੂੰ ਕਿਹਾ ਗਿਆ ਕਿ ਤੇਰਾ ਕੱਦ ਮਧਰਾ ਹੈ ਤੂੰ ਤੋਪ ਦੇ ਮੇਚ ਨਹੀਂ ਆਉਂਦਾ, ਪਾਸੇ ਹੋ ਜਾਹ। ਕਿਉਂਕਿ ਉਸਦੀ ਸਿਫ਼ਾਰਸ਼ ਆਈ ਸੀ ਕਿ ਮੁੰਡਾ ਹੈ ਸਮਝਾ ਲਵਾਂਗੇ ਇਸਨੂੰ ਛੱਡ ਦਿਉ। ਪਰ ਉਸ ਯੋਧੇ ਨੇ ਵਾਹਣ 'ਚੋਂ ਢੇਮਾਂ ਇਕੱਠੀਆਂ ਕਰਕੇ, ਉਪਰ ਖਲੋ ਕੇ ਕਿਹਾ- 'ਹੁਣ ਤੇ ਨਹੀਂ ਨੀਵਾਂ-ਹੁਣ ਚਲਾਓ ਤੋਪ-ਮੇਰੇ ਸ਼ਹੀਦ ਸਾਥੀਆਂ ਨਾਲੋਂ ਮੈਨੂੰ ਨਿਖੇੜੋ ਨਾ।' ਪਰ ਗਿਆਨੀ ਜੀ ਲਿਖਦੇ ਹਨ-

ਉਨ ਸਿੰਘਨ ਕਾ ਹਾਲ ਤੋ
ਲਿਖਿਓ ਕਿਤਾਬਨ ਮਾਹਿ॥
ਹਮ ਨਿਜ ਨੈਨਣ ਜੋ ਪਿਖਿਓ
ਸੋ ਅਬ ਸਾਚ ਸੁਨਾਹਿ
ਉਨ ਹਿਤ ਹੁਕਮ ਅੰਗ੍ਰੇਜ਼ੀ ਆਯੋ॥
ਇਨ ਕੋ ਤੋਪਨ ਸੰਗ ਉਡਾਯੋ॥
ਜਬ ਇਹ ਹੁਕਮ ਉਨੈ ਸੁਨਿ ਪਾਯੋ॥
ਖੁਸ਼ੀ ਭਏ ਅਤਿ ਹੀਯੈ ਹੁਲਸਾਯੋ॥
ਮੁਖ ਪਰ ਲਾਲੀ ਚੜ੍ਹੀ ਬਧੇਰੇ॥
ਗਾਵਤ ਗੁਰ ਕੇ ਸ਼ਬਦ ਉਚੇਰੇ॥
ਦੀਵੇ ਪਰ ਜਿਉਂ ਆਇ ਪਤੰਗੇ॥
ਤਿਉਂ ਤੋਪਨ ਦਿਸ ਜਾਇ ਨਿਸੰਗੇ॥
ਉਡੇ ਖੁਸ਼ੀ ਹ੍ਵੈ ਹ੍ਵੈ ਕਰ ਸਾਰੇ॥
ਜਰਾ ਨਾ ਕੀਨੇ ਪਰਾਨ ਪਿਆਰੇ
ਇਹ ਹਮਨੇ ਖੁਦ ਨੈਨ ਨਿਹਾਰੇ॥- - - -
ਇਹ ਸਿੰਘਨ ਕੀ ਰੀਤੀ ਵਰ ਹੈ
ਸਸਤ੍ਰਨ ਕੀ ਮ੍ਰਿਤ ਤੈ ਨਾਹਿ ਡਰ ਹੈਂ॥

ਨਾਮਧਾਰੀ ਸਿੱਖਾਂ ਨੇ ਕੇਵਲ ਖਾਲਸੇ ਦੀ ਸੂਰਬੀਰਤਾ ਦੀ ਪਰੰਪਰਾ ਨੂੰ ਨਹੀਂ ਦੁਹਰਾਇਆ ਸਗੋਂ ਅਜੇ ਤੱਕ ਵੀ ਜੋ ਸ੍ਰੀ ਦਸਮੇਸ਼ ਜੀ ਦੀ ਸਿੱਖੀ ਦਾ ਸ਼ੁਧ ਸਰੂਪ, ਪੁਰਾਤਨ ਮਰਿਯਾਦਾ ਅਤੇ ਸਿੱਖੀ ਪਰੰਪਰਾਵਾਂ ਕਾਇਮ ਹਨ ਤਾਂ ਉਹ ਕੇਵਲ ਨਾਮਧਾਰੀ ਸਿੱਖਾਂ ਵਿਚ ਹੀ ਹਨ। ਲੱਖਾਂ ਵਿਚੋਂ ਇਕ ਪਹਿਚਾਣੇ ਜਾਣ ਵਾਲੇ ਗੁਰਮੁਖੀ ਬਾਣੇ ਅਤੇ ਸਫੈਦ ਦਸਤਾਰ ਨੂੰ ਕੇਵਲ ਨਾਮਧਾਰੀ ਸਿੱਖਾਂ ਨੇ ਸੰਭਾਲਿਆ ਹੀ ਨਹੀਂ ਬਹੁਤ ਸਾਰੇ ਖੇਤਰਾਂ ਵਿਚ ਇਸ ਬਾਣੇ ਦੀ ਮਾਣਯੋਗ ਪਹਿਚਾਨ ਬਣਾਈ ਹੈ। ਖੇਡ ਦੇ ਮੈਦਾਨ ਵਿਚ ਅਤੇ ਸ਼ਾਸਤ੍ਰੀ ਸੰਗੀਤ ਦੀਆਂ ਸਟੇਜਾਂ 'ਤੇ ਤਾਂ ਸਿੱਖੀ ਸਰੂਪ ਨੂੰ ਪੁਚਾਇਆ ਹੀ ਨਾਮਧਾਰੀ ਸਿੱਖਾਂ ਨੇ ਹੈ। ਬਾਣੇ ਅਤੇ ਬਾਣੀ ਦੀ ਸ਼ੁਧਤਾ ਨੂੰ ਕਾਇਮ ਰੱਖਿਆ ਹੈ।

ਸਤਿਗੁਰੂ ਰਾਮਦਾਸ ਜੀ ਵੇਲੇ ਤੋਂ ਪ੍ਰਚਲਤ ਕੀਰਤਨ ਦੀਆਂ ਪੁਰਾਤਨ ਰੀਤਾਂ ਕੇਵਲ ਨਾਮਧਾਰੀ ਸਿੱਖਾਂ ਵਿਚ ਹੀ ਸੁਨਣ ਨੂੰ ਮਿਲ ਸਕਦੀਆਂ ਹਨ। ਹੁਣ ਤੱਕ ਪੰਜ ਵੇਰ ਸਵਾ-ਸਵਾ ਲੱਖ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠ ਨਾਮਧਾਰੀ ਸਮਾਜ ਵਿਚ ਹੋ ਚੁੱਕੇ ਹਨ, ਛੇਵੀਂ ਵਾਰ ਚੱਲ ਰਹੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮਧਾਰੀ-ਸਿੱਖਾਂ ਲਈ ਉਚੇਚਾ ਹੁਕਮ ਹੈ-

'ਹਰ ਨਾਮਧਾਰੀ ਪਰਵਾਰ ਸ੍ਰੀ ਆਦਿ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਇਕ ਪਾਠ ਪ੍ਰਤੀ ਮਹੀਨਾ ਜਰੂਰ ਕਰੇ। ਜੀਅ ਪ੍ਰਤੀ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਜਰੂਰ ਕਰੋ।'

ਸਤਿਗੁਰੂ ਨਾਨਕ ਦੇਵ ਜੀ ਦੀ 'ਸਿੱਖੀ', ਜਿਸਨੂੰ ਦਸਮ ਪਾਤਸ਼ਾਹ ਨੇ 'ਖਾਲਸੇ' ਦਾ ਰੂਪ ਬਖਸ਼ਿਆ - ਦਾ ਸ਼ੁਧ ਸਰੂਪ ਕਾਇਮ ਹੈ ਤਾਂ ਉਹ ਸਤਿਗੁਰੂ ਰਾਮ ਸਿੰਘ ਜੀ ਦੇ ਸਾਜੇ ਨਾਮਧਾਰੀ ਅਰਥਾਤ ਕੂਕੇ ਸਿਖਾਂ ਵਿਚ ਵੇਖਿਆ ਜਾ ਸਕਦਾ ਹੈ। 'ਸਿੱਖ-ਖਾਲਸਾ ਤੇ ਨਾਮਧਾਰੀ ਕੂਕੇ', ਗੁਰਮਤਿ-ਦਰਸ਼ਨ ਦੀ ਸੰਪੂਰਨ ਵਿਆਖਿਆ ਹਨ। ■

# ਅੱਖੀਂ ਡਿੱਠੀ ਤੋਂ ਕੰਨੀ ਸੁਣੀ

**ਸਮਾਂ : 1945, ਸਥਾਨ ਹਿੰਦੂ ਚੱਕ (ਪਾਕਿਸਤਾਨ) ਪਿੰਡ ਦੇ ਚੜ੍ਹਦੇ ਪਾਸੇ, ਬਾਗ਼ ਵਾਲਾ ਖੂਹ**

✍ ਸਾਧੂ ਸਿੰਘ ਕਿਸਾਨ

**ਸੰਗਤਾਂ ਦੇ ਵਿਚਕਾਰ ਦੁਰਾਡੇ ਜਹੇ ਇੰਜ਼ ਲੱਗਿਆ, ਜਿਵੇਂ ਗੁਰੂ ਮਹਾਰਾਜ ਕੁਝ ਉੱਚੇ ਥਾਂ ਤੇ ਬੈਠੇ ਹੋਣ। ਪਰ ਨਹੀਂ-ਨੇੜੇ ਗਿਆਂ ਪਤਾ ਲੱਗਾ, ਮਹਾਰਾਜ ਉਂਜ ਹੀ ਸੰਗਤ ਵਿਚੋਂ ਏਨੇ ਲੰਬੇ ਉੱਚੇ ਸੀ, ਕਿ ਦੂਰੋਂ ਈ ਦਰਸ਼ਨ ਹੋ ਰਹੇ ਸਨ। ਜਦੋਂ ਹੋਰ ਨੇੜੇ ਹੋਏ ਤਾਂ ਗੁਰੂ ਜੀ ਦੇ ਚਿਹਰੇ ਵੱਲ ਨਜ਼ਰ ਨਾ ਟਿਕੇ। ਜਿਵੇਂ ਉੱਗਦਾ ਸੂਰਜ ਡਲਕਾਂ ਮਾਰਦਾ ਪਿਆ ਹੋਵੇ। ਬੱਚਿਓ! ਕੀ ਦੱਸਾਂ ਤੇ ਕਿਵੇਂ ਦੱਸਾਂ "ਕਹਿਬੇ ਕੋ ਸੋਭਾ ਨਹੀਂ ਦੇਖਾ ਹੀ ਪਰਵਾਨ" ਵਾਲੀ ਗੱਲ ਸੀ। ਮੈਨੂੰ ਲੱਗੇ ਜਿਵੇਂ ਮੇਰੇ ਤੇ ਜਾਦੂਈ ਮਦਹੋਸ਼ੀ ਭਾਰੀ ਹੋ ਰਹੀ ਹੋਵੇ। ਦਿਲ ਡਾਹਢਾ ਕਰਕੇ ਪਰਨਾਮ ਕੀਤੀ।**

ਨੰਬਰਦਾਰ ਤਰਨ ਸਿੰਘ ਜੀ ਆਪਣੇ ਖੂਹ ਨੇੜੇ ਬੋਹੜ ਦੀ ਛਾਵੇਂ ਤਖਤ ਪੋਸ਼ ਤੇ ਬੈਠੇ ਹੋਏ, ਆਪਣੇਂ ਪੰਦਰਾਂ ਸਾਲ ਦੇ ਪੁੱਤਰ ਸਾਧੂ ਸਿੰਘ ਤੋਂ ਗੁਰਬਾਣੀ ਦਾ ਪਾਠ ਸੁਣ ਰਹੇ ਹਨ। ਏਹਨਾਂ ਦੇ ਪੱਕੇ ਜੋਟੀਦਾਰ ਜਥੇਦਾਰ ਗੁਰਬਚਨ ਸਿੰਘ ਜੀ, ਅਤੇ ਸ੍ਰ: ਵਧਾਵਾ ਸਿੰਘ ਜੀ ਕੋਲ ਹੀ ਬੈਠੇ ਹਨ। ਪਿੰਡ ਵਲੋਂ ਇਕ ਬਹੁਤ ਬਿਰਧ ਪੰਡਿਤ ਮੁਕੰਦ ਲਾਲ ਜੀ ਸਹਿਜੇ-ਸਹਿਜੇ ਤੁਰੇ ਆ ਰਹੇ ਨੇ। ਏਹ ਤਿੰਨੇ ਪੰਡਿਤ ਜੀ ਬਾਰੇ ਆਪੋ ਵਿਚ ਗੱਲਾਂ ਕਰਨ ਲੱਗਦੇ ਹਨ।

ਵਧਾਵਾ ਸਿੰਘ ਜੀ ਕਹਿੰਦੇ ਨੇ ਵੇਖੋ! ਏਹ ਪੰਡਿਤ ਸੌ ਦੇ ਨੇੜੇ ਪੁੱਜ ਕੇ ਵੀ ਕਿਵੇਂ ਸਿੱਧਾ ਸਤੋਰ ਤੁਰਿਆ ਆ ਰਿਹਾ ਹੈ। ਇਕ ਸੱਠ ਸਾਲੇ ਪੁੱਤਰ ਬਿਨਾਂ-ਪਰਿਵਾਰ ਵਿਚ ਕੋਈ ਜੀਅ ਨਹੀਂ ਬਚਿਆ। ਜਥੇਦਾਰ ਜੀ ਹੌਲੇ ਜਿਹੇ ਕਹਿੰਦੇ ਨੇ, 'ਤੇ ਉਹ ਪੁੱਤਰ ਕੇਹੜਾ ਵਿਆਹਿਆ ਵਰਿਆ ਹੈ।

ਵਧਾਵਾ ਸਿੰਘ ਜੀ ਥੋੜਾ ਹੱਸ ਕੇ - ਵਿਆਹ ਕੀ ਹੋਵੇ, ਗੋਬਿੰਦ ਰਾਮ ਤੁਰਨ ਲੱਗਿਆਂ, ਸੱਜੇ ਹੱਥ ਦੀ ਪਹਿਲੀ ਉਂਗਲ, ਵਖਰੀ ਕਰਕੇ ਤੁਰਦਾ ਹੈ- ਜੇਹੜਾ ਆਪਣੀ ਉਂਗਲ ਦੂਜੀਆਂ ਨਾਲ ਨਹੀਂ ਰਲਣ ਦੇਂਦਾ- ਓਹ ਦੂਸਰਾ ਜੀਅ, ਕਦੋਂ ਰਲਾ ਸਕਦਾ ਹੈ। ਦੋਵੇਂ ਪਿਓ ਪੁੱਤ ਛੜੇ ਮਲੰਗ ਹਨ- ਪੁੱਤ ਪਕਾਂਦਾ ਹੈ, ਤੇ ਦੋਵੇਂ ਰਲ ਕੇ ਖਾ ਲੈਂਦੇ ਹਨ। ਪਰ ਹੈਣ ਦੋਵੇਂ ਭਲੇ ਪੁਰਸ਼-ਸੱਚੇ ਸੁਚੇ, ਅਤੇ ਰੱਬ ਦੇ ਭੈਅ ਵਾਲੇ।

ਤਦੋਂ ਨੂੰ ਪੰਡਿਤ ਜੀ ਏਹਨਾਂ ਦੇ ਕੋਲ ਪੁੱਜਦੇ ਹਨ- ਚਾਰੇ ਉੱਠ ਕੇ ਬੜੇ ਸਤਿਕਾਰ ਨਾਲ ਜੀ ਆਇਆਂ ਕਹਿ ਕੇ ਓਹਨਾਂ ਲਈ ਥਾਂ ਵੇਹਲੀ ਕਰਦੇ ਹਨ। ਪੰਡਿਤ ਜੀ ਸੁਖੀ ਵੱਸਣ ਤੇ ਜਿਊਂਦੇ ਰਹਿਣ ਦੀ ਅਸੀਸ ਦੇ ਕੇ ਬੈਠਣ ਲਗਦੇ ਹਨ ਤਾਂ ਨੰਬਰਦਾਰ ਜੀ ਨੇ ਦੌੜ ਕੇ ਬੈਠਕ ਵਿਚੋਂ, ਤੈਹ ਕੀਤਾ ਹੋਇਆ ਖੇਸ ਲਿਆ ਕੇ ਵਿਛਾ ਦਿੱਤਾ। ਨਾਲ ਹੀ ਬੇਨਤੀ ਕੀਤੀ ਕਿ ਇਸ ਉਤੇ ਬੈਠਣ ਦੀ ਕਿਰਪਾ ਕਰੋ। ਤਖ਼ਤ ਪੋਸ਼ ਬਹੁਤ ਸਖ਼ਤ ਹੈ।

ਪੰਡਿਤ ਜੀ, ਬੈਠਦਿਆਂ ਹੋਇਆਂ ਆਪਣੇ ਆਪ ਨਾਲ, ਉਂਜ ਬੋਲ ਕੇ- ਤਰਨ ਸਿੰਘ ਹੋਰਾਂ ਦੀਆਂ ਕਈ ਆਦਤਾਂ ਵਡੇ "ਸਿੰਘ" ਹੋਰਾਂ ਨਾਲ ਮਿਲਦੀਆਂ ਨੇ। ਸਿਰਫ਼ ਜਵਾਨ ਓਹਨਾਂ ਜਿਡੇ ਨਹੀਂ ਹੋਏ। ਏਹ ਈ ਕੀਹ ਓਹਨਾਂ ਜੇਡਾ ਜਵਾਨ ਤੇ ਅਜ ਕਲ੍ਹ ਨੇੜੇ ਤੇੜੇ ਕੋਈ ਨਜ਼ਰੀਂ ਨਹੀਂ ਔਂਦਾ-ਜਿੱਥੇ ਬਹਿੰਦੇ ਚੁਫ਼ੇਰਾ ਭਰਿਆ-ਭਰਿਆ ਲੱਗਦਾ। ਮੇਰਾ ਕੱਦ ਕਾਠ ਵੇਖ ਕੇ, ਮੇਰੇ ਨਾਲ ਬੜਾ ਮੋਹ ਕਰਦੇ ਕਹਿੰਦੇ ਪੰਡਤਾ! ਦੋਏ ਵੇਲੇ ਆ ਕੇ ਦੁੱਧ ਨਾਲ ਰੱਜ ਲਿਆ ਕਰ।

ਜਥੇਦਾਰ ਜੀ ਬੇਨਤੀ ਕਰਦੇ ਨੇ - ਪੰਡਿਤ ਜੀ! ਵੱਡੇ ਬਾਪੂ ਜੀ ਨੂੰ "ਸਿੰਘ ਜੀ" ਕਿਓਂ ਆਖਿਆ ਜਾਂਦਾ ਸੀ?

ਪੰਡਿਤ ਜੀ ਜ਼ਰਾ ਅੱਖਾਂ ਖੋਹਲ ਕੇ ਵੇਖਦੇ ਹੋਏ- ਕਾਕਾ

ਜੀ ਭਲੀ ਪੁੱਛੀ ਜੇ। ਸਿੰਘ ਜੀ ਦਾ ਸੁਭਾਅ ਚੰਗਾ ਖੜਕੇ ਦੜਕੇ ਵਾਲਾ ਸੀ - ਖਰੀ ਗੱਲ ਕਹਿਣੋਂ ਜ਼ਰਾ ਨਹੀਂ ਸਨ ਝਿਜਕਦੇ- ਮੋਟੀਆਂ ਲਾਲ ਅੱਖਾਂ ਤੇ ਮੁਛਹਿਰੇ ਕੁੰਡਲਾਂ ਵਾਲੇ- ਸ਼ੇਰ ਵਰਗੀ ਦਹਾੜ-ਵੇਖਿਆਂ ਡਰ ਆਵੇ- ਲੋਕਾਂ "ਸਿੰਘ ਜੀ" ਨਾਂ ਪਾ ਦਿੱਤਾ। ਉਤੋਂ ਖਾਲਸਾ ਸਰਕਾਰ ਵਲੋਂ ਕਚੈਹਰੀ ਲਾਣ ਦਾ ਆਡਰ ਆ ਗਿਆ।

ਜਥੇਦਾਰ ਜੀ ਨੇ ਫਿਰ ਬੇਨਤੀ ਕੀਤੀ- ਪੰਡਿਤ ਜੀ! ਤਾਂ ਫਿਰ ਅੱਜ ਸਾਨੂੰ ਵੱਡੇ ਬਾਪੂ ਜੀ ਦੇ ਨਾਮਧਾਰੀ ਸਜਣ ਦੀ ਸਾਖੀ ਸੁਣਾਓ। ਸੁਣਿਐ ਆਪ ਜੀ ਵੀ ਓਦੋਂ ਨਾਲ ਹੀ ਗਏ ਹੋਏ ਸਾਓ। ਪਰ ਪਹਿਲਾਂ ਆਪਣੀਂ ਆਰਜਾ ਬਾਰੇ ਚਾਨਣਾ ਪਾਓ ਕਿ ਸੈਂਕੜਾ ਪੂਰਾ ਹੋ ਗਿਐ ਜਾਂ ਅਜੇ ਕੁਝ ਕਸਰ ਹੈ?

ਪੰਡਿਤ ਜੀ ਥੋੜਾ ਜਿਹਾ ਮੁਸਕਾਂਦੇ ਹੋਏ--ਮੈਨੂੰ ਮੇਰੇ ਵਰ੍ਹਿਆਂ ਸਾਲਾਂ ਦਾ ਤੇ ਪੂਰਾ ਪਤਾ ਨਹੀਂ, ਮੈਂ ਕੁਝ ਗੱਲਾਂ ਦੱਸਦਾ ਹਾਂ, ਓਹਨਾਂ ਤੋਂ ਅੰਦਾਜ਼ਾ ਲਾ ਲਓ ਕਿ ਸੈਂਕੜਾ ਹੋ ਗਿਐ ਜਾਂ ਨਹੀਂ। ਕਈ ਵਡੇਰੇ ਮੈਨੂੰ ਆਂਹਦੇ ਹੋਂਦੇ ਸਨ ਕਿ ਜਿੰਨੇ ਵਰ੍ਹੇ ਅੰਗ੍ਰੇਜਾਂ ਨੂੰ ਸਿਖਾਂ ਦਾ ਰਾਜ ਖੋਹਿਆਂ ਹੋ ਗਏ ਨੇ ਏਨੇ ਕੁ ਵਰ੍ਹਿਆਂ ਦਾ ਤੂੰ ਹੋ ਗਿਐਂ।

ਨੰਬਰਦਾਰ ਜੀ ਨੇ ਝੱਟ ਆਖਿਆ--ਏਹਦਾ ਮਤਲਬ ਹੋਇਆ, ਆਪ ਦਾ ਜਨਮ ਸੰਨ 1850 ਤੋਂ ਸਾਲ ਵੱਧ ਘੱਟ ਦਾ ਹੈ। ਤਾਂ ਹੁਣ ਹੋਇਆ 1945 - ਪੰਜ ਕੁ ਵਰ੍ਹੇ ਬਾਕੀ ਨੇ, ਸੈਂਕੜਾ ਪੂਰਾ ਕਰਨ ਵਿੱਚ। ਵਧਾਵਾ ਸਿੰਘ ਹੱਥ ਤੇ ਹੱਥ ਮਾਰਦੇ ਹੋਏ - ਪੰਜ ਵਰ੍ਹੇ ਕੀ ਹੋਏ ਪੰਡਿਤ ਜੀ ਅੱਗੇ, ਅਜੇ ਤਾਂ ਸੇਹਤ ਵਧੀਆ ਪਈ ਹੈ। ਪਰ ਪੰਡਿਤ ਜੀ! ਵੱਡੇ ਬਾਪੂ ਜੀ ਦੀ ਕਚੈਹਰੀ ਲੱਗਦੀ ਤਾਂ ਆਪ ਨੇ ਵੇਖੀ ਹੋਇਗੀ? ਓਹਦੀ ਕੋਈ ਗੱਲ ਵੀ ਸੁਣਾਓ।

ਜਥੇਦਾਰ ਜੀ ਵਿਚੋਂ ਟੋਕਦੇ ਹੋਏ-- ਕਚੈਹਰੀ ਵਾਲੀ ਗੱਲ ਫੇਰ ਕਿਸੇ ਦਿਨ ਅੱਜ ਤਾਂ ਕੂਕਪੁਣੇ ਵਾਲੀ ਸਾਖੀ ਹੀ ਸੁਣਾਂਗੇ।

ਪੰਡਿਤ ਜੀ ਹੌਕਾ ਜਿਹਾ ਭਰਦੇ ਹੋਏ-ਵੱਡੇ ਸਿੰਘ ਜੀ ਦੀ ਕਚੈਹਰੀ ਸਿੱਖ ਰਾਜ ਵੇਲੇ ਲੱਗਦੀ ਵੀ ਸੁਣਦੇ ਸਾਂ, ਫਿਰ ਅੰਗ੍ਰੇਜ਼ਾਂ ਵੇਲੇ ਅੱਖੀਂ ਵੇਖੀ ਹੈ। ਜਦੋਂ ਓਹ ਕੂਕੇ ਬਣ ਗਏ ਤਾਂ ਅੰਗ੍ਰੇਜ਼ਾਂ ਪਤਾ ਨਹੀਂ ਕਿਓਂ-ਓਹ ਕਚੈਹਰੀ ਬੰਦ ਕਰ ਦਿੱਤੀ। ਸ਼ਾਇਦ ਸਿੰਘ ਜੀ ਦਾ "ਕੂਕਾ" ਬਣ ਜਾਣਾ ਚੰਗਾ ਨਾ ਲੱਗਾ ਹੋਵੇ।

ਨੰਬਰਦਾਰ ਜੀ ਅਰਜ਼ ਕਰਨ ਵਾਂਗ--ਪੰਡਿਤ ਜੀ! ਮੇਰੇ ਦਾਦਾ ਜੀ ਆਪ ਤੋਂ ਵੱਡੇ ਸਨ ਜਾਂ ਛੋਟੇ?

ਪੰਡਿਤ ਜੀ ਥੋੜਾ ਗ਼ਮਗੀਨ ਹੋਂਦੇ ਹੋਏ--ਆਹ! ਕੇਹੜੀਆਂ ਪੁਰਾਣੀਆਂ ਤੁੱਖਣੀਆਂ ਛੇੜ ਦਿੱਤੀਆਂ ਜੇ। ਸ੍ਰ: ਦਿਆਲ ਸਿੰਘ ਜੀ ਮੇਰੇ ਤੋਂ ਪੰਜ ਸੱਤ ਸਾਲ ਵੱਡੇ ਹੋਣਗੇ, ਪਰ ਚਲੇ ਤਾਂ ਮੇਰੇ ਤੋਂ ਬਹੁਤ ਪਹਿਲਾਂ ਗਏ ਨੇ, ਪਤਾ ਨਹੀਂ ਮੈਂ ਅਜੇ ਹੋਰ ਕੀਹ ਦੁੱਖ ਵੇਖਣ ਵਾਸਤੇ ਤੁਰਿਆ ਫਿਰਦਾ ਹਾਂ। ਸਾਡਾ ਆਪੋ ਵਿਚ ਹਾਣੀਆਂ ਵਾਲਾ ਜੋੜ ਸੀ।

ਨੰਬਰਦਾਰ ਜੀ ਫਿਰ ਬੇਨਤੀ ਕਰਦੇ ਹਨ-ਪੰਡਿਤ ਜੀ! ਆਪ ਦੀ ਤੰਦਰੁਸਤੀ ਅਤੇ ਲੰਮੀ ਉਮਰ ਦਾ ਕੀ ਭੇਦ ਹੈ?

ਪੰਡਿਤ ਜੀ ਅੰਗੜਾਈ ਲੈਂਦੇ ਹੋਏ-ਮੈਂ ਸ਼ੁਰੂ ਤੋਂ ਦੋ ਗਊਆਂ ਰੱਖਦਾ ਰਿਹਾਂ, ਜਿਨ੍ਹਾਂ ਵਾਸਤੋਂ ਪੱਠੇ ਹਮੇਸ਼ਾਂ ਸਿੰਘ ਜੀ ਦੇ ਟੱਕੋਂ ਵੱਢ ਕੇ ਲੈ ਔਣੇਂ ਅਤੇ ਹੱਥ ਦੇ ਟੋਕੇ ਨਾਲ ਕੁਤਰ ਕੇ ਪਾ ਦੇਣੇ। ਰੋਟੀ ਥੋੜੀ ਖਾਣੀ ਤੇ ਦੁਧ ਬਹੁਤਾ ਪੀਣਾ। ਦੁਕਾਨਦਾਰੀ ਦੇ ਨਾਲ ਮਿਹਨਤ ਮਜਦੂਰੀ ਵੀ ਕਰ ਲੈਣੀ।

ਵਧਾਵਾ ਸਿੰਘ ਜੀ ਵਿਚੋਂ ਟੋਕਦੇ ਹੋਏ--ਮਜ਼ਦੂਰੀ ਕਿਵੇਂ ਦੀ?

ਪੰਡਿਤ ਜੀ ਅਤੀਤ ਵਿਚੋਂ ਕੁਝ ਲੱਭਦੇ ਹੋਏ-ਬੱਚਿਓ! ਤੁਹਾਨੂੰ ਕੀ ਪਤਾ ਹੈ, ਰੋਟੀ ਕਮਾਣੀ ਕਿੰਨੀ ਔਖੀ ਹੋਂਦੀ ਸੀ। ਵਾਢੀਆਂ ਕਰਕੇ ਸਾਲ ਜੋਗੀ ਕਣਕ ਬਣਾ ਲੈਣੀ। ਫਿਰ ਵੱਡੀ ਨਹਿਰ ਦੀ ਪੁਟਾਈ ਸ਼ੁਰੂ ਹੋ ਗਈ, ਓਥੇ ਵੀ ਚਲੇ ਜਾਣਾਂ। ਜੇਹੜੇ ਚਾਰ ਆਨੇ ਦਿਹਾੜੀ ਬਣਦੀ ਓਹ ਸ਼ਾਮ ਨੂੰ ਲੈ ਔਣੇ। ਏਹ ਨਹਿਰ ਤੇ ਸੂਆ(ਮਾਈਨਰ), ਮੇਰੇ ਹੱਥੀਂ ਪੁੱਟੇ ਹੋਏ ਨੇ।

ਜਥੇਦਾਰ ਜੀ ਕਾਹਲੇ ਪੈਂਦੇ ਹੋਏ-ਗੱਲਾਂ ਤਾਂ ਪੰਡਿਤ ਜੀ ਏਹ ਵੀ ਬੜੀਆਂ ਸੁਣਨ ਵਾਲੀਆਂ ਨੇ, ਜੋ ਫਿਰ ਕਦੀ ਸਹੀ-ਪਰ ਅੱਜ ਤਾਂ ਵੱਡੇ ਬਾਪੂ ਜੀ ਦੀ ਸਾਖੀ ਜ਼ਰਾ ਖੋਹਲ ਕੇ ਸੁਣਾ ਦਿਓ।

ਪੰਡਿਤ ਜੀ, ਹੇ ਰਾਮ ਕਹਿ ਕੇ, ਤਖ਼ਤ ਪੋਸ਼ ਤੇ ਪਾਸਾ ਬਦਲਦੇ ਹੋਏ-ਰਾਮ ਜੀ ਤੁਹਾਨੂੰ ਸੁਖ ਦੇਵੇ! ਬੜੀ ਪੁਰਾਣੀ ਗੱਲ ਹੈ। ਸੱਤਰ-ਅੱਸੀ ਵਰ੍ਹੇ ਹੋ ਗਏ ਹੋਣਗੇ। ਮੈਂ ਓਦੋਂ ਅੱਲੜ੍ਹ ਜਿਹਾ ਸਾਂ, ਮੱਸ ਫੁੱਟਦੀ ਪਈ ਸੀ। ਏਸੇ ਬੋਹੜ ਹੇਠ ਬੈਠਿਆਂ ਸ੍ਰ: ਦਿਆਲ ਸਿੰਘ ਜੀ ਨੇ ਵੱਡੇ ਸਿੰਘ ਜੀ ਨੂੰ ਦੱਸਿਆ, ਕਿ ਬਾਪੂ ਜੀ! ਇਸ ਵਰ੍ਹੇ ਹੋਲਾ ਮਾਨਾਂਵਾਲੇ ਸ੍ਰ: ਹੀਰਾ ਸਿੰਘ ਨੇ ਕਰਾਣਾ ਹੈ- ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇਣ ਦੀ ਕਿਰਪਾ ਕਰਨਗੇ। ਮੈਨੂੰ ਓਥੇ ਪਹੁੰਚਣ ਦਾ ਹੁਕਮਨਾਮਾ ਆ ਗਿਆ ਹੈ। ਆਪ ਵੀ ਦਰਸ਼ਨ ਮੇਲਾ ਕਰਨ ਦੀ ਤਿਆਰੀ ਕਰ ਲਓ। ਵੱਡੇ ਸਿੰਘ ਜੀ ਨੂੰ, ਸੁਣ ਕੇ ਚਾ ਚੜ੍ਹ ਗਿਆ। ਬੜਾ ਹੁੱਬ ਕੇ ਕਹਿਣ ਲੱਗੇ--ਹੱਛਾ! ਬੜੀ ਚੰਗੀ ਗੱਲ ਹੈ ਪੁੱਤਰ ਜੀ! ਪਰ, ਜਾਣ

ਤੋਂ ਦੋ ਦਿਨ ਪਹਿਲਾਂ ਦੱਸ ਦਿਆ ਜੇ! ਕਿਓਂ ਕੇ ਇਕ ਰਾਤ ਰਾਹ ਵਿਚ ਵੀ ਲੱਗੇਗੀ।

ਵਧਾਵਾ ਸਿੰਘ ਜੀ ਫਿਰ ਬੇਨਤੀ ਕਰਦੇ ਹਨ--ਵਿਚੋਂ ਟੋਕਣ ਦਾ ਗੁੱਸਾ ਨਾਂ ਕਰੋ ਤਾਂ ਏਹ ਵੀ ਦੱਸੋ, ਪਈ ਨਾਲ ਹੋਰ ਕੌਣ-ਕੌਣ ਗਿਆ ਸੀ?

ਪੰਡਿਤ ਜੀ ਚੌਹਾਂ ਵੱਲ ਵੇਖ ਕੇ--ਬੱਚਿਓ! ਏਹ ਟੋਕਣਾ ਨਹੀਂ, ਸਗੋਂ ਏਹ ਤਾਂ ਹੁੰਗਾਰਾ ਭਰਨ ਵਾਲੀ ਗਲ ਹੈ। ਨਾਲੇ ਮੈਂ ਕੇਹੜਾ ਮੰਦਰ ਵਿਚ ਕਥਾ ਕਰਦਾ ਪਿਆ ਹਾਂ-ਏਹ ਤੇ ਬੈਠੇ-ਬੈਠੇ ਪੁਰਾਣੀਆਂ ਯਾਦਾਂ ਈ ਤਾਜ਼ੀਆਂ ਪਏ ਕਰਨੇ ਆਂ। ਜਾਣ ਵਾਲੇ ਦਿਨ ਵੱਡੇ ਸਿੰਘ ਜੀ ਘੋੜੀ ਤੇ ਸਵਾਰ ਹੋ ਗਏ। ਪੈਦਲ ਸ੍ਰ. ਦਿਆਲ ਸਿੰਘ ਜੀ, ਮਿਸਤਰੀ ਦਿਆਲ ਸਿੰਘ, ਡੇਰੇਦਾਰ ਭਾਈ ਜੀਊਣ ਸਿੰਘ, ਏਹਨਾਂ ਨਾਲ ਸ੍ਰ: ਵਧਾਵਾ ਸਿੰਘ ਕੀ ਪੱਤੀ ਵਾਲਾ ਆਲਾ ਸਿੰਘ ਵੀ ਤਿਆਰ ਹੋ ਗਏ। ਸਿੰਘ ਜੀ ਨੇ ਮੈਨੂੰ ਹੁਕਮ ਕੀਤਾ ਚੱਲ ਪੰਡਤਾ! ਮਹਾਂਪੁਰਖਾਂ ਦੇ ਦੀਦਾਰ ਕਰਕੇ, ਜਨਮ ਸਵਾਰ ਲੈ! ਘੋੜੀ ਸਾਂਭਣ ਵਾਸਤੇ ਨਾਲ ਰਹਿਮਤ ਨੂੰ ਲੈ ਲਿਆ। ਇਸ ਤਰ੍ਹਾਂ ਇਹ ਜਥਾ ਮਾਨਾਂ ਵਾਲੇ ਦਾ ਹੋਲਾ ਵੇਖਣ ਚੱਲ ਪਿਆ।

ਨੰਬਰਦਾਰ ਜੀ ਦਾ ਬੱਚਾ, ਪਾਠ ਛੱਡ ਕੇ ਸਾਖੀ ਸੁਣਦਾ ਹੋਇਆ, ਹੌਲੇ ਜਹੇ ਜਥੇਦਾਰ ਜੀ ਨੂੰ ਕਹਿਣ ਲਗਾ--ਓਦੋਂ ਪਿੰਡ ਵਿਚ ਹੋਰ ਕੋਈ ਘੋੜੀ ਨਹੀਂ ਸੀ?

ਪੰਡਿਤ ਜੀ ਸੁਣ ਕੇ ਫੁਰਮਾਇਆ --ਬੇਟਾ ਜੀ! ਏਹ ਤੇ ਨਹਿਰ ਦਾ ਪਾਣੀ ਪੈਣ ਕਰ ਲਹਿਰਾਂ ਬਹਿਰਾਂ ਹੋ ਗਈਆਂ ਨੇ, ਤਾਂ ਪਿੰਡ ਵਿਚ ਕਈ ਘੋੜੀਆਂ ਤੁਸੀਂ ਵੇਖ ਰਹੇ ਓ! ਓਦੋਂ, ਇਕੋ ਸਿੰਘ ਜੀ ਕੋਲ ਘੋੜੀ ਹੁੰਦੀ ਸੀ, ਜਿਦ੍ਹੇ ਵਾਸਤੇ ਮਾਲ ਡੰਗਰ ਤੋਂ ਵੱਖਰਾ, ਇਕ ਨੌਕਰ, ਕੱਲੀ ਘੋੜੀ ਲਈ ਰੱਖਿਆ ਹੋਇਆ ਸੀ। ਸਿੰਘ ਜੀ ਦੀ ਘੋੜੀ "ਜਿਗਰੀ ਰਵਾਲ" ਬੜੀ ਵਧੀਆ ਤੁਰਦੀ ਸੀ (ਜਿਗਰੀ ਰਵਾਲ, ਜੇਹੜੀ ਆਪਣੇ ਆਪ ਸਹਿ ਸੁਭਾ ਛੋਟੇ ਕਦਮੀ ਲਗਾਤਾਰ ਤੁਰਦੀ ਹੋਵੇ)। ਜੇ ਕਦੇ ਘੋੜੀ "ਪੋਈਏ" ਪੈ ਜਾਣੀਂ, (ਪੋਈਏ ਪੈਣਾ, ਦੌੜਨ ਤੋਂ ਪਹਿਲਾਂ ਚਾਰੇ ਪੈਰ ਵੱਖੋ ਵੱਖਰੇ ਬੜੇ ਖੁਲ੍ਹੇ ਖੁਲ੍ਹੇ ਚੁੱਕਣੇ) ਅਸਾਂ ਭੱਜ-ਭੱਜ ਕੇ ਵੀ ਪਿੱਛੇ ਰਹਿ ਜਾਣਾ। ਸਿੰਘ ਜੀ ਨੇ ਪਿਛਾਂ ਵੇਖ ਕੇ ਘੋੜੀ ਫਿਰ "ਗਾਮ" ਤੋਰਨ ਲੱਗ ਪੈਣਾ (ਗਾਮ, ਸਹਿਜੇ-ਸਹਿਜੇ) ਪਿੰਡੋਂ ਕੁਵੇਲੇ ਤੁਰੇ ਸਾਂ, ਸ਼ਾਮ ਨੂੰ ਉੱਗੂ ਚੱਕ, ਪੁਜ ਕੇ ਬਾਜੁਵਿਆਂ ਦੇ ਘਰੇ ਕਿਆਮ ਕੀਤਾ। ਰਾਤ ਓਹਨਾਂ ਸਾਡੀ ਬੜੀ ਸੇਵਾ ਕੀਤੀ। ਦੂਜੇ ਦਿਨ ਤੁਰਨ ਲੱਗਿਆਂ ਕਈ ਸਰੀਰ ਸਾਡੇ ਨਾਲ ਤੁਰ ਪਏ। ਰਸਤੇ ਵਿਚ ਹਰ ਪਿੰਡੋਂ ਸਿੰਘ ਜੀ ਦੇ ਜਾਣੂੰਆਂ, ਸਾਨੂੰ ਲੱਸੀ ਪਾਣੀ ਪਿਆ ਕੇ ਫਿਰ ਸਾਡੇ ਨਾਲ ਹੋ ਜਾਣਾ। ਇਸ ਤਰ੍ਹਾਂ ਮਾਨਾਂਵਾਲੇ ਪੁਜਦਿਆਂ ਤਕ, ਸਾਡਾ ਜਥਾ ਚਾਲੀ ਪੰਜਾਹ ਦਾ ਹੋ ਗਿਆ।

ਨੰਬਰਦਾਰ ਜੀ ਨੇ ਸਵਾਲ ਕੀਤਾ-ਐਡੇ ਮੇਲੇ ਵਿਚ ਡੇਰੇ ਦਾ ਕੀ ਪਰਬੰਧ ਹੋਇਆ?

ਪੰਡਿਤ ਜੀ ਨੇ ਮੁਸਕਰਾ ਕੇ ਆਖਿਆ-ਮੇਲੇ ਵਿਚ ਪੁੱਜਦਿਆਂ, ਕੁਦਰਤੋਂ ਮੇਲੇ ਵਾਲਾ ਸ੍ਰ: ਹੀਰਾ ਸਿੰਘ ਅੱਗੋਂ ਮਿਲ ਪਿਆ। ਸਿੰਘ ਜੀ ਨੂੰ ਜੱਫ਼ੀ ਪਾ ਕੇ ਮਿਲਿਆ। ਜਲ ਪਾਣੀ ਛਕਿਆ ਸੁਣ ਕੇ ਨੌਕਰ ਤੇ ਘੋੜੀ ਘਰ ਵਲ ਭੇਜ ਕੇ ਆਪ ਸਾਡੇ ਨਾਲ ਦੀਵਾਨ ਵੱਲ ਤੁਰ ਪਿਆ। ਮੇਲੇਵਿਚ ਜਣਾ ਖਣਾ ਛੋਟੇ ਸ੍ਰ: ਦਿਆਲ ਸਿੰਘ ਜੀ ਦੀ ਪੈਰੀਂ ਹੱਥ ਲਾਵੇ। ਅਸੀਂ ਬੜੇ ਹੈਰਾਨ, ਕਿ ਏਹਨਾਂ ਦੀ ਕਿੰਨੀ ਵਾਕਫ਼ੀ ਏ।

ਛੋਟੇ ਬੱਚੇ ਨੇ ਫਿਰ ਸਵਾਲ ਕੀਤਾ-- ਮੇਲੇ ਵਿਚ ਸੰਗਤ ਕਿੰਨੀ ਕੁ ਸੀ?

ਪੰਡਿਤ ਜੀ ਦੋਵੇਂ ਬਾਹੀਂ ਖਿਲਾਰ ਕੇ ਅਸਮਾਨ ਵੱਲ ਵੇਖਦੇ ਹੋਏ--ਜਿਵੇਂ ਹਨੇਰੀ ਰਾਤੇ, ਤਾਰਿਆਂ ਨੂੰ ਕੋਈ ਗਿਣਤੀ ਵਿਚ ਨਹੀਂ ਲਿਆ ਸਕਦਾ, ਓਵੇਂ ਸਾਰੇ ਚਿੱਟ ਚਿਟੈਣ ਹੋਈ ਪਈ ਸੀ। ਇੰਜ ਲੱਗੇ ਜਿਵੇਂ ਸਾਰਾ ਪੰਜਾਬ ਕੂਕਾ ਬਣ ਗਿਆ ਹੋਵੇ। ਜਿੱਥੋਂ ਤੱਕ ਨਜ਼ਰ ਜਾਂਦੀ-ਜਿਵੇਂ ਸਮੁੰਦਰ ਵਿਚ ਉਬਾਲ ਆ ਗਿਆ ਹੋਵੇ। ਜਦੋਂ ਅਸੀਂ ਗੁਰੂ ਮਹਾਰਾਜ ਨੂੰ ਪਰਨਾਮ ਕਰਨ ਚੱਲੇ ਤਾਂ ਬੜੀਆਂ ਲੰਮੀਆਂ ਲੈਣਾਂ ਲੱਗੀਆਂ ਵੇਖੀਆਂ। ਅਸੀਂ ਸੋਚੀਏ-ਵੇਖੋਂ ਕਿੰਨੇ ਚਿਰ ਨੂੰ ਵਾਰੀ ਆਇਗੀ।

ਜਥੇਦਾਰ ਜੀ ਨੇ ਸਵਾਲ ਕੀਤਾ--ਪੰਡਿਤ ਜੀ! ਆਪ ਨੂੰ ਸਤਿਗੁਰੂ ਜੀ ਦੀ ਪਛਾਣ ਕਿਵੇਂ ਹੋਈ?

ਪੰਡਿਤ ਜੀ ਥੋੜਾ ਖਿੜਦੇ ਹੋਏ--ਪਛਾਣ ਦੀ ਭਲੀ ਪੁੱਛੀ ਜੇ। ਗੱਲ ਆਖਣ ਵਾਲੀ ਭਾਵੇਂ ਨਹੀਂ ਪਰ ਆਖਣੀ ਪਏਗੀ। ਵਾਰਿਸ ਨੇ ਜਿਵੇਂ ਆਖਿਆ ਸੀ ਨਾ "ਗੁੱਝੀ ਰਹੇ ਨਾ ਹੀਰ ਹਜ਼ਾਰ ਵਿਚੋਂ"। ਪਰ ਗੁਰੂ ਜੀ ਨੂੰ ਤਾਂ ਲੱਖਾਂ ਵਿਚੋਂ ਅਭੋਲ ਬੰਦਾ ਵੀ ਪਛਾਣ ਲੈਂਦਾ ਸੀ। ਅੱਗੇ ਸੁਣੋ! ਸੰਗਤਾਂ ਦੇ ਵਿਚਕਾਰ ਦੁਰਾਡੇ ਜਹੇ ਇੰਜ ਲੱਗਿਆ, ਜਿਵੇਂ ਗੁਰੂ ਮਹਾਰਾਜ ਕੁਝ ਉੱਚੇ ਥਾਂ ਤੇ ਬੈਠੇ ਹੋਣ। ਪਰ ਨਹੀਂ-ਨੇੜੇ ਗਿਆਂ ਪਤਾ ਲੱਗਾ, ਮਹਾਰਾਜ ਉਂਜ ਹੀ ਸੰਗਤ ਵਿਚੋਂ ਏਨੇ ਲੰਬੇ ਉੱਚੇ ਸੀ, ਕਿ ਦੂਰੋਂ ਈ ਦਰਸ਼ਨ ਹੋ ਰਹੇ ਸਨ। ਜਦੋਂ ਹੋਰ ਨੇੜੇ ਹੋਏ ਤਾਂ ਗੁਰੂ ਜੀ ਦੇ ਚਿਹਰੇ ਵੱਲ ਨਜ਼ਰ ਨਾ ਟਿਕੇ। ਜਿਵੇਂ ਉੱਗਦਾ ਸੂਰਜ ਡਲਕਾਂ ਮਾਰਦਾ ਪਿਆ ਹੋਵੇ। ਬੱਚਿਓ! ਕੀ ਦੱਸਾਂ ਤੇ ਕਿਵੇਂ ਦੱਸਾਂ

"ਕ੍ਰਹਿਬੇ ਕੋ ਸੋਭਾ ਨਹੀਂ ਦੇਖਾ ਹੀ ਪਰਵਾਨ" ਵਾਲੀ ਗੱਲ ਸੀ। ਮੈਨੂੰ ਲੱਗੇ ਜਿਵੇਂ ਮੇਰੇ ਤੇ ਜਾਦੂਈ ਮਦਹੋਸ਼ੀ ਭਾਰੀ ਹੋ ਰਹੀ ਹੋਵੇ। ਦਿਲ ਡ੍ਰਾਹਢਾ ਕਰਕੇ ਪਰਨਾਮ ਕੀਤੀ। ਸਿਰ ਚੁੱਕਿਆ ਤੇ ਕੀ ਵੇਖਦਾ ਹਾਂ-ਗੁਰੂ ਜੀ ਵੱਡੇ ਸਿੰਘ ਜੀ ਨੂੰ ਕਹਿ ਰਹੇ ਨੇ ਆਓ ਸ੍ਰ: ਅਤਰ ਸਿੰਘ ਜੀ। ਮੈਂ ਹੈਰਾਨ ਕਿ ਗੁਰੂ ਜੀ ਨੂੰ ਸਿੰਘ ਜੀ ਦੇ ਨਾਂ ਦਾ ਕਿਵੇਂ ਪਤਾ ਹੈ? ਫਿਰ ਹੁਕਮ ਹੋਇਆ ਸੂਬਾ ਲੱਖਾ ਸਿੰਘ ਜੀ! ਸ੍ਰ: ਜੀ ਨੂੰ ਆਪਣੇ ਕੋਲ ਬਿਠਾ ਲਓ! ਫੇਰ ਗੁਰੂ ਜੀ ਸ੍ਰ: ਦਿਆਲ ਸਿੰਘ ਜੀ ਨੂੰ ਕਹਿ ਰਹੇ ਸਨ- ਲੈ ਆਏ ਹੋ ਨਿਆਂਕਾਰ ਨੂੰ।

ਜਥੇਦਾਰ ਜੀ ਨੇ ਸ਼ੰਕਾ ਜ਼ਾਹਰ ਕੀਤੀ--ਪੰਡਿਤ ਜੀ! ਏਨਾਂ ਕੁਝ ਵੇਖਣ ਸੁਣਨ ਵਾਸਤੇ, ਏਨੀ ਭੀੜ ਵਿਚ ਤੁਸੀਂ ਖੜ੍ਹੋਤੇ ਕਿੱਥੇ ਰਹਿ ਸੱਕੇ?

ਪੰਡਿਤ ਜੀ ਥੋੜਾ ਸੁਚੇਤ ਹੋਂਦੇ ਹੋਏ--ਤੁਹਾਡੀ ਗੱਲ ਠੀਕ ਹੈ। ਪਰ ਮੈਂ ਛੋਟੇ ਸ੍ਰ: ਜੀ ਦੇ ਨੇੜੇ ਲੱਗ ਕੇ ਖੜ੍ਹੋਤਾ ਰਿਹਾ। ਪ੍ਰਬੰਧਕਾਂ ਸੋਚਿਆ ਏਹਨਾਂ ਵਿਚੋਂ ਹੋਇਗਾ- ਸੋ ਮੈਨੂੰ ਕਿਸੇ ਕੁਝ ਨਾ ਕਿਹਾ। ਫਿਰ ਗੁਰੂ ਮਹਾਰਾਜ ਨੇ ਫੁਰਮਾਇਆ, ਸੂਬਾ ਲੱਖਾ ਸਿੰਘ ਜੀ! ਸ੍ਰ: ਜੀ ਦੇ ਕੰਨ ਵਿਚ ਗੁਰਮੰਤਰ ਦੇ ਦਿਓ! ਪਰ ਮਸਤਾਨੇ ਨਹੀਂ ਕਰਨਾ-ਕਿਓਂਕੇ ਏਹਨਾਂ ਤੋਂ ਬੜੇ ਕੰਮ ਲੈਣੇ ਹਨ।

ਨੰਬਰਦਾਰ ਜੀ ਨੇ ਸਵਾਲ ਉਠਾਇਆ ਕਿ, ਪੰਡਿਤ ਜੀ! ਵੱਡੇ ਬਾਪੂ ਜੀ ਨੂੰ ਨਾਮ ਦੀ ਦਾਤ ਬਿਨਾ ਮੰਗੇ ਹੀ ਮਿਲ ਗਈ?

ਪੰਡਿਤ ਜੀ ਨੇ ਤੱਤ ਫੱਟ ਉੱਤਰ ਮੋੜਿਆ-ਨਹੀਂ ਛੋਟੇ ਸਿੰਘ ਜੀ (ਸਿੰਘ ਜੀ ਦਾ ਲਕਬ ਵੱਡੇ ਬਾਪੂ ਜੀ ਤੋਂ ਬਾਦ, ਸੰਤ ਦਿਆਲ ਸਿੰਘ ਜੀ ਅਤੇ ਸ੍ਰ: ਸੰਤ ਸਿੰਘ ਜੀ ਸਮੇਂ ਕੁਝ ਘੱਟ ਬੋਲਿਆ ਜਾਂਦਾ ਸੀ, ਜੋ ਹੁਣ ਸ੍ਰ: ਤਰਨ ਸਿੰਘ ਜੀ ਵੇਲੇ ਫਿਰ ਓਵੇਂ ਹੀ ਪ੍ਰਚਲਤ ਹੋ ਗਿਆ ਹੈ) ਸਿੰਘ ਜੀ ਸ਼ਬਦ ਬਾਰੇ ਨੰਬਰਦਾਰ ਜੀ ਦੇ ਬੇਟੇ ਨੇ ਹੌਲੇ ਜਹੇ, ਜਥੇਦਾਰ ਜੀ ਦੇ ਕੰਨ ਵਿਚ ਪੁਛਿਆ, ਤਾਂ ਪੰਡਿਤ ਜੀ ਨੇ ਸਮਝਾਇਆ। ਛੋਟੇ ਸ੍ਰ: ਜੀ ਨੇ ਪਰਨਾਮ ਕਰਦਿਆਂ ਹੀ ਗੁਰੂ ਜੀ ਅੱਗੇ ਬੇਨਤੀ ਕਰ ਦਿੱਤੀ ਸੀ ਕਿ ਮੇਰੇ ਪਿਤਾ ਜੀ ਨੂੰ ਨਾਮ ਦੀ ਬਖਸ਼ਿਸ਼ ਕੀਤੀ ਜਾਵੇ। ਤਾਂ ਹੀ ਸੂਬਾ ਜੀ ਨੂੰ ਹੁਕਮ ਕੀਤਾ ਗਿਆ ਸੀ ਗੁਰੂ ਮਹਾਰਾਜ ਵਲੋਂ। ਅਤੇ ਫਿਰ ਜਿਵੇਂ ਬੜੇ ਜਾਣਕਾਰ ਗੱਲਾਂ ਕਰਦੇ ਹਨ ਸਿੰਘ ਜੀ ਨੇ ਅਰਜ ਕੀਤੀ ਜੀ ਮੈਨੂੰ ਕੋਈ ਸਿਖਿਆ ਦਿੱਤੀ ਜਾਇ ਕਿਉਂ ਜੋ ਮੈਂ ਅਨਪੜ੍ਹ ਜੱਟ ਹਾਂ।

ਤਾਂ ਮਹਾਰਾਜ ਨੇ ਕਿਰਪਾ ਕੀਤੀ ਕਿ ਸੋਭਾ ਤਾਂ ਅਗੇ ਸੁਣੀ ਹੋਈ ਹੈ, ਫਿਰ ਵੀ ਨਿਆਂ ਕਰਨ ਲੱਗਿਆਂ ਧੜਾ ਨਹੀਂ ਮਾਰਨਾ। ਗਰੀਬ ਮਾਰ ਨਹੀਂ ਕਰਨੀ। ਉਸ ਵੱਡੇ ਨਿਆਂਕਾਰ ਨੂੰ, ਹਰ ਵੇਲੇ ਹਾਜ਼ਰ ਨਾਜ਼ਰ ਜਾਣ ਕੇ ਫੈਸਲੇ ਕਰਨੇ। ਅੰਗ੍ਰੇਜ਼ ਦੇ ਦਬਾ ਹੇਠ ਨਹੀਂ ਔਣਾ ਅਤੇ ਮਰਯਾਦਾ ਬਾਰੇ ਆਪਣੇ ਬੇਟੇ ਦਿਆਲ ਸਿੰਘ ਤੋਂ ਅਗਵਾਈ ਲੈਣੀ।

ਵਧਾਵਾ ਸਿੰਘ ਨੇ ਸ਼ੰਕਾ ਜਾਹਰ ਕੀਤੀ--ਪੰਡਿਤ ਜੀ! ਏਨੀਆਂ ਗੱਲਾਂ ਆਪ ਨੂੰ ਚੇਤੇ ਕਿਵੇਂ ਰਹਿ ਗਈਆਂ?

ਥੋੜਾ ਮੁਸਕ੍ਰਾਂਦਿਆਂ ਹੋਇਆਂ ਰੰਗ ਵਿਚ ਹੋ ਕੇ ਪੰਡਿਤ ਜੀ ਕਹਿਣ ਲੱਗੇ--ਓਹ ਨਜ਼ਾਰਾ ਈ ਐਸਾ ਸੀ ਜਿਦ੍ਹੇ ਵਰਗਾ ਨਾ ਪਹਿਲਾਂ ਵੇਖਿਆ ਸੀ ਨਾ ਬਾਦ ਵੇਖਿਆ ਹੈ। ਇਸ ਕਰਕੇ ਇੰਨ ਬਿੰਨ ਅੱਜ ਵੀ ਅੱਖਾਂ ਸਾਹਵੇਂ ਆ ਰਿਹਾ ਹੈ। ਅੱਗੇ ਹੋਰ ਸੁਣੋਂ! ਮੈਂ ਥੋੜਾ ਚੇਤੰਨ ਹੋ ਕੇ ਧਿਆਨ ਕੀਤਾ ਕਿ ਵੱਡੇ ਸਿੰਘ ਜੀ ਅਨੇਕਾਂ ਚੋਂ ਏਕ ਸਨ, ਗੁਰੂ ਮਹਾਰਾਜ ਦੇ ਕੋਲ ਬੈਠੇ ਹਨ। ਦੋਵੇਂ ਇੱਕੋ ਜਿੰਨੇ ਜਵਾਨ, ਇਕੋ ਜਹੇ ਸੋਹਣੇਂ, ਪਰ ਸਿੰਘ ਜੀ ਜ਼ਰਾ ਭਾਰੇ, ਗੁਰੂ ਜੀ ਪਤਲੇ ਸਿੱਧੇ, ਦੋਹਾਂ ਦੇ ਅੱਧ ਚਿੱਟੇ ਸੋਹਣੇ ਦਾਹੜ੍ਹੇ ਸਿੰਘ ਜੀ ਦਾ ਲਾਲ ਗੋਰਾ ਰੰਗ, ਗੁਰੂ ਜੀ ਦਾ ਕਣਕਵੰਨਾਂ, ਡਲ੍ਹਕਾਂ ਮਾਰਦਾ ਗੁਲਾਬੀ ਰੰਗ। ਪਰ ਗੁਰੂ ਜੀ ਦੀ ਗਰਦਨ ਸਿੰਘ ਜੀ ਤੋਂ ਹੀ ਨਹੀਂ ਕੁੱਲ ਦੁਨੀਆਂ ਤੋਂ ਲੰਮੀ ਝੰਮੀ। ਦਸਤਾਰੇ ਵਿੱਚ ਲਿਸ਼ਕਾਂ ਮਾਰਦਾ ਖੰਡਾ-ਜਿਵੇਂ ਵਿਸ਼ਨੂੰ ਭਗਵਾਨ ਦੇ ਸੀਸ ਤੇ ਸੁਦਰਸ਼ਨ ਚੱਕਰ ਚਮਕਦਾ ਹੋਵੇ। ਵੇਖਿਆ ਤੇ ਨਹੀਂ ਪੜ੍ਹਿਆ।

(ਕੋਲ ਬੈਠਿਆਂ ਚੋਂ ਕੋਈ ਸਵਾਲ ਕਰਨ ਲੱਗਾ, ਤਾਂ ਪੰਡਿਤ ਜੀ ਖ਼ੁਦ ਮਸਤੀ ਵਿਚ ਗੜੂੰਦ ਹੋ ਹੱਥ ਦੇ ਇਸ਼ਾਰੇ ਨਾਲ ਰੋਕ ਦਿੱਤਾ) ਜਾਂ ਸੁਣਿਆਂ ਹੈ-ਭਗਵਾਨ ਚਤੁਰਭੁਜ ਹੋਂਦਾ ਹੈ। ਏਥੇ ਸਾਖਿਆਤ - ਦੋ ਲੰਮੀਆਂ ਭੁਜਾਂ ਵਾਲਾ ਵਿਸ਼ਨੂੰ ਭਗਵਾਨ ਵੇਖਿਆ।

ਨੰਬਰਦਾਰ ਜੀ ਨੇ ਵੀ ਓਸੇ ਮਸਤੀ ਵਿੱਚ ਹੋ ਕਿਹਾ, -ਪੰਡਿਤ ਜੀ ! ਧੰਨ ਜਨਮ ਹੈ ਆਪਦਾ, ਜਿੰਨ੍ਹਾਂ, ਸਾਨੂੰ ਵੀ ਓਹ ਸਮਾਂ ਸਾਕਾਰ ਕਰ ਦਿੱਤਾ ਹੈ।

ਪੰਡਿਤ ਜੀ ਓਸੇ ਰੌਅ ਵਿਚ ਅੱਗੇ ਵਖਿਆਨ ਜਾਰੀ ਕਰਦੇ ਹਨ, ਜਿਵੇਂ ਕੋਈ ਅੰਤਰ ਸਮਾਧੀ ਸਥਿੱਤ ਸੰਤ ਅਗੰਮੀ ਬੋਲੇ ਕਰਦਾ ਹੋਵੇ--ਉਸ ਰਾਤ ਸਾਨੂੰ ਹੋਲੇ ਵਾਲੇ ਸ੍ਰ: ਦੇ ਘਰ ਵੱਖਰਾ ਡੇਰਾ ਮਿਲ ਗਿਆ। ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਦੀਵਾਨ ਸਥਾਨ ਤੇ ਗਏ। ਸਵੇਰ ਦੇ ਕੀਰਤਨ ਦਾ ਸਾਝਰੇ ਈ ਭੋਗ ਪੈ ਗਿਆ। ਲੰਗਰ ਸਰਦਾਈ ਛਕਦਿਆਂ ਹੋਲੇ ਦੇ ਜਲੂਸ ਦੀ ਤਿਆਰੀ ਹੋਣ

ਲੱਗ ਪਈ। ਗੁਰੂ ਮਹਾਰਾਜ ਹਾਥੀ ਤੇ ਸਵਾਰ ਹੋਏ। ਸੁਨਹਿਰੀ ਤਿੱਲੇ ਨਾਲ ਕਢਾਈ ਕੀਤਾ, ਗੁਰਾਂ ਦਾ ਚੋਗਾ ਝਿਲਮਿਲ-ਝਿਲਮਿਲ ਪਿਆ ਕਰਦਾ ਸੀ। ਕੁਝ ਮੁਖੀਏ ਸਿੰਘ - ਜਿਨਾਂ ਨੂੰ ਸੂਬੇ ਆਖਿਆ ਜਾਂਦਾ ਸੀ-ਘੋੜੀਆਂ ਤੇ ਸਵਾਰ ਹੋ ਕੇ ਪਿੱਛੇ-ਪਿੱਛੇ ਤੁਰ ਪਏ। ਜਿੰਨ੍ਹਾਂ ਵਿਚ ਸਾਡੇ ਸਿੰਘ ਜੀ ਵੀ ਸਨ। ਅੱਜ ਸਿੰਘ ਜੀ ਨੂੰ ਅਨੋਖਾ ਈ ਰੂਪ ਚੜ੍ਹਿਆ ਸੀ। ਚਾਦਰੇ ਦੀ ਜਗ੍ਹਾ ਸਿਰਫ਼ ਕਛੈਹਰਾ, ਸਿਰ ਤੇ ਗੋਲ ਦਸਤਾਰਾ, ਮਸਾਂ ਈ ਪਛਾਣ ਵਿਚ ਆਏ। ਹਾਥੀ ਪਿੱਛੇ ਘੋੜੀਆਂ, ਪਿੱਛੇ ਸੰਗਤ ਦਾ ਠਾਠਾਂ ਮਾਰਦਾ-ਹਿਲੋਰੇ ਲੈਂਦਾ ਚਿੱਟਾ ਸਮੁੰਦਰ। ਨੱਚਦੀਆਂ ਘੋੜ੍ਹੀਆਂ ਨੇ ਅਨੋਖਾ ਈ ਰੰਗ ਬੰਨਿਆਂ ਹੋਇਆ ਸੀ ਗਿ: ਰਤਨ ਸਿੰਘ ਦੇ ਘੋੜੇ ਦੇ ਤਾਂਹੀਓਂ ਇੱਕ ਪਾਸੇ ਰੌਲਾ ਪੈ ਗਿਆ। ਕਿਸੇ ਘੋੜੀ ਦੀ ਫੇਟ ਨਾਲ ਇਕ ਮੁਸਲਮਾਨ ਬੱਚਾ ਥਾਂ ਤੇ ਹੀ ਚਿੱਤ ਹੋ ਗਿਆ। ਸਾਰੇ ਹਾ ਹਾ ਕਾਰ ਮੱਚ ਗਈ। ਹੌਲੇ ਵਾਲੇ ਸਰਦਾਰ ਦਾ ਰੰਗ ਚਿੱਟਾ ਹੋ ਗਿਆ। ਪਤਾ ਨਹੀਂ ਅੰਗ੍ਰੇਜ਼ ਕੀ ਕਰ ਦੇਣਗੇ। ਪੁਲਿਸ ਕੁੱਟ ਕੁੱਟ ਕੇ, ਭੀੜ ਨੂੰ ਬੱਚੇ ਤੋਂ ਦੂਰ ਕਰਨ ਲੱਗ ਪਈ। ਗਰੀਬਣੀ ਜਹੀ ਬੁਢੀ ਮਾਈ, ਬੱਚੇ ਨੂੰ ਗੋਦ ਵਿਚ ਲੈ ਕੇ, ਡੁੰਨ ਵੱਟਾ ਹੋਈ ਦੇ ਹੰਝੂ ਅੱਖਾਂ ਵਿੱਚ ਭਰੇ ਪਏ ਸਨ। ਇਕ ਅੰਗ੍ਰੇਜ਼ ਅਫ਼ਸਰ ਮਾਈ ਦੇ ਨੇੜੇ ਹੋ ਕੇ ਪੁਚਕਾਰਨ ਲੱਗਾ--

ਮਾਈ! ਟੁਮਾਰਾ ਬੇਟਾ ਰਾਮ ਸਿੰਘ ਕੂਕਾ ਨੇ ਮਾਰ ਦੀਆ?

ਗੋਰੇ ਦੀ ਗੱਲ ਸਮਝ ਮਾਈ ਨੇ ਸਿਰ ਚੁੱਕ ਕੇ, ਉਸ ਗੋਰੇ ਵਲ ਇੰਜ ਵੇਖਿਆ-ਜਿਵੇਂ ਕਹਿ ਰਹੀ ਹੋਵੇ-ਬਾਂਦਰ ਮੂੰਹਿਆਂ ਕੀ ਪਿਆ ਬਕਨਾ ਏਂ?

ਨੰਬਰਦਾਰ ਜੀ ਨੇ ਫਿਰ ਖ਼ੁਸ਼ੀ ਪਰਗਟ ਕੀਤੀ--ਧੰਨ ਓ ਪੰਡਿਤ ਜੀ! ਜਿੰਨ੍ਹਾਂ ਨੂੰ ਓਹ ਸਮਾਂ ਵੇਖਣਾ ਨਸੀਬ ਹੋਇਆ।

ਪੰਡਿਤ ਜੀ ਪ੍ਰਸੰਨ ਹੋਂਦੇ ਹੋਏ--ਬੰਦੂਕਧਾਰੀ-ਘੋੜ ਸਵਾਰ ਪੁਲਸੀਆਂ ਨੇਂ ਸਾਡੇ ਸਾਰੇ ਘੋੜੀਆਂ ਵਾਲੇ ਘੇਰੇ ਵਿਚ ਲੈ ਲਏ।

ਪੰਡਿਤ ਜੀ ਨੇ ਕਿਹਾ-ਬਾਦ ਵਿੱਚ ਸਿੰਘ ਜੀ ਨੇਂ ਸਾਨੂੰ ਦੱਸਿਆ, ਕਿ ਘੋੜ ਸਵਾਰ ਪੁਲਸੀਆਂ ਦੇ ਵਿਚ ਇਕ ਅਫ਼ਸਰ ਮੇਰਾ ਜਾਣੂੰ ਨਿਕਲ ਪਿਆ, ਨੇੜੇ ਹੋ ਕੇ ਮੈਨੂੰ ਕਹਿਣ ਲੱਗਾ- "ਜੇਹੜਾ ਕਹਿ ਦੇਗਾ ਕਿ ਰਾਮ ਸਿੰਘ ਕੂਕੇ ਦੀ ਘੋੜੀ ਨਾਲ ਬੱਚਾ ਮਰਿਆ ਹੈ, ਉਸ ਨੂੰ ਬੜਾ ਇਨਾਮ ਤੇ ਰੁਤਬਾ ਮਿਲੇਗਾ।" ਮੈਂ ਆਖਿਆ ਭੋਂਦੂਆ! ਔਹ ਵੇਖ! ਸਤਿਗੁਰੂ ਜੀ ਤਾਂ ਹਾਥੀ ਤੇ ਸਵਾਰ, ਏਧਰ ਹੀ ਆ ਰਹੇ ਨੇ-ਤੂੰ ਆਪ ਈ ਏਹ ਬਕਵਾਸ ਕਰਕੇ ਇਨਾਮ ਕਿਉਂ ਨਹੀਂ ਹਾਸਲ ਕਰ ਲੈਂਦਾ?

ਵਧਾਵਾ ਸਿੰਘ ਤੇ ਜਥੇਦਾਰ ਜੀ ਦੋਵੇਂ ਇਕੱਠੇ ਹੀ--ਵਾਹਵਾ-ਵਾਹਵਾ ਪੰਡਿਤ ਜੀ!

ਤਾਂ ਪੰਡਿਤ ਜੀ ਸਾਖੀ ਅੱਗੇ ਤੋਰਦੇ ਹਨ--ਅਗਲੀ ਗਲ ਬੱਚਿਓ ਧਿਆਨ ਲਾ ਕੇ ਸੁਣੋਂ! ਸਤਿਗੁਰੂ ਜੀ ਮਾਂ ਪੁੱਤ ਦੇ ਕੋਲ ਆ ਕੇ ਹਾਥੀ ਤੋਂ ਉੱਤਰੇ। ਇਕ ਦਮ ਬੱਚੇ ਨੂੰ ਮਾਂ ਦੀ ਗੋਦ ਵਿਚੋਂ, ਬਾਹੋਂ ਫੜ ਕੇ ਹੁਕਮ ਕੀਤਾ-ਉੱਠ ਬੇਟੇ! ਮਾਂ ਨੂੰ ਧੀਰਜ ਦੇਹ। ਤੇ ਬੱਚਾ! ਜਿਵੇਂ ਨੀਂਦ੍ਰੋਂ ਜਾਗਿਆ ਹੋਵੇ, ਆਕੜ ਭੰਨ ਕੇ, ਦੋਵੇਂ ਬਾਹੀਂ ਮਾਂ ਦੇ ਗਲ ਪਾ ਲਈਆਂ। ਮਾਈ ਪਹਿਲਾਂ ਤਾਂ ਡੌਰ ਭੌਰੇ ਹੋਈ ਵੇਖਦੀ ਰਹਿ ਗਈ ਜਦੋਂ ਕੁਝ ਸੁਰਤ ਪਰਤੀ-ਬੱਚੇ ਨੂੰ ਭੁੱਲ ਕੇ, ਪ੍ਰਹਿਲਾਂ ਤਾਂ ਮਹਾਰਾਜ ਦੇ ਪੈਰਾਂ ਨਾਲ ਚਿਮਟ ਕੇ, ਯਾ ਅੱਲਾ! ਯਾ ਖ਼ੁਦਾ ਕਰਦੀ ਰਹੀ। ਫਿਰ ਉੱਠ ਕੇ ਹੋਕਾ ਦੇਣ ਲੱਗ ਪਈ-ਓ ਭੁਲਿਓ ਲੋਕੋ! ਵੇਖੋ! ਆਹ ਖ਼ੁਦ ਖ਼ੁਦਾ ਤੁਹਾਡੇ ਸਾਹਮਣੇ ਖੜ੍ਹੋਤਾ ਜੇ। ਐਵੇਂ ਆਲੇ ਦੁਆਲੇ ਨਾ ਟੱਕਰਾਂ ਮਾਰਦੇ ਫਿਰੋ। ਏਹ ਵੇਲਾ ਫਿਰ ਹੱਥ ਨਹੀਂ ਜੇ ਔਣਾ। ਆਓ! ਆਪਣੀਂ ਆਕਬਤ ਸਵਾਰ ਲਓ!!

ਜੇਹੜੇ ਅਫ਼ਸਰ ਮਾਂ ਨੂੰ ਕਹਿ ਰਹੇ ਸਨ, "ਮਹਾਰਾਜ ਦੀ ਘੋੜੀ ਨਾਲ ਮਰਿਆ ਕਹਿ ਦੇ" ਉਹਨਾਂ ਦੇ ਮੂੰਹ ਹੁਣ ਇਸ ਤਰ੍ਹਾਂ ਲਟਕ ਗਏ, ਜਿਵੇ ਓਹਨਾਂ ਦੇ ਆਪਣੇ ਬੱਚੇ ਮਰ ਗਏ ਹੋਣ ।

ਮੇਲੇ ਵਾਲਾ ਸਰਦਾਰ ਮਸਤਾਨਾ ਹੋਇਆ ਧੰਨ ਸਤਿਗੁਰੂ ਰਾਮ ਸਿੰਘ-ਧੰਨ ਸਤਿਗੁਰੂ ਰਾਮ ਸਿੰਘ ਕਰਦਾ ਫਿਰੇ।

ਸਾਰੀ ਸੰਗਤ ਦੇ ਜੈਕਾਰਿਆਂ ਦੀ ਗੂੰਜ ਨਾਲ ਜਾਪੇ, ਜਿਵੇਂ ਅਸਮਾਨ ਵੀ ਗੂੰਜ ਰਿਹਾ ਹੋਵੇ।

ਅੰਗ੍ਰੇਜ਼, ਪੁਲਿਸ, ਬੰਦੂਕਧਾਰੀ, ਘੋੜ ਸਵਾਰ, ਪਤਾ ਨਹੀਂ ਕਿਧਰ ਨੂੰ ਛੂ ਮੰਤਰ ਹੋ ਗਏ।

ਗੁਰੂ ਮਹਾਰਾਜ ਦੀ ਜੈ ਜੈ ਕਾਰ ਦਾ ਓਹ ਸਮਾਂ ਜਦੋਂ ਮੇਰੇ ਚੇਤੇ ਆ ਜਾਂਦਾ ਹੈ ਤਾਂ ਮੇਰਾ ਤਨ ਮਨ ਸਵਾਦ ਸਵਾਦ ਹੋ ਜਾਂਦਾ ਹੈ। ਏਹ ਭਾਰਤੀ ਅਤੇ ਵਿਦੇਸ਼ੀ ਕੁੱਤਿਆਂ ਬਿੱਲਿਆਂ ਨੇਂ ਰਲ਼ ਕੇ ਗੁਰੂ ਮਹਾਰਾਜ ਨੂੰ ਪਤਾ ਨਹੀਂ ਕਿੱਥੇ ਲਿਜਾ ਕੇ ਗੁੰਮ ਕਰ ਦਿੱਤਾ ਹੈ- ਅੱਜ ਤੱਕ ਕੋਈ ਉੱਗ ਸੁੱਘ ਨਹੀਂ ਨਿਕਲੀ। ਪਰ ਇਕ ਗੱਲ ਮੈਨੂੰ ਅੱਜ ਹੁਣ ਤੀਕ ਵੀ ਸਮਝ ਨਹੀਂ ਆਈ ਕਿ ਏਨੇ ਕਰਾਮਾਤੀ ਮਹਾਂ ਪੁਰਖ ਹੋਂਦਿਆਂ-ਓਦੋਂ ਈ ਬਿੱਲਿਆਂ ਦਾ ਬੇੜਾ, ਕਿਓ ਨਾ ਮੰਝਧਾਰ ਡੋਬਿਆ। ■

*ਯਾਦਾਂ ਦੀ ਪਟਾਰੀ ਵਿਚੋਂ*

# ਸ਼ਿਮਲੇ ਤੋਂ ਚੰਡੀਗੜ੍ਹ—ਇਕ ਰੋਚਕ ਸਫ਼ਰ

✍ ਮਾਸਟਰ ਅਮਰੀਕ ਸਿੰਘ

**"ਸਿਖ ਰਾਜ ਦੇ ਖ਼ਤਮ ਹੋਣ ਤੋਂ ਬਾਦ ਲੁਧਿਆਣੇ ਦੇ ਪਿੰਡ ਭੈਣੀ ਵਿਚੋਂ ਇਕ ਐਸੀ ਆਵਾਜ਼ ਬੁਲੰਦ ਹੋਈ ਜਿਸ ਨੇ ਪੰਜਾਬ ਦੀ ਇਕ ਤਰ੍ਹਾਂ ਕਾਇਆ ਕਲਪ ਕਰ ਕੇ ਰੱਖ ਦਿਤੀ। ਇਹ ਆਵਾਜ਼ ਸੀ ਭਾਈ (ਸਤਿਗੁਰੂ) ਰਾਮ ਸਿੰਘ ਦੀ। ਇਕ ਆਮ ਲੋਕਾਂ ਵਿਚੋਂ ਉੱਠ ਕੇ ਪੰਜਾਬ ਦੇ ਲੋਕਾਂ ਵਿਚ ਐਸੀ ਜਾਗ੍ਰਿਤੀ ਲਿਆਂਦੀ ਕਿ ਇਕ ਵੇਰਾਂ ਸਾਰਾ ਪੰਜਾਬ ਉਸ ਦੇ ਝੰਡੇ ਥੱਲੇ ਆ ਗਿਆ ਲੱਗਦਾ ਸੀ। ਕੀ ਹਿੰਦੂ ਕੀ ਮੁਸਲਮਾਨ ਕੀ ਸਿੱਖ ਸਭ ਚਿੱਟੇ ਬਸਤਰ ਪਾ ਕੇ ਕੂਕਾ ਬਣ ਗਏ ਸਨ।"**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਮੈਂ ਇਕ ਵੇਰਾਂ ਸ: ਨਾਹਰ ਸਿੰਘ ਜੀ ਹਿਸਟੋਰੀਅਨ ਨਾਲ ਸ਼ਿਮਲੇ ਗਿਆ ਸਾਂ, ਓਥੇ ਸੈਂਟ੍ਰਲ ਲਾਇਬਰੇਰੀ ਵਿਚ ਕੋਈ ਰਿਕਾਰਡ ਦੇਖਣਾ ਸੀ। ਰਾਤ ਅਸੀਂ ਸ: ਅਵਤਾਰ ਸਿੰਘ ਰਿਟਾਇਰਡ ਐਸ.ਡੀ.ਓ. ਸਾਹਿਬ ਦੇ ਘਰ ਠਹਿਰੇ। ਨਿੰਮ੍ਰਤਾ ਦੇ ਸਰੂਪ ਸਨ ਇਹ ਸੱਜਣ, ਰਾਤੀਂ ਖ਼ੂਬ ਪ੍ਰੇਮ ਨਾਲ ਸਾਡੀ ਸੇਵਾ ਕੀਤੀ ਸਾਰੇ ਜੀਆਂ ਨੇ। ਕਿੰਨੇ ਪਿਆਰੇ ਸਨ ਇਸ ਪ੍ਰਕਾਰ ਦੇ ਜੀ।

ਸਵੇਰੇ ਕਰੀਬ ਬਾਰਾਂ ਵਜੇ ਅਸੀਂ ਸਾਰੇ ਲਾਇਬਰੇਰੀ ਪੁੱਜੇ। ਲਾਇਬਰੇਰੀਅਨ ਨੇ ਸਾਡੀ ਪੋਸ਼ਾਕ ਵੇਖ ਕੇ ਉਰਦੂ ਦੀ ਲਿਖੀ ਪੁਸਤਕ ਖੋਲ ਕੇ ਮੇਜ਼ ਤੇ ਰੱਖੀ ਹੋਈ ਸੀ। ਇਹ ਪੁਸਤਕ ਲੁਧਿਆਣੇ ਦੇ ਇਕ ਮੁਸਲਮਾਨ ਲਿਖਾਰੀ ਮੀਆਂ ਮੁਹੰਮਦ ਲਤੀਫ਼ ਦੀ ਲਿਖੀ ਹੋਈ ਸੀ। ਇਸ ਦਾ ਨਾਮ ਸੀ, "ਤਾਰੀਖ਼ੇ ਪੰਜਾਬ", ਲਾਇਬਰੇਰੀਅਨ ਨੇ ਓਹੀ ਪੇਜ ਖੋਲ ਕੇ ਰੱਖੇ ਹੋਏ ਸਨ ਜਿੰਨ੍ਹਾਂ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਹੀ ਲਿਖਿਆ ਹੋਇਆ ਸੀ। ਉਸ ਨੇ ਇਸ਼ਾਰਾ ਕੀਤਾ ਪੜ੍ਹਨ ਵਾਸਤੇ ਪਰ ਸਾਡੇ ਵਿਚੋਂ ਮੇਰੇ ਤੋਂ ਬਗ਼ੈਰ ਕੋਈ ਵੀ ਉਰਦੂ ਪੜ੍ਹਨਾ ਨਹੀਂ ਸੀ ਜਾਣਦਾ। ਮੈਨੂੰ ਇਸ਼ਾਰਾ ਹੋਇਆ ਕਿ "ਪੜ੍ਹੋ ਕੀ ਲਿਖਿਆ ਹੈ?"

ਮੈਂ ਪੁਸਤਕ ਦੇ ਖੱਬੇ ਪਾਸਿਓਂ ਓਸ ਸਫ਼ੇ ਨੂੰ ਪੜ੍ਹਨਾਂ ਸ਼ੁਰੂ ਕੀਤਾ, ਜੋ ਕੁਝ ਲਿਖਿਆ ਸੀ ਉਸ ਦਾ ਸਾਰ ਕੁਝ ਇਸ ਤਰ੍ਹਾਂ ਸੀ:-

"ਸਿਖ ਰਾਜ ਦੇ ਖ਼ਤਮ ਹੋਣ ਤੋਂ ਬਾਦ ਲੁਧਿਆਣੇ ਦੇ ਪਿੰਡ ਭੈਣੀ ਵਿਚੋਂ ਇਕ ਐਸੀ ਆਵਾਜ਼ ਬੁਲੰਦ ਹੋਈ ਜਿਸ ਨੇ ਪੰਜਾਬ ਦੀ ਇਕ ਤਰ੍ਹਾਂ ਕਾਇਆ ਕਲਪ ਕਰ ਕੇ ਰੱਖ ਦਿਤੀ। ਇਹ ਆਵਾਜ਼ ਸੀ ਭਾਈ (ਸਤਿਗੁਰੂ) ਰਾਮ ਸਿੰਘ ਦੀ। ਇਕ ਆਮ ਲੋਕਾਂ ਵਿਚੋਂ ਉੱਠ ਕੇ ਪੰਜਾਬ ਦੇ ਲੋਕਾਂ ਵਿਚ ਐਸੀ ਜਾਗ੍ਰਿਤੀ ਲਿਆਂਦੀ ਕਿ ਇਕ ਵੇਰਾਂ ਸਾਰਾ ਪੰਜਾਬ ਉਸ ਦੇ ਝੰਡੇ ਥੱਲੇ ਆ ਗਿਆ ਲੱਗਦਾ ਸੀ। ਕੀ ਹਿੰਦੂ ਕੀ ਮੁਸਲਮਾਨ ਕੀ ਸਿੱਖ ਸਭ ਚਿੱਟੇ ਬਸਤਰ ਪਾ ਕੇ ਕੂਕਾ ਬਣ ਗਏ ਸਨ।"

ਇਤਨਾਂ ਕੁ ਪੜ੍ਹ ਕੇ ਮੇਰੀ ਉਤਸੁਕਤਾ ਹੋਰ ਵਧੀ ਅਗੋਂ ਪੜ੍ਹਣ ਦੀ। ਮੇਰੇ ਸਾਥੀ ਮੈਨੂੰ ਬੁਲਾ ਰਹੇ ਸਨ ਪਰ ਮੈਂ ਉਹਨਾਂ ਨੂੰ ਆਖਿਆ ਕਿ "ਆਪ ਸਾਰੇ ਆਪਣਾ ਕੰਮ ਨਬੇੜ ਕੇ ਏਥੇ ਹੀ ਆ ਜਾਇਓ ਮੈਂ ਤਾਂ ਤੁਹਾਨੂੰ ਏਥੇ ਹੀ ਖੜਾ ਮਿਲਾਂਗਾ।"

ਅਗਲੇ ਸਫ਼ੇ ਦੇ ਸ਼ੁਰੂ ਵਿਚ ਹੀ ਲਿਖਿਆ ਸੀ 'ਭਾਈ (ਗੁਰੂ) ਰਾਮ ਸਿੰਘ ਦੇ ਵਕਤ ਜਿੰਨੀ ਖਲਕਤ ਉਹਦੇ ਮਗਰ ਲਗੀ ਓਨੀ ਸ਼ਾਇਦ ਕਿਸੇ ਵੀ ਗੁਰੂ ਦੇ ਸਮੇਂ ਨਾ ਲਗੀ ਹੋਵੇ। ਪੰਜਾਬ ਵਿਚ ਜਿਵੇਂ ਇੱਕ ਚਿੱਟਾ ਇਨਕਲਾਬ ਆ ਗਿਆ ਹੋਵੇ।

ਮੈਂ ਗਦ ਗਦ ਹੋ ਰਿਹਾ ਸਾਂ ਅਤੇ ਆਪਣੇ ਸਤਿਗੁਰੂ

ਦੀ ਵਡਿਆਈ ਇਕ ਮੁਸਲਮਾਨ ਸੱਜਣ ਦੇ ਹਥੋਂ ਲਿਖੀ ਪੜ੍ਹ ਕੇ, ਮੈਂ ਨਤ ਮਸਤਕ ਹੋਇਆ ਸਤਿਗੁਰੂ ਰਾਮ ਸਿੰਘ ਜੀ ਨੂੰ ਅਤੇ ਓਸ ਮੁਹਤਰਿਮ ਲੇਖਕ ਮੁਹੰਮਦ ਲਤੀਫ਼ ਨੂੰ।

ਓਸ ਸਫ਼ੇ ਤੇ ਉਂਗਲੀ ਰਖ ਕੇ ਮੈਂ ਪੁਸਤਕ ਦਾ ਸਰਵਰਕ ਵੇਖਣ ਲੱਗਾ ਤਾਂ ਲਾਇਬਰੇਰੀਅਨ ਦੀ ਆਵਾਜ਼ ਆਈ, "ਤੁਸੀਂ ਨਹੀਂ ਮੈਂ ਦਿਖਾਂਦਾ ਹਾਂ ਪੁਸਤਕ ਬਹੁਤ ਵਡੇਰੀ ਹੋ ਚੁਕੀ ਏ ਬਹੁਤ ਧਿਆਨ ਨਾਲ ਇਹਦੇ ਸਫ਼ੇ ਉਲਟਣੇ ਪੈਂਦੇ ਹਨ"।

ਉਸ ਨੇ ਪੁਸਤਕ ਦਾ ਸਰਵਰਕ ਵਾਲਾ ਪੇਜ ਕੱਢ ਦਿਤਾ ਅਡੋਲ ਸਫ਼ੇ ਉਲਟ ਕੇ, "ਸਰਵਰਕ ਤੇ ਲਿਖਿਆ ਸੀ 'ਤਾਰੀਖ਼ੇ ਪੰਜਾਬ' 'ਮੁਸਨੱਫ਼ ਮੁਹੰਮਦ ਲਤੀਫ਼' ਬਸ ਹੋਰ ਕੁਝ ਵੀ ਨਹੀਂ ਸੀ ਲਿਖਿਆ ਲੇਖਕ ਬਾਰੇ। ਪੱਥਰ ਦੇ ਛਾਪੇ ਨਾਲ ਛਪੀ ਜਾਪਦੀ ਸੀ। ਲਾਹੌਰੋਂ ਹੀ ਛਪੀ ਸੀ ਸ਼ਾਇਦ । ਮੈਂ ਹੈਰਾਨ ਹੋਇਆ ਲੇਖਕ ਦਾ ਕੋਈ ਅਤਾ ਪਤਾ ਨਹੀਂ ਸੀ ਲਿਖਿਆ । ਲਾਲ ਸਿਆਹੀ ਨਾਲ ਇਕ ਨੋਟ ਲਿਖਿਆ ਸੀ "ਇਹ ਪੁਸਤਕ ਅੰਗਰੇਜ਼ ਸਰਕਾਰ ਨੇ ਜ਼ਬਤ ਕਰ ਲਈ ਸੀ।"

ਖ਼ੈਰ! ਮੈਂ ਓਸ ਸੱਜਣ ਨੂੰ ਅਰਜ਼ ਕੀਤੀ, "ਮੈਨੂੰ ਫੇਰ ਓਹੀ ਸਫ਼ਾ ਜ਼ਰਾ ਕਢ ਦਿਓ।" ਬੜੇ ਠਰੰਮੇ ਨਾਲ ਉਹ ਪੇਜ ਫੇਰ ਆ ਗਿਆ ਸਫੇ ਦਾ ਨੰਬਰ ਮੈਨੂੰ ਬਿਲਕੁਲ ਯਾਦ ਨਹੀਂ ਰਿਹਾ। ਲਿਖਿਆ ਸੀ..."ਭਾਈ ਰਾਮ ਸਿੰਘ ਕੋਲ ਪਤਾ ਨਹੀਂ ਕੀ ਜਾਦੂ ਸੀ ਕਿ ਉਹਦੇ ਕੋਲ ਆਇਆ ਕੋਈ ਵੀ ਬੰਦਾ ਉਹਦਾ ਅਸਰ ਕਬੂਲਣੋਂ ਨਹੀਂ ਸੀ ਰਹਿ ਸਕਦਾ। ਉਹਦੇ ਚਿਹਰੇ ਦਾ ਨੂਰ ਐਸਾ ਸੀ ਕਿ ਹਰ ਸ਼ਖਸ਼ ਉਹਦੇ ਕੋਲ ਆ ਕੇ ਮੁਨੱਵਰ ਹੋ ਜਾਂਦਾ ਸੀ। ਹਿੰਦੂ ਮੁਸਲਮ ਸਿੱਖ ਅਪਣੇ ਅਪਣੇ ਧਰਮ ਵਿਚ ਰਹਿ ਕੇ ਵੀ ਕੂਕੇ ਜਾਂ ਨਾਮਧਾਰੀ ਬਣ ਸਕਦੇ ਸਨ।"

**"ਭਾਈ ਰਾਮ ਸਿੰਘ ਕੋਲ ਪਤਾ ਨਹੀਂ ਕੀ ਜਾਦੂ ਸੀ ਕਿ ਉਹਦੇ ਕੋਲ ਆਇਆ ਕੋਈ ਵੀ ਬੰਦਾ ਉਹਦਾ ਅਸਰ ਕਬੂਲਣੋਂ ਨਹੀਂ ਸੀ ਰਹਿ ਸਕਦਾ। ਉਹਦੇ ਚਿਹਰੇ ਦਾ ਨੂਰ ਐਸਾ ਸੀ ਕਿ ਹਰ ਸ਼ਖਸ਼ ਉਹਦੇ ਕੋਲ ਆ ਕੇ ਮੁਨੱਵਰ ਹੋ ਜਾਂਦਾ ਸੀ। ਹਿੰਦੂ ਮੁਸਲਮ ਸਿੱਖ ਅਪਣੇ ਅਪਣੇ ਧਰਮ ਵਿਚ ਰਹਿ ਕੇ ਵੀ ਕੂਕੇ ਜਾਂ ਨਾਮਧਾਰੀ ਬਣ ਸਕਦੇ ਸਨ।"**

......ਉਸ ਨੇ ਲੋਕਾਂ ਦੀ ਸਿਰਫ਼ ਸਿਆਸੀ ਸੂਝ ਬੂਝ ਹੀ ਨਹੀਂ ਸੀ ਉਜਾਗਰ ਕੀਤੀ ਸਗੋਂ ਉਹਨਾਂ ਦਾ ਸਮਾਜਕ ਜੀਵਨ ਅਤੇ ਰਹਿਣ ਸਹਿਣ ਦਾ ਢੰਗ ਹੀ ਬਦਲ ਸੁਟਿਆ ਸੀ। ਹਰ ਸ਼ਖ਼ਸ ਇਕ ਨਿਯਮ ਬੱਧ ਤੇ ਸਾਫ਼ ਸੁਥਰਾ ਜੀਵਨ ਬਿਤਾਣ ਦਾ ਢੰਗ ਸਿਖ ਰਿਹਾ ਸੀ। ਅੰਗਰੇਜ਼ਾਂ ਨਾਲ ਨਫਰਤ ਜਨੂੰਨ ਦੀ ਹੱਦ ਤਕ ਸੀ। ੧ ਸਰਕਾਰੀ ਸਕੂਲ ਵਿਚ ਬੱਚੇ ਨਾ ਪੜ੍ਹਾਣੇ, ੨ ਬਦੇਸ਼ੀ ਕਪੜੇ ਨਹੀਂ ਪਹਿਨਣੇ, ੩ ਉਹਨਾਂ ਦੀ ਨਹਿਰ ਦਾ ਪਾਣੀ ਤਕ ਨਹੀਂ ਇਸਤੇਮਾਲ ਕਰਨਾ। ੪ ਚਿੱਠੀਆਂ ਸਰਕਾਰੀ ਡਾਕ ਵਿਚ ਨਹੀਂ ਪਾਣੀਆਂ ੫ ਏਥੋਂ ਤਕ ਕਿ ਅੰਗ੍ਰੇਜ਼ੀ ਸਰਕਾਰ ਦੀ ਬਣਾਈ ਸੜਕ ਤੇ ਵੀ ਨਹੀਂ ਚੱਲਣਾ। ਰੇਲ ਤੇ ਸਫ਼ਰ ਕਰਨਾਂ ਤਾਂ ਇਕ ਪਾਸੇ ਰਿਹਾ। ਸਵੇਰੇ ਉੱਠ ਕੇ ਇਸ਼ਨਾਨ ਕਰਨਾ, ਖ਼ੁਦਾ ਦਾ ਨਾਮ ਸੁਆਸ ਸੁਆਸ ਲੈਣਾ, ਆਪਣੇ ਹੱਥੀਂ ਪਕਾ ਕੇ ਖਾਣਾ ਖਾਣਾਂ। ਦੇਸੀ ਖੱਦਰ ਦੇ ਕਪੜੇ ਪਹਿਨਣੇ।"

ਮੈਂ ਹਾਲੇ ਇਹ ਕੁਝ ਪੜ੍ਹ ਹੀ ਰਿਹਾ ਸਾਂ ਕਿ ਮੇਰੇ ਸਾਥੀ ਅਗੋਂ ਆਪਦਾ ਕੰਮ ਨੇਪਰੇ ਚਾੜ੍ਹ ਕੇ ਆ ਗਏ, ਕਹਿਣ ਲੱਗੇ, "ਛੱਡ ਯਾਰ, ਤੂੰ ਤਾਂ ਉਰਦੂ ਦੀ ਪੁਸਤਕ ਵਿਚ ਹੀ ਅਜੇ ਤਕ ਗੜੂੰਦ ਹੋਇਆ ਪਿਆ ਹੈਂ।"

ਮੇਰੀ ਜਿਵੇਂ ਜਾਗ ਖੁਲ ਗਈ। ਉਭੜ ਵਾਹੇ ਮੈਂ ਉਤਰ ਦਿੱਤਾ "ਮੈਨੂੰ ਤਾਂ ਇਹ ਪੁਸਤਕ ਕੁਰਾਨ ਸ਼ਰੀਫ਼ ਨਾਲੋਂ ਪਵਿੱਤਰ ਲਗ ਰਹੀ ਏ ਸੰਤ ਜੀ। ਜਿਸ ਵਿਚ ਮੀਆਂ ਮੁਹੰਮਦ ਲਤੀਫ਼ ਨੇ ਮੇਰੇ ਸਤਿਗੁਰੂ ਦੀ ਐਸੀ ਵਡਿਆਈ ਕੀਤੀ ਏ ਜੋ ਅਸੀਂ ਨਾਮਧਾਰੀ ਵੀ ਨਹੀਂ ਕਰ ਸਕਦੇ। ਕਾਸ਼ ਮੈਂ ਏਥੇ ਰਹਿ ਕੇ ਇਹਦੀ ਨਕਲ ਆਪਣੇ ਨਾਲ ਲੈਜਾ ਸਕਦਾ।" ਮੈਂ ਆਪਣੇ ਪੂਜਯ ਪਿਤਾ ਜੀ (ਸੰਤ ਕਰਤਾਰ ਸਿੰਘ ਜੀ ਲਾਲੇ ਪੁਰੀਏ) ਦਾ ਅੰਤਰ ਹਿਰਦਿਓਂ ਧੰਨਵਾਦ ਕਰਦਾ ਹਾਂ ਜਿੰਨ੍ਹਾਂ ਨੇ ਮੈਨੂੰ ਸਾਰੇ ਲੋਕਾਂ ਦੇ ਰੋਕਦਿਆਂ ਉਰਦੂ ਪੜ੍ਹਾ ਦਿਤਾ ਸੀ, ਕਿਉਂਕਿ ਓਦੋਂ ਨਾਮਧਾਰੀ ਆਪਣੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਵਿਚ ਪੜ੍ਹਾਣਾ ਇਕ ਗੁਨਾਹ ਵਰਗਾ ਸਮਝਦੇ ਸਨ।

ਮੈਨੂੰ ਯਾਦ ਆਇਆ ਇਕ ਵੇਰਾਂ ਮੈਂ ਸਕੂਲੋਂ ਆ ਰਿਹਾ ਸਾਂ। ਰਸਤੇ ਵਿਚ

ਨਾਮਧਾਰੀਆਂ ਦਾ ਇਕ ਜਥਾ ਮਿਲ ਪਿਆ। ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਮੈਂ ਸਰਕਾਰੀ ਸਕੂਲ ਪੜ੍ਹਦਾ ਹਾਂ ਤਾਂ ਉਹ ਮੇਰੇ ਨਾਲ ਹੀ ਸਾਡੇ ਘਰ ਆ ਗਏ। ਜਲ ਪਾਣੀ ਤੋਂ ਬਾਦ ਸੰਤ ਅਰੂੜ ਸਿੰਘ ਜੀ ਜੋ ਗੁਜਰਾਂਵਾਲੇ ਜ਼ਿਲ੍ਹੇ ਦੇ ਸੂਬੇ ਸਨ ਤੇ ਜਥੇ ਦੇ ਨਾਲ ਪਿੰਡਾਂ ਵਿਚ ਪਰਚਾਰ ਹਿਤ ਤੁਰੇ ਹੀ ਰਹਿੰਦੇ ਸਨ, ਇਹਨਾਂ ਦੇ ਜੀਵਨ ਬਾਰੇ ਬਹੁਤ ਕੁਝ ਲਿਖਣ ਜੋਗਾ ਹੈ ਪਰ ਇਹ ਫੇਰ ਕਦੇ ਲਿਖਾਂਗਾ।

ਸੂਬਾ ਜੀ ਨੇ ਮੇਰੇ ਪਿਤਾ ਜੀ ਨੂੰ ਉਲਾਮ੍ਹਾਂ ਦਿਤਾ, "ਬਈ ਕਰਤਾਰ ਸਿੰਘ ਜੀ ਜੇ ਤੁਸੀਂ ਹੀ ਬੱਚਿਆਂ ਨੂੰ ਅੰਗ੍ਰੇਜ਼ ਦੇ ਸਕੂਲ ਵਿਚ ਪੜ੍ਹਾਣ ਲਗ ਪਏ ਤਾਂ ਅਸੀਂ ਹੋਰ ਕਿਸੇ ਨੂੰ ਕੀ ਆਖਾਂਗੇ। ਤੁਸੀਂ ਸੰਤ ਤਰਨ ਸਿੰਘ ਵਹਿਮੀ ਦੇ ਸਾਕ ਸਬੰਧੀ ਹੋ। ਤੁਹਾਡਾ ਬੱਚਾ ਅੰਗ੍ਰੇਜ਼ੀ ਸਕੂਲ ਵਿਚ ਪੜ੍ਹ ਕੇ ਸਿੱਖ ਕਿਵੇਂ ਰਹਿ ਸਕੇਗਾ ਨਾਲੇ ਉਹ ਅੰਗਰੇਜ਼ ਜੋ ਸਾਡੇ ਪਿਆਰੇ ਪ੍ਰੀਤਮ ਨੂੰ ਸਮੁੰਦਰੋਂ ਪਾਰ ਲੈ ਗਿਆ ਏ ਉਹਦੇ ਸਕੂਲ ਵਿਚ ਅਸੀਂ ਬੱਚਿਆਂ ਨੂੰ ਪੜ੍ਹਾਈਏ, ਇਹ ਚੰਗੀ ਗਲ ਨਹੀਂ।"

ਮੇਰੇ ਪਿਤਾ ਜੀ ਅਜੇ ਕੁਝ ਆਖਣ ਹੀ ਲੱਗੇ ਸਨ ਕਿ ਕੋਲ ਬੈਠੇ ਸੰਤ ਨਿਹਾਲ ਸਿੰਘ ਜੀ (ਇਹ ਸੰਤ ਨਿਹਾਲ ਸਿੰਘ ਜੀ ਕਰਨੈਲ ਸਿੰਘ ਦੇ ਦਾਦਾ ਜੀ ਸਨ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਾਡੀ ਗਾਰਡਾਂ ਵਿਚੋਂ ਸੀ। ਗੁਰਦੇਵ ਸਿੰਘ ਮਦਾਰ ਦੇ ਨਾਲ ਸ੍ਰ: ਕਰਨੈਲ ਸਿੰਘ, ਸ੍ਰ: ਹਰਭਜਨ ਸਿੰਘ ਜੀ ਚੀਮਾ ਰਿਟਾਇਰਡ ਕਰਨਲ ਢੈਂਠਲ ਵਾਲਿਆਂ ਦਾ ਭਨੇਵਾਂ ਹੈ ਜੋ ਅਜ ਕਲ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਵਿਚ ਗਾਰਡਾਂ ਦੇ ਮੁਖੀ ਹਨ) ਘਰਜਾਖ ਵਾਲੇ ਬੋਲ ਪਏ, "ਸੂਬਾ ਜੀ ਏਸ ਕਾਕੇ ਨੂੰ ਪੜ੍ਹ ਲੈਣ ਦਿਓ ਖੌਰੇ ਕਿਤੇ ਕੰਮ ਆਵੇਗਾ।" ਤੇ ਆਪਣੇ ਸੁਭਾ ਅਨੁਸਾਰ ਗਲ ਹਾਸੇ ਵਿਚ ਪਾ ਦਿਤੀ। ਖੈਰ ਕਿਸੇ ਤਰ੍ਹਾਂ ਇਹ ਜਥਾ ਚਲਾ ਗਿਆ ਤੇ ਮੈਂ ਥੋੜਾ ਬਹੁਤ ਪੜ੍ਹ ਗਿਆ। ਮੈਂ ਅਹਿਸਾਨਮੰਦ ਹਾਂ ਸੰਤ ਨਿਹਾਲ ਸਿੰਘ ਜੀ ਦਾ ਜਿਨ੍ਹਾਂ ਦਾ ਕਿਹਾ ਸੂਬਾ ਜੀ ਮੋੜ ਨਹੀਂ ਸਕੇ। ਕਿਉਂਕਿ ਜੇ ਮੈਨੂੰ ਮੇਰੇ ਪਿਤਾ ਜੀ ਪੜ੍ਹਨੋਂ ਹਟਾ ਲੈਂਦੇ ਤਾਂ ਮੈਂ ਅੱਜ ਮੁਹੰਮਦ ਲਤੀਫ਼ ਦੀ ਉਰਦੂ ਲਿਖਤ ਕਿਵੇਂ ਪੜ੍ਹ ਸਕਦਾ। ਸੰਤ ਨਿਹਾਲ ਸਿੰਘ ਦੇ ਉਹ ਸ਼ਬਦ ਅਜ ਸਾਰਥਕ ਹੋ ਗਏ ਜਾਪਦੇ ਸਨ: "ਰਹਿਣ ਦਿਓ ਏਸ ਕਾਕੇ ਨੂੰ ਪੜ੍ਹ ਲੈਣ ਦਿਓ ਖੌਰੇ ਕਿਤੇ ਕੰਮ ਆਵੇਗਾ।"

ਹਾਂ ਤੇ ਮਜਬੂਰਨ ਮੈਂ ਆਪਣੇ ਸਾਥੀਆਂ ਸਮੇਤ ਲਾਇਬਰੇਰੀਓਂ ਬਾਹਰ ਆ ਗਿਆ। ਪਰ ਮਨ ਮੇਰਾ ਹਾਲੇ ਵੀ ਪੁਸਤਕ ਦੇ ਪੰਨੇ ਪੜ੍ਹੀ ਜਾ ਰਿਹਾ ਸੀ। ਸ਼ਿਮਲਿਓਂ ਚੱਲ ਕੇ ਅਸਾਂ ਚੰਡੀਗੜ੍ਹ ਆਉਣਾ ਸੀ। ਕਾਰ ਵਿਚ ਬੈਠਿਆਂ ਮੈਂ ਉਸੇ ਪੁਸਤਕ ਵਿਚ ਹੀ ਵਹਿ ਰਿਹਾ ਸਾਂ ਕਿ ਮੈਥੋਂ ਅੱਗੇ ਬੈਠੇ ਸ: ਨਾਹਰ ਸਿੰਘ ਜੀ ਨੇ ਆਖਿਆ, "ਕਾਕਾ ਕੀਹ ਸੋਚ ਰਿਹਾ ਹੈਂ।"

"ਜੀ ਅਜ ਮੈਂ ਜਿਹੜੀ ਮੁਹੰਮਦ ਲਤੀਫ਼ ਦੀ ਲਿਖੀ ਪੁਸਤਕ ਪੜ੍ਹਕੇ ਆਇਆਂ 'ਤਾਰੀਖੇ ਪੰਜਾਬ', ਉਸ ਨੇ ਮੈਨੂੰ ਬੜਾ ਕੁਝ ਸੋਚਣ ਤੇ ਮਜਬੂਰ ਕਰ ਦਿਤਾ ਹੈ।" ਮੈਂ ਉੱਤਰ ਦਿਤਾ।

ਹਾਂ ਕਾਕਾ ਜੀ (ਓਦੋਂ ਮੈਂ ਹਾਲੇ ਕਾਕਾ ਹੀ ਸਾਂ) ਮੁਹੰਮਦ ਲਤੀਫ਼ ਨੇ ਓਸ ਵਕਤ ਨਾਮਧਾਰੀਆਂ ਤੇ ਸਤਿਗੁਰੂ ਰਾਮ ਸਿੰਘ ਬਾਰੇ ਲਿਖਿਆ ਜਦੋਂ ਉਹਨਾਂ ਦਾ ਨਾਮ ਲੈਣਾਂ ਵੀ ਜ਼ੁਰਮ ਮੰਨਿਆ ਜਾਂਦਾ ਸੀ। ਮੈਂ ਉਸ ਪੁਸਤਕ ਦਾ ਹਵਾਲਾ ਆਪਣੀ ਪੁਸਤਕ "ਨਾਮਧਾਰੀ ਇਤਿਹਾਸ" ਵਿਚ ਦੇ ਰਿਹਾ ਹਾਂ।

"ਸਰਦਾਰ ਜੀ! ਕਮਾਲ ਕਰ ਦਿਤੀ ਏ ਓਸ ਖ਼ੁਦਾ ਦੇ ਬੰਦੇ ਨੇ, ਇਤਨਾ ਬੇ-ਬਾਕ ਤੇ ਸਪਸ਼ਟ ਸਾਡਾ ਆਪਣਾ ਆਦਮੀ ਸ਼ਾਇਦ ਨਾਂ ਲਿਖ ਸਕਦਾ।"

"ਇਹ ਗੱਲ ਨਹੀਂ ਅਮਰੀਕ ਸਿੰਘਾ ਲਿਖਣ ਵਾਲਿਆਂ ਲਿਖਿਆ ਹੀ ਹੈ, ਆਲਮ ਨਿਧਾਨ ਸਿੰਘ ਜੀ ਨੇ ਕ੍ਰਾਂਤੀਕਾਰੀ ਸਤਿਗੁਰੂ, ਇੰਦਰ ਸਿੰਘ ਚਕਰਵਰਤੀ ਨੇ ਬਹੁਤ ਜ਼ੋਰ ਵਾਰ ਲਿਖਿਆ ਹੈ। ਹੁਣ ਮੈਂ ਵੀ ਜੋ ਕੁਝ ਲਿਖ ਰਿਹਾ ਹਾਂ ਤੱਥਾਂ ਦੇ ਆਧਾਰ ਤੇ ਹੀ ਲਿਖ ਰਿਹਾ ਹਾਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਤੇ ਪ੍ਰੇਰਨਾ ਦੁਆਰਾ।"

ਸ: ਨਾਹਰ ਸਿੰਘ ਆਪਣੇ ਰੌਂ ਵਿਚ ਹੀ ਬੋਲੀ ਜਾ ਰਹੇ ਸਨ: "ਮੈਂ ਹੈਰਾਨ ਹੁੰਦਾ ਹਾਂ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਕਿਵੇਂ ਸਿਫ਼ਰ ਤੋਂ ਸਿੱਖੀ ਸਾਜਣੀ ਪਈ, ਸਿਆਸੀ ਮਸਲਾ ਤਾਂ ਅਲੱਗ ਬਾਤ ਏ। ਉਹਨਾਂ ਨੂੰ ਤਾਂ ਲੋਕਾਂ ਨੂੰ ਬੈਠਣ ਉੱਠਣ, ਸੌਣ ਜਾਗਣ ਦੇ ਸੁਧਰੇ ਹੋਏ ਢੰਗ ਦੱਸਣੇ ਪਏ। ਏਸ ਤਰ੍ਹਾਂ ਲਗਦਾ ਏ ਕਿ ਓਦੋਂ ਉਹਨਾਂ ਨੂੰ ਹੱਥ ਧੋਣ-ਨਹਾਉਣ ਦਾ ਵੀ ਪਤਾ ਨਹੀਂ ਸੀ, ਕਿਵੇਂ ਦਾਤਨ ਕਰਨੀ ਹੈ, ਕਿਵੇਂ ਚੁਲਾ ਕਰਨਾ ਹੈ। ਜੰਗਲ ਪਾਣੀ ਕਿਵੇਂ ਜਾਣਾ ਹੈ। ਕਦੋਂ ਇਸ਼ਨਾਨ ਕਰਨਾ ਹੈ? ਗਲ ਕੀਹ ਨਿੱਕੀ ਨਿੱਕੀ ਗੱਲ ਲੋਕਾਂ ਨੂੰ ਦੱਸਣੀ ਤੇ ਸਮਝਾਣੀ ਪਈ। ਮੈਂ ਤਾਂ ਕਹਿੰਨਾ ਹੋਰ ਕਿਸੇ ਵੀ ਗੁਰੂ ਸਾਹਿਬ ਨੂੰ ਆਪਣੀ ਸਿੱਖੀ ਸਾਜਣ ਲਈ ਏਨੀ ਮਿਹਨਤ ਨਹੀਂ ਕਰਨੀ ਪਈ, ਮੇਰਾ ਤਾਂ ਅੰਦਾਜ਼ਾ ਏ ਢਾਈ ਸਿੱਖ ਜਿਹੜੇ ਸਤਿਗੁਰੂ ਜੀ ਨੂੰ ਮਿਲੇ ਉਹ ਵੀ ਏਨੀ ਕਰੜੀ ਮਰਯਾਦਾ ਵਿਚ ਨਹੀਂ ਸਨ-

**ਅੰਗਰੇਜ ਬੜੇ ਚਲਾਕ ਸਨ। ਉਹਨਾਂ ਲੋਕਾਂ ਨੂੰ ਉਤੇਜਤ ਕਰਨ ਲਈ ਥਾਂ ਥਾਂ ਬੁੱਚੜਖਾਨੇ ਖੋਲ ਦਿੱਤੇ, ਤੇ ਸ਼ਰੇਆਮ ਗਊਆਂ ਕਤਲ ਕਰਵਾ ਕੇ ਲੋਕਾਂ ਦੀਆਂ ਧਾਰਮਕ ਭਾਵਨਾਵਾਂ ਨੂੰ ਭੜਕਾਇਆ ਜਿਸ ਤੋਂ ਪੰਜਾਬ ਦੇ ਲੋਕ ਭੜਕ ਉੱਠੇ ਤੇ ਗਊ ਕਾਤਲਾਂ ਨੂੰ ਮਾਰਨਾ ਸ਼ੁਰੂ ਕਰ ਦਿਤਾ। ਸ੍ਰੀ ਸਤਿਗੁਰੂ ਜੀ ਨੇ ਭੜਕੇ ਸਿੱਖਾਂ ਨੂੰ ਰੋਕਿਆ ਵੀ ਕਿ ਹਾਲੇ ਵਕਤ ਨਹੀਂ। ਜਦੋਂ ਆਇਆ ਮੈਂ ਦੱਸਾਂਗਾ ਪਰ ਖਾਲਸੇ ਜੋਸ਼ ਵਿਚ ਆ ਕੇ ਕਾਬੂ ਵਿਚ ਨਾ ਰਹੇ। ਅੰਮ੍ਰਿਤਸਰ, ਰਾਏਕੋਟ, ਮਲੇਰਕੋਟਲੇ ਭਾਰੀ ਗਿਣਤੀ ਵਿਚ ਬੁੱਚੜ ਮਾਰ ਮੁਕਾਏ।**

ਹੋਣੇ।"

ਗਲ ਲੰਮੀ ਹੁੰਦੀ ਵੇਖ ਮੈਂ ਨਾਹਰ ਸਿੰਘ ਜੀ ਨੂੰ ਪੁੱਛਿਆ, "ਸ੍ਰੀ ਸਤਿਗੁਰੂ ਜੀ ਨੇ ਜਿਹੜੀ ਮਰਯਾਦਾ ਰਾਇ ਸਿੰਘ ਹੱਥੀਂ ਨੰਦੇੜੋਂ ਮੰਗਵਾਈ ਸੀ ਮੇਰਾ ਖ਼ਿਆਲ ਏ ਉਹ ਵੀ ਮੋਟੀਆਂ ਮੋਟੀਆਂ ਗੱਲਾਂ ਹੋਣਗੀਆਂ। ਐਨੀ ਬਰੀਕੀ ਨਾਲ ਤਾਂ ਉਹਨਾਂ ਆਪ ਹੀ ਲੋਕਾਂ ਨੂੰ ਸਿੱਖਿਆ ਦਿੱਤੀ ਹੋਵੇਗੀ।"

"ਬਿਲਕੁਲ ਠੀਕ! ਫੌਜ ਵਿਚ ਰਹਿਣ ਕਰਕੇ ਉਹ ਅਨੁਸ਼ਾਸਨ ਦੇ ਪੱਕੇ ਧਾਰਨੀ ਸਨ ਤੇ ਦੂਜਿਆਂ ਨੂੰ ਵੀ ਏਸੇ ਕਰਕੇ ਹੀ ਨਿਯਮ ਬੱਧ ਜੀਵਨ ਜੀਣ ਦੀ ਸਿਖਿਆ ਦੇਂਦੇ ਸਨ।"

ਗੱਡੀ ਜਾ ਰਹੀ ਸੀ ਆਪਣੀ ਸਪੀਡ ਨਾਲ ਤੇ ਓਨੀ ਹੀ ਤੇਜ਼ ਗਤੀ ਨਾਲ ਸਾਡੀ ਵਾਰਤਾਲਾਪ ਚਲ ਰਹੀ ਸੀ। ਪਹਾੜੀਆਂ ਤੋਂ ਉਤਰਦੀ ਤੇ ਚੜ੍ਹਦੀ ਦੇ ਹੁਲਾਰੇ ਤਾਂ ਅਸੀਂ ਮਹਿਸੂਸ ਕਰ ਰਹੇ ਸਾਂ ਪਰ ਏਸ ਗਲੋਂ ਬੇਖ਼ਬਰ ਸਾਂ ਕਿ ਕਿੰਨਾ ਕੁ ਆ ਗਏ ਹਾਂ ਤੇ ਕਿੰਨਾ ਕੁ ਸਫਰ ਬਾਕੀ ਹੈ।

ਗਲ ਫੇਰ ਸ਼ੁਰੂ ਕਰਦਿਆਂ ਮੈਂ ਕਿਹਾ, "ਮੈਂ ਸੁਣਿਐ ਕਿ ਸ੍ਰੀ ਸਤਿਗੁਰੂ ਜੀ ਸਫਾਈ ਦੇ ਏਨੇ ਪਾਬੰਦ ਸਨ ਕਿ ਲੱਗੇ ਦਿਵਾਨ ਵਿਚ ਉਹ ਨਹੁੰ ਲਾਹੁਣ ਵਾਲੇ ਨੇਹਰਣੇ ਵਾਲੇ ਨੂੰ ਰਖਦੇ ਸਨ ਜੋ ਆਈ ਸੰਗਤ ਦੇ ਨਹੁੰ ਕੱਟਦਾ ਸੀ। ਜਿਸਦੇ ਦੰਦ ਗੰਦੇ ਹੁੰਦੇ ਉਹਨੂੰ ਕਰੜਾਈ ਨਾਲ ਦੰਦ ਸਾਫ਼ ਕਰਨ ਲਈ ਪੱਕੀ ਕੀਤੀ ਜਾਂਦੀ ਸੀ। ਗਿੱਲੇ ਕੇਸਾਂ ਨੂੰ ਬੰਨ੍ਹ ਲੈਣ ਤੋਂ ਵਰਜਦੇ ਸਨ ਤਾ ਕਿ ਸ਼ਾਕ (ਬਦਬੂ) ਨਾ ਆਵੇ।"

ਸ: ਨਾਹਰ ਸਿੰਘ ਜੀ ਨੇ ਮੇਰੀ ਗੱਲ ਦੀ ਪ੍ਰੋੜਤਾ ਕਰਦਿਆ ਕਿਹਾ, "ਹਾਂ, ਹਾਂ ਮੈਲੇ ਕਪੜਿਆਂ ਵਾਲਿਆਂ ਨੂੰ ਸੰਗਤ ਵਿਚੋਂ ਉਠਾਣ ਦੀ ਨੌਬਤ ਵੀ ਆ ਜਾਂਦੀ ਸੀ। ਸਣਕੇਸੀਂ ਨਹਾਉਣ ਦੀ ਪੂਰੀ ਹਿਦਾਇਤ ਸੀ ਤੇ ਏਸੇ ਲਈ ਸਵਾ ਪਹਿਰ ਰਾਤੀਂ ਉੱਠ ਕੇ ਇਸ਼ਨਾਨ ਕਰਨ ਦਾ ਹੁਕਮ ਸੀ ਤਾਂ ਕਿ ਸਵੇਰ ਹੋਣ ਤਕ ਬੰਦਾ ਤਿਆਰ ਬਰ ਤਿਆਰ ਹੋ ਕੇ ਆਪਣੇ ਕਾਰ ਵਿਹਾਰ ਲੱਗ ਸਕੇ। ਲੋਕਾਂ ਨੂੰ ਸਿੱਧਾ ਗੁਰਮੁਖੀ ਦਸਤਾਰਾ ਸਜਾਣ ਦਾ ਢੰਗ ਦੱਸਿਆ। ਇਹ ਵੀ ਦਸਿਆ ਕਿ ਕਛਹਿਰਾ ਗੋਡੇ ਦੀ ਚੱਪਣੀ ਤੋਂ ਦੋ ਉਂਗਲ ਉੱਚਾ ਤੇ ਕਛਹਿਰੇ ਦੀ ਬਰੀ ਤੋਂ ਦੋ ਉਂਗਲ ਉੱਚਾ ਕੁੜਤਾ ਹੋਣਾ ਚਾਹੀਦਾ ਹੈ। ਕੁੜਤੇ ਦੀ ਕਛਹਿਰੇ ਦੀ ਤੇ ਅਰੇਬ ਪਜਾਮੇ ਦੀ ਕਾਟ ਵੀ ਦੱਸਣੀ। ਉਨ ਦੀ ਮਾਲਾ ਬਨਾਓਣ ਦਾ ਢੰਗ ਵੀ ਤਾਂ ਉਹਨਾਂ ਦਾ ਆਪਣਾ ਹੀ ਹੈ। ਗੱਲ ਕੀ ਜੀਵਨ ਦਾ ਕੋਈ ਪੱਖ ਵੀ ਐਸਾ ਨਹੀਂ ਜਿਸ ਉਪਰ ਉਹਨਾਂ ਦੀ ਮਿਹਰ ਦੀ ਛਾਪ ਨਾ ਹੋਵੇ। ਹੁਣ ਕਿਰਪਾਨ ਦੀ ਲੋੜ ਨਾ ਦੱਸ ਕੇ ਛੋਟੀ ਕਿਰਪਾਨ ਤੇ ਖੰਡਾ ਕੰਘੇ ਨਾਲ ਰਖ ਕੇ ਕਕਾਰ ਪੂਰੇ ਕਰਨਾਂ ਦੱਸਿਆ। ਉੱਨ ਦੀ ਚਿਟੀ ਮਾਲਾ ਗਲ ਵਿਚ ਰੱਖਣ ਦਾ ਹੁਕਮ ਦਿੱਤਾ। ਕੀਹ ਦੱਸਾਂ ਅਮਰੀਕ ਸਿੰਘ ਏਸ ਉੱਨ ਦੀ ਮਾਲਾ ਦੇ ਇਕ ਸੌ ਅੱਠ ਮਣਕਿਆਂ ਨੇ ਤੋਪ ਦੇ ਗੋਲਿਆਂ ਦਾ ਕੰਮ ਕੀਤਾ ਜਿਨ੍ਹਾਂ ਨੇ ਵਿਸ਼ਾਲ ਅੰਗ੍ਰੇਜ਼ੀ ਰਾਜ ਨੂੰ ਭਾਰਤ ਵਿਚੋਂ ਹਿਲਾ ਕੇ ਰੱਖ ਦਿੱਤਾ।"

ਥੋੜੀ ਦੇਰ ਸਰਦਾਰ ਨਾਹਰ ਸਿੰਘ ਚੁੱਪ ਹੋ ਗਏ। ਮੈਂ ਇਹ ਵਾਰਤਾ ਲੜੀ ਟੁਟਦੀ ਵੇਖ ਕੇ ਫੇਰ ਗੱਲ ਸ਼ੁਰੂ ਕੀਤੀ, "ਸਰਦਾਰ ਜੀ! ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਰੇ ਸਮਾਜ ਦੇ ਹਰ ਪੱਖ ਨੂੰ ਸੁਧਾਰਨ ਦਾ ਵਡਾ ਪਲਾਨ ਕਿੱਥੇ ਬਹਿ ਕੇ ਬਣਾਇਆ ਹੋਵੇਗਾ? ਮੈਂ ਹੈਰਾਨ ਹਾਂ ਉਹਨਾਂ ਦੀ ਸੁਮਾਜ ਸੁਧਾਰਕ ਪਾਲਿਸੀ ਨੂੰ ਹਜ਼ਾਰਾਂ ਪੰਨੇ ਲਿਖ ਕੇ ਵੀ ਬਿਆਨ ਕਰਨਾ ਕਠਿਨ ਹੀ ਨਹੀਂ ਅਸੰਭਵ ਵੀ ਹੈ।"

"ਹੋਰ ਕੀ? ਏਸ ਸਮਾਜ ਸੁਧਾਰ ਵਿਚੋਂ ਹੀ ਉਹਨਾਂ ਦੀ ਸਿਆਸੀ ਸੂਝ ਦਾ ਪਤਾ ਲਗਦਾ ਹੈ। ਕੁੜੀ ਮਾਰ, ਨੜੀ ਮਾਰ, ਹਰ ਨਸ਼ੇ ਦਾ ਪਰਹੇਜ਼, ਵੱਟਾ ਕਰਨਾ, ਵਿਧਵਾ ਵਿਆਹ ਨੂੰ ਜਾਇਜ਼ ਕਰਾਰ ਦਿਤਾ। ਇਹਨਾਂ ਸਭ ਤੋਂ ਉਹਨਾਂ ਸਖ਼ਤੀ ਨਾਲ ਲੋਕਾਂ ਨੂੰ ਮਨ੍ਹਾ ਕੀਤਾ। ਪਰਾਇਆ ਹੱਕ ਖਾਣੋ ਵਰਜਿਆ"। ਸਰਦਾਰ ਜੀ ਭਾਵੁਕ ਹੋ ਗਏ ਸਨ ਤੇ ਲਗਾਤਾਰ ਕਹੀ ਜਾ ਰਹੇ ਸਨ ਜਿਵੇਂ ਕਿਸੇ ਵੱਡੇ ਇਕੱਠ ਵਿਚ ਭਾਸ਼ਨ ਦੇ ਰਹੇ ਹੋਣ।

"ਅਮਰੀਕ ਸਿੰਘ ਸਾਡੇ ਲੋਕਾਂ ਦੀ ਬਦਕਿਸਮਤੀ ਸਮਝੋ ਕਿ ਉਹਨਾਂ ਅੰਗਰੇਜ਼ਾਂ ਦੇ ਪਿੱਠੂ ਬਣ ਕੇ ਏਸ-ਲਹਿਰ ਅੱਗੇ ਰੋੜੇ ਅਟਕਾਏ। ਜੇ ਇਹ ਨਾਂ ਹੁੰਦਾ ਤਾਂ ਅਜ ਪੰਜਾਬ ਦਾ ਇਤਿਹਾਸ ਕੁਝ ਹੋਰ ਹੀ ਹੁੰਦਾ, ਪਰ......" ਸਰਦਾਰ ਜੀ ਨੇ ਇਕ ਲੰਮਾ ਹੌਕਾ ਲਿਆ, ਕਹਿਣ ਲੱਗੇ, "ਬੁਰਾ ਹੋਵੇ ਇਹਨਾਂ ਖ਼ੁਦਗਰਜ਼ ਤੇ ਲਾਲਚੀ ਲੋਕਾਂ ਦਾ ਜੋ ਆਪਣੀ ਵਕਤੀ ਐਸ਼ ਪ੍ਰਸਤੀ ਤੇ ਛੋਟੇ ਲਾਲਚਾਂ ਪਿੱਛੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਸਲ ਨਿਸ਼ਾਨੇ ਨੂੰ ਨਹੀਂ ਸਮਝ ਸਕੇ।"

ਗੱਡੀ ਇਕ ਉੱਬੜ ਖਾਬੜ ਰਸਤੇ ਤੋਂ ਲੰਘ ਰਹੀ ਸੀ, ਜਿਸ ਕਰਕੇ ਕੁਝ ਚਿਰ ਸਾਡੀ ਲੜੀ ਫੇਰ ਟੁੱਟ ਗਈ।

ਮੈਂ ਨਹੀਂ ਸਾਂ ਚਾਹੁੰਦਾ ਏਸ ਮੌਕੇ ਨੂੰ ਚੁੱਪ ਕਰਕੇ ਗਵਾਣਾ, ਸੋ ਮੈਂ ਗੱਲ ਫੇਰ ਸ਼ੁਰੂ ਕੀਤੀ, "ਸਰਦਾਰ ਜੀ ਸਤਿਗੁਰੂ ਜੀ ਦਾ ਉੱਚਾ ਆਚਰਨ ਤੇ ਉੱਚਾ ਨਿਸ਼ਾਨਾ ਹੀ ਸੀ ਜਿਸ ਨੇ ਓਸ ਵਕਤ ਦੇ ਪੰਜਾਬ ਦੇ ਲੋਕਾਂ ਨੂੰ ਆਪਣੇ ਮਗਰ ਲਾ ਲਿਆ। ਉਹਨਾਂ ਦਾ ਜੇ ਸਾਰਾ ਮਨਸੂਬਾ ਸਫਲ ਹੋ ਜਾਂਦਾ ਤਾਂ ਅਸੀਂ ਹੋਰ ਸੌ ਸਾਲ ਅੰਗਰੇਜ਼ ਦੇ ਗ਼ੁਲਾਮ ਨਾ ਰਹਿੰਦੇ।"

"ਬਿਲਕੁਲ ਠੀਕ, ਅੰਗਰੇਜ ਬੜੇ ਚਲਾਕ ਸਨ। ਉਹਨਾਂ ਲੋਕਾਂ ਨੂੰ ਉਤੇਜਤ ਕਰਨ ਲਈ ਥਾਂ ਥਾਂ ਬੁੱਚੜਖ਼ਾਨੇ ਖੋਲ ਦਿੱਤੇ, ਤੇ ਸ਼ਰੇਆਮ ਗਊਆਂ ਕਤਲ ਕਰਵਾ ਕੇ ਲੋਕਾਂ ਦੀਆਂ ਧਾਰਮਕ ਭਾਵਨਾਵਾਂ ਨੂੰ ਭੜਕਾਇਆ ਜਿਸ ਤੋਂ ਪੰਜਾਬ ਦੇ ਲੋਕ ਭੜਕ ਉੱਠੇ ਤੇ ਗਊ ਕਾਤਲਾਂ ਨੂੰ ਮਾਰਨਾ ਸ਼ੁਰੂ ਕਰ ਦਿਤਾ। ਸ੍ਰੀ ਸਤਿਗੁਰੂ ਜੀ ਨੇ ਭੜਕੇ ਸਿੱਖਾਂ ਨੂੰ ਰੋਕਿਆ ਵੀ ਕਿ ਹਾਲੇ ਵਕਤ ਨਹੀਂ। ਜਦੋਂ ਆਇਆ ਮੈਂ ਦੱਸਾਂਗਾ ਪਰ ਖਾਲਸੇ ਜੋਸ਼ ਵਿਚ ਆ ਕੇ ਕਾਬੂ ਵਿਚ ਨਾ ਰਹੇ। ਅੰਮ੍ਰਿਤਸਰ, ਰਾਏਕੋਟ, ਮਲੇਰਕੋਟਲੇ ਭਾਰੀ ਗਿਣਤੀ ਵਿਚ ਬੁੱਚੜ ਮਾਰ ਮੁਕਾਏ। ਦਰ ਅਸਲ ਬੁੱਚੜਾਂ ਨੂੰ ਮਾਰਨਾ ਅੰਗ੍ਰੇਜ਼ ਸਰਕਾਰ ਦੇ ਕਾਨੂੰਨ ਦੀ ਜਾਣ ਬੁਝ ਕੇ ਉਲੰਘਣਾ ਕਰਨੀ ਸੀ। ਜਿਸ ਨੂੰ ਨਾ ਬਰਦਾਸ਼ਤ ਕਰਦੇ ਹੋਏ ਬਹਾਦਰ ਨਾਮਧਾਰੀ ਫਾਂਸੀਆਂ ਤੇ ਚਾੜ੍ਹੇ ਗਏ, ਤੋਪਾਂ ਅੱਗੇ ਉੱਡਾਏ ਗਏ ਬਿਨਾਂ ਮੁਕਦਮਾ ਚਲਾਇਆ। ਸੂਰਮੇ ਸ਼ਹੀਦ ਤੋਪਾਂ ਦੇ ਸਾਹਮਣੇ ਖੜ੍ਹੇ ਹੋ ਕੇ ਤੂੰਬਾ ਤੂੰਬਾ ਹੋ ਕੇ ਉੱਡ ਗਏ। ਅਮਰੀਕ ਸਿੰਘ ਕਿਤੇ ਸੌਂ ਤਾਂ ਨਹੀਂ ਗਿਆ?" ਮੈਨੂੰ ਝੂਣ ਕੇ ਸਰਦਾਰ ਜੀ ਨੇ ਪੁੱਛਿਆ, "ਮੈਂ ਤਾਂ ਜਦੋਂ ਨਾਮਧਾਰੀ ਮਸਤਾਨਿਆਂ ਦੀ ਗੱਲ ਛੇੜ ਲੈਂਦਾਂ ਆਪ ਮਸਤਾਨਾਂ ਹੋ ਜਾਂਦਾ ਹਾਂ।"

"ਨਹੀਂ ਸਰਦਾਰ ਜੀ ਤੁਹਾਡੇ ਅਨਮੋਲ ਬਚਨ ਸੁਣਦਿਆਂ ਭਲਾ ਕੌਣ ਸੌਂ ਸਕਦਾ ਹੈ।"

"ਹਾਂ ਤੇ ਸੁਣ ਕਾਕਾ", ਸਰਦਾਰ ਜੀ ਨੇ ਫੇਰ ਇਤਿਹਾਸ ਦੀ ਲੜੀ ਜੋੜ ਦਿੱਤੀ।

"ਜਦੋਂ ਗੈਰਾਂ ਦੀ ਸਰਕਾਰ ਨੇ ਸਮਝਿਆ ਕਿ ਸ੍ਰੀ ਸਤਿਗੁਰੂ ਜੀ ਜੇ ਪੰਜਾਬ ਜਾਂ ਭਾਰਤ ਵਿਚ ਹੀ ਰਹੇ ਤਾਂ ਸਾਨੂੰ ਛੇਤੀ ਹੀ ਵਾਪਸ ਆਪਣੇ ਵਤਨ ਜਾਣਾ ਪਵੇਗਾ ਸੋ ਉਹਨਾਂ ਦੀ ਵਡਿੱਤਣ, ਸਿਆਸੀ ਸੂਝ-ਬੂਝ ਤੋਂ ਡਰਦਿਆਂ ਉਹਨਾਂ ਨੂੰ ਪਰਦੇਸ ਜਲਾਵਤਨ ਕਰ ਦਿੱਤਾ।"

"ਠੀਕ ਏ ਸਰਦਾਰ ਜੀ, ਪਰ ਕਈ ਲੇਖਕਾਂ ਨੇ ਲਿਖਿਆ ਹੈ ਕਿ ਮਲੇਰ ਕੋਟਲੇ ਸਿੰਘਾਂ ਨੂੰ ਤੋਪਾਂ ਨਾਲ ਬੰਨ੍ਹ ਕੇ ਉਡਾਇਆ ਗਿਆ," ਮੈਂ ਸਵਾਲ ਕੀਤਾ।

"ਛੱਡ ਯਾਰ ਇਹ ਸਭ ਝੂਠ ਏ। ਜੇ ਉਹ ਤੋਪਾਂ ਨਾਲ ਬੰਨ੍ਹ ਕੇ ਉਡਾਏ ਗਏ ਸਨ ਤਾਂ ਵਰਿਆਮ ਸਿੰਘ ਢੇਮਾਂ ਜੋੜ ਕੇ ਕੱਦ ਕਿਵੇਂ ਪੂਰਾ ਕਰਦਾ, ਬਿਸ਼ਨ ਸਿੰਘ ਕਾਵਨ ਦੀ ਦਾੜ੍ਹੀ ਕਿਵੇਂ ਜਾ ਫੜਦਾ, ਰਤਨ ਸਿੰਘ ਫਾਂਸੀ ਦੇ ਫੱਟੇ ਤੇ ਖਲੋ ਕੇ ਕਿਵੇਂ ਆਖਦਾ, "ਓਏ ਬਿੱਲਿਆ ਅਸੀਂ ਕਿਸੇ ਜੱਟੀ ਦੇ ਘਰ ਫੇਰ ਜੰਮ ਕੇ ਤੈਨੂੰ ਭਾਰਤ ਵਿਚੋ ਕੱਢ ਕੇ ਹੀ ਦਮ ਲਵਾਂਗੇ। ਅੰਮ੍ਰਿਤਸਰ ਵਾਲੇ ਸ਼ਹੀਦ ਹੱਥੀ ਫਾਂਸੀ ਗਲ ਪਾਉਂਦੇ ਨਹੀਂ ਸੁਣਿਆ। ਇਹ ਲੇਖਕ ਤਾਂ ਉਹ ਹੀ ਹਨ ਜੋ ਅੰਗਰੇਜ਼ਾਂ ਦੇ ਪੱਕੇ ਪਿੱਠੂ ਸਨ। ਤੇ ਸਰਕਾਰ ਪਾਸੋਂ ਉੱਚ ਪਦਵੀਆਂ ਤੇ ਜਾਗੀਰਾਂ ਲੈਂਦੇ ਸਨ ਇਤਿਹਾਸ ਨੂੰ ਵਿਗਾੜਨ ਬਦਲੇ।"

ਸਾਡੀਆਂ ਇਹਨਾਂ ਗੱਲਾਂ ਦਾ ਸਿਲਸਿਲਾ ਪਤਾ ਨਹੀਂ ਕਿੰਨਾਂ ਚਿਰ ਚਲਦਾ ਰਹਿੰਦਾ ਜੇ ਡਰਾਈਵਰ ਕੁੰਦਨ ਸਿੰਘ ਨਕਈ ਗੱਡੀ ਨੂੰ ਬਰੇਕ ਨਾਂ ਲਾ ਦੇਂਦਾ। ਅਸਾਂ ਵੇਖਿਆ ਕਿ ਅਸੀਂ ਸਾਰਾ ਚੰਡੀਗੜ੍ਹ ਲੰਘ ਕੇ ਸੰਤ ਮੰਗਲ ਸਿੰਘ ਜੀ ਦੇ ਘਰ ਅਗੇ ਖੜ੍ਹੇ ਸਾਂ। ਕੁੰਦਨ ਸਿੰਘ ਹੁਰੀਂ ਕਹਿ ਰਹੇ ਸਨ, "ਸਰਦਾਰ ਜੀ ਤੁਸਾਂ ਤੇ ਅਜ ਕਈ ਭੁਲੇਖੇ ਮੇਰੇ ਵੀ ਦੂਰ ਕਰ ਦਿਤੇ ਹਨ।

ਸੰਤਾਂ ਦੇ ਸਪੁੱਤਰਾਂ ਹਰਵਿੰਦਰ ਸਿੰਘ, ਹਰਭਜਨ ਸਿੰਘ ਸਲੂਜਾ ਨੇ ਸਾਡਾ ਸੁਆਗਤ ਕੀਤਾ। ਜੋ ਅਜੇ ਬਹੁਤ ਛੋਟੇ ਬੱਚੇ ਸਨ। ਅਜ ਕਲ ਤਾਂ ਉਹ ਕਾਰਾਂ ਦੇ ਵੱਡੇ ਵ੍ਯਪਾਰੀ ਬਣ ਚੁਕੇ ਹਨ, ਸੰਤ ਮੰਗਲ ਸਿੰਘ ਹੁਰੀਂ ਸਵਰਗ ਸਧਾਰ ਚੁਕੇ ਹਨ। ਪਰ ਉਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਸੰਗਤ ਤੇ ਓਸੇ ਤਰ੍ਹਾਂ ਆਸਥਾ ਰਖਦੇ ਹਨ ਜਿਵੇਂ ਸੰਤ ਮੰਗਲ ਸਿੰਘ ਜੀ। ਚੰਡੀਗੜ੍ਹ ਦਾ ਵਿਸ਼ਾਲ ਗੁਰਦੁਆਰਾ ਸੰਤ ਮੰਗਲ ਸਿੰਘ ਹੁਰਾਂ ਦੀ ਹੀ ਦੇਣ ਹੈ ਸੰਗਤ ਨੂੰ।■

# ਕੂਕਾ ਅੰਦੋਲਨ-ਸਮਕਾਲੀ ਇਤਿਹਾਸ ਅਤੇ ਉੱਤਰ ਕਾਲੀ ਲਹਿਰਾਂ ਦੇ ਪਰਸੰਗ ਵਿਚ

✍ ਸੁਵਰਨ ਸਿੰਘ ਵਿਰਕ

***ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੀਆਂ ਸਰਗਰਮੀਆਂ ਲਈ ਪੰਦਰਾਂ ਵਰ੍ਹੇ ਤੋਂ ਵੀ ਘੱਟ ਦਾ ਸਮਾਂ ਪੰਜਾਬ ਵਿਚ ਮਿਲਿਆ ਪਰ ਇਸ ਸਮੇਂ ਵਿਚ ਜਿਸ ਹਿੰਮਤ, ਲਗਨ, ਉਤਸ਼ਾਹ ਅਤੇ ਆਪਾ ਵਾਰੂ ਭਾਵਨਾ ਨਾਲ ਉਹਨਾਂ ਦੇ ਪੈਰੋਕਾਰਾਂ ਨੇ ਇਸ ਅੰਦੋਲਨ ਵਿਚ ਹਿੱਸਾ ਲਿਆ, ਇਸ ਵਜ੍ਹਾ ਕਰਕੇ ਭਾਰਤ ਦੇ ਕੌਮੀ ਮੁਕਤੀ ਦੇ ਅੰਦੋਲਨ ਵਿਚ ਨਾ ਸਿਰਫ ਉਹ ਆਪਣਾ ਮਹੱਤਵਪੂਰਨ ਸਥਾਨ ਹੀ ਸੁਨਿਸ਼ਚਿਤ ਕਰ ਗਏ, ਸਗੋਂ ਪੰਜਾਬ ਅਤੇ ਇਸ ਖਿੱਤੇ ਦੇ ਆਸ ਪਾਸ ਦੇ ਖੇਤਰ ਵਿਚ ਦੇਸ-ਆਜ਼ਾਦੀ ਲਈ ਚੱਲਣ ਵਾਲੀਆਂ ਸਾਰੀਆਂ ਹੀ ਲਹਿਰਾਂ ਨੂੰ ਉਹ ਇਕ ਜਾਂ ਦੂਜੇ ਰੂਪ ਵਿਚ ਪ੍ਰਭਾਵਿਤ ਕਰਦੇ ਰਹੇ ਹਨ।***

ਪ੍ਰਸਿੱਧ ਇਤਿਹਾਸ ਲੇਖਕ ਪੰਡਿਤ ਸੁੰਦਰ ਲਾਲ ਆਪਣੀ ਬਹੁ ਚਰਚਿਤ ਪੁਸਤਕ, 'ਭਾਰਤ ਮੇਂ ਅੰਗ੍ਰੇਜ਼ੀ ਰਾਜ' ਵਿਚ ਇਸ ਗੱਲ ਦਾ ਬੜੀ ਬਰੀਕੀ ਨਾਲ ਖੁਲਾਸਾ ਕਰਦੇ ਹਨ ਕਿ ਅੰਗ੍ਰੇਜ਼ਾਂ ਨੇ ਹਿੰਦੁਸਤਾਨ ਉਤੇ ਆਪਣਾ ਸਾਮਰਾਜ ਕਿਵੇਂ ਸਥਾਪਿਤ ਕੀਤਾ। ਛਲ, ਕਪਟ, ਧੋਖਾ, ਵਾਦਾਸ਼ਿਕਨੀ, ਝੂਠ, ਹੇਰਾਫੇਰੀ, ਲੋਭ, ਸਾਮ, ਦਾਮ, ਦੰਡ ਆਦਿ ਜਿਹੜੀ ਵੀ ਤਰਕੀਬ ਜਿੱਥੇ ਕੰਮ ਆਈ, ਵਰਤੀ। ਇਕ ਦੇਸ਼ ਨੂੰ ਦੂਜੇ ਦੇਸ਼ ਦੇ ਖਿਲਾਫ ਇਕ ਰਿਆਸਤ ਨੂੰ ਦੂਜੀ ਰਿਆਸਤ ਦੇ ਖ਼ਿਲਾਫ ਅਤੇ ਇਕ ਫਿਰਕੇ ਨੂੰ ਦੂਜੇ ਫਿਰਕੇ ਦੇ ਵਿਰੁਧ ਉਕਸਾਇਆ ਅਤੇ ਵਰਤਿਆ। ਸਿੰਧ ਦੇ ਸਬੰਧ ਵਿਚ ਪੰਡਿਤ ਜੀ ਲਿਖਦੇ ਹਨ: "ਅਤੇ ਇਸੇ ਦਾ ਨਾਂ ਅੰਗ੍ਰੇਜ਼ਾਂ ਦੀ ਈਮਾਨਾਰੀ ਹੈ......ਸਭ ਤੋਂ ਪਹਿਲਾਂ ਅੰਗ੍ਰੇਜ਼ਾਂ ਨੇ ਆਪਣੇ ਵਾਅਦੇ ਤੋੜੇ। ਓਹਨਾਂ ਨੇ ਸਿੰਧ ਦੇ ਅਮੀਰਾਂ ਨੂੰ ਸਿਖਾ ਦਿਤਾ ਕਿ ਸੰਧੀਆਂ ਦਾ ਪਾਲਣ ਸਿਰਫ ਉਸ ਸਮੇਂ ਤਕ ਕੀਤਾ ਜਾਣਾ ਚਾਹੀਦਾ ਹੈ ਜਿੰਨੇ ਚਿਰ ਤੱਕ ਉਹਨਾਂ ਦਾ ਪਾਲਣ ਕਰਨ ਵਿਚ ਫਾਇਦਾ ਹੋਵੇ।......ਬਘਿਆੜ ਅਤੇ ਲੇਲੇ ਦੇ ਕਿੱਸੇ ਵਿਚ ਲੇਲੇ ਨੂੰ ਖਾ ਜਾਣ ਲਈ ਬਘਿਆੜ ਨੇ ਜਿਹੜੇ ਬਹਾਨੇ ਘੜੇ, ਉਹ ਉਹਨਾਂ ਬਹਾਨਿਆਂ ਤੋਂ ਜ਼ਿਆਦਾ ਚਤੁਰਾਈ ਵਾਲੇ ਨਹੀਂ ਸਨ ਜਿਹਨਾਂ ਨੂੰ ਅੰਗ੍ਰੇਜ਼ ਸਰਕਾਰ ਨੇ, ਅਮੀਰਾਂ ਨਾਲ ਆਪਣੇ ਸਾਰੇ ਵਿਹਾਰ ਵਿਚ ਵਰਤਿਆ।" [1] (ਇਤਿਹਾਸ ਲੇਖਕ ਸਰ ਜਾਨ)

ਇਸੇ ਪੋਥੀ ਵਿਚ ਅੱਗੇ ਚੱਲ ਕੇ ਪੰਡਿਤ ਜੀ ਲਿਖਦੇ ਹਨ: "ਲਾਹੌਰ ਦਰਬਾਰ ਨੇ ਸੰਧੀ ਦਾ ਅਥਵਾ ਆਪਣੇ ਵਾਇਦਿਆਂ ਦਾ ਕਦੀ ਵੀ ਉਲੰਘਣ ਨਹੀਂ ਕੀਤਾ ਅਤੇ ਲਾਰਡ ਡਲਹੌਜੀ ਦੁਆਰਾ ਨਾਬਾਲਗ ਮਹਾਰਾਜਾ ਦਲੀਪ ਸਿੰਘ ਦਾ ਰਾਜ ਖੋਹ ਕੇ ਆਪਣੇ ਰਾਜ ਵਿਚ ਮਿਲਾ ਲੈਣਾ, ਇਕ ਜ਼ਬਰਦਸਤ ਸਿਆਸੀ ਬੇਨਿਆਈਂ ਸੀ। ਪ੍ਰੰਤੂ ਰਾਜਨੀਤੀ ਵਿਚ ਅਤੇ ਖਾਸ ਕਰ ਪੱਛਮੀ ਰਾਜਨੀਤੀ ਵਿਚ ਇਸ ਤਰ੍ਹਾਂ ਦੇ ਨਿਆਂ ਅਤੇ ਬੇਨਿਆਂ ਵਲ ਵਿਚਾਰਾਂ ਲਈ ਸ਼ਾਇਦ ਕੋਈ ਥਾਂ ਨਹੀਂ।" [2]

ਇਸ ਤਰ੍ਹਾਂ 29 ਮਾਰਚ 1849 ਈ. ਨੂੰ ਪ੍ਰਭੂਸੱਤਾ ਸੰਪਨ ਪੰਜਾਬੀ ਰਾਜ ਉਤੇ ਅੰਗ੍ਰੇਜ਼ ਬਸਤੀਵਾਦੀਆਂ ਦਾ ਕਬਜ਼ਾ ਹੋ ਗਿਆ। ਇਸੇ ਸਾਲ ਵਿਚ ਹੀ ਅੰਗ੍ਰੇਜ਼ਾਂ ਨੇ ਰਾਵਲਪਿੰਡੀ ਵਿਖੇ ਜਦੋਂ ਇਕ ਦਰਬਾਰ ਲਾ ਕੇ ਸਿੱਖ ਸੈਨਾ ਭੰਗ ਕਰਨ ਦਾ ਐਲਾਨ ਕਰਕੇ, ਸਿੱਖ ਫੌਜੀਆਂ ਨੂੰ ਬੇਹਥਿਆਰੇ ਕਰ ਦਿੱਤਾ ਤਾਂ ਲੁਧਿਆਣਾ ਜ਼ਿਲ੍ਹਾ ਦੇ ਉੱਚੀ ਰੱਬੋਂ ਪਿੰਡ ਨਿਵਾਸੀ ਇਕ ਸੈਨਿਕ ਭਾਈ ਮਹਾਰਾਜ ਸਿੰਘ ਨੇ ਆਪਣੇ ਕੁਝ ਕੁ ਸਾਥੀਆਂ ਸਮੇਤ ਸ਼ਸਤਰ ਜਮ੍ਹਾਂ ਕਰਵਾਉਣ ਤੋਂ ਇਨਕਾਰ ਕਰ ਦਿਤਾ ਅਤੇ ਸਿੱਖ ਸੈਨਾਂ ਦੇ ਸੁਤੰਤਰ ਸੈਨਕਾਂ ਜਿਉਂ ਹੀ, ਕੁਝ ਸਮਾਂ ਪੰਜਾਬ ਵਿਚ ਵਿਦ੍ਰੋਹ ਦੀ ਜੁਆਲਾ ਨੂੰ ਪ੍ਰਚੰਡ ਕਰਦਿਆਂ ਹੋਇਆਂ

ਵਿਚਰਨਾ ਜਾਰੀ ਰੱਖਿਆ। ਇਹ ਭਾਈ ਮਹਾਰਾਜ ਸਿੰਘ ਨੌਰੰਗਾਬਾਦ ਵਾਲੇ ਮਹਾਂਪੁਰਖ ਭਾਈ ਬੀਰ ਸਿੰਘ ਜੀ ਦੀ ਗੱਦੀ ਦੇ ਅਨੁਆਈ ਸਨ ਜਿਹਨਾਂ ਨੂੰ ਭੂਤਰੀ ਸਿੱਖਾ-ਸ਼ਾਹੀ ਨੇ ਕਵੀ ਸ਼ਾਹ ਮੁਹੰਮਦ ਦੇ ਸ਼ਬਦਾਂ ਵਿਚ :

ਵੀਰ ਸਿੰਘ ਨੂੰ ਮਾਰਿਆ ਡਾਹ ਤੋਪਾਂ
ਨਹੀਂ ਛੱਡਿਆ ਸਾਧੂ ਤੇ ਸੰਤ ਮੀਆਂ।

ਆਪਣੀ ਗ੍ਰਿਫਤਾਰੀ ਤੋਂ ਬਾਦ ਭਾਈ ਮਹਾਰਾਜ ਸਿੰਘ ਨੂੰ ਸਰਕਾਰ ਅੰਗ੍ਰੇਜ਼ੀ ਨੇ ਸਿੰਘਾਪੁਰ ਜਲਾਵਤਨ ਕਰ ਕੇ ਭੇਜ ਦਿਤਾ ਜਿਥੇ 5 ਜੁਲਾਈ 1856 ਨੂੰ ਉਹਨਾਂ ਦਾ ਦੇਹਾਂਤ ਹੋ ਗਿਆ। ਸਤਿਗੁਰੂ ਰਾਮ ਸਿੰਘ ਜੀ ਜੋ ਸਰਕਾਰ ਪ੍ਰਸਤ ਮਲੇਛ ਖਾਲਸੇ ਦੀਆਂ ਸਾਜਿਸ਼ਾਂ ਦਾ ਸ਼ਿਕਾਰ ਵੀ ਹੋਏ ਅਤੇ ਅੰਗ੍ਰੇਜ਼ਾਂ ਦੁਆਰਾ ਦੇਸ ਬਦਰ ਕਰਕੇ ਪਹਿਲੋਂ ਰੰਗੂਨ ਅਤੇ ਫਿਰ ਮਰਗੋਈ ਟਾਪੂ ਵਿਚ ਭੇਜੇ ਗਏ, ਆਪਣੇ ਆਪ ਨੂੰ ਇਸੇ ਦੇਸ਼ ਭਗਤ ਪਰੰਪਰਾ ਨਾਲ ਇਉਂ ਜੋੜਦੇ ਹਨ:

"ਐਸਾ ਪ੍ਰਮੇਸਰ ਦਾ ਭਾਣਾ ਵਰਤਿਆ, ਰਾਜੇ ਰਈਅਤਿ, ਭੇਖ ਹੋਰ ਲੋਕ ਸਭੇ ਮਾਰ ਮਾਰ ਕਰਦੇ ਹੈ, ਅਰੁ ਬਹੁਤ ਨਿੰਦਾ ਸੁਣਦੇ ਹਾਂ ਹੋਇ ਰਹੀ ਹੈ।....ਅਗੇ ਆਪਣੇ ਖਾਲਸੇ ਵਿਚ ਤਾ ਏਹ ਵਰਤਾਰਾ ਵਰਤ ਗਿਆ ਅਜਕਲ ਕੇ ਸਮੇ ਮੈ। ਪਹਿਲਾ ਸਿਖਾਂ ਦੀ ਕਿਰਪਾ ਬੀਰ ਸਿੰਘ ਤੇ ਹੋਈ, ਫੇਰ ਮਹਾਰਾਜ ਸਿੰਘ ਤੇ ਹੋਈ। ਹੁਣ ਮੇਰੇ ਉਤੇ ਸਿਖਾ ਕੀ ਕਿਰਪਾ ਹੋਈ।" (3)

12 ਅਪ੍ਰੈਲ 1857 ਈ: ਨੂੰ ਨਾਮਧਾਰੀ ਸੰਤ ਖਾਲਸਾ ਦੀ ਸ੍ਰੀ ਭੈਣੀ ਸਾਹਿਬ ਵਿਖੇ ਸਾਜਨਾ ਕਰਕੇ ਸਤਿਗੁਰੂ ਜੀ ਨੇ ਬਸਤੀਵਾਦੀ ਸਰਕਾਰ ਵਿਰੁੱਧ, ਕੌਮੀ ਸੁਤੰਤਰਤਾ ਦਾ ਪ੍ਰਤੀਕ ਸਫੈਦ ਧਵਜ ਲਹਿਰਾ ਕੇ, ਦੇਸ਼ ਆਜ਼ਾਦੀ ਦਾ ਸਿੰਘ-ਨਾਦ ਹੀ ਤਾਂ ਫੂਕਿਆ ਸੀ। ਇਸ ਇਤਿਹਾਸਕ ਦਿਵਸ ਨੂੰ ਬੀਤਿਆਂ ਅਜੇ ਇਕ ਮਹੀਨਾ ਵੀ ਨਹੀਂ ਸੀ ਹੋਇਆ ਕਿ 10 ਮਈ 1857 ਈ. ਨੂੰ ਮੇਰਠ ਦੀ ਫ਼ੌਜੀ ਛਾਉਣੀ ਦੇ ਦੇਸੀ ਸਿਪਾਹੀਆਂ ਨੇ ਬਗਾਵਤ ਕਰ ਦਿਤੀ ਅਤੇ ਅੰਗ੍ਰੇਜ਼ੀ ਫੌਜ ਅਤੇ ਪ੍ਰਸ਼ਾਸਨਿਕ ਅਧਿਕਾਰੀਆਂ ਦਾ ਕਤਲਾਮ ਸ਼ੁਰੂ ਕਰ ਦਿਤਾ। ਇਸ ਵਿਦਰੋਹ ਦੀ ਵਿਸਤ੍ਰਿਤ ਯੋਜਨਾ ਤਾਂ 31 ਮਈ ਤੋਂ ਸ਼ੁਰੂਆਤ ਕਰਨ ਦੀ ਸੀ ਪਰ ਬੈਰਕਪੁਰ ਵਿਚ ਗਾਂ ਸੂਰ ਦੀ ਚਰਬੀ ਮਿਲੇ ਕਾਰਤੂਸ ਵਰਤਣ ਤੋਂ ਇਨਕਾਰ ਕਰਨ ਤੇ ਹੋਏ ਝਗੜੇ ਵਿਚ ਮੰਗਲ ਪਾਂਡੇ ਨਾਂ ਦੇ ਇਕ ਸਿਪਾਹੀ ਨੇ ਬਗਾਵਤ ਕਰਕੇ ਕੁਝ ਅੰਗ੍ਰੇਜ਼ ਅਧਿਕਾਰੀ ਕਤਲ ਕਰ ਦਿਤੇ ਸਨ। ਉਸਨੂੰ 8 ਅਪ੍ਰੈਲ ਨੂੰ ਫਾਂਸੀ ਦੇ ਦਿਤੀ ਗਈ। ਬਾਅਦ ਵਿਚ ਕੁਝ ਹੋਰ ਸਿਪਾਹੀਆਂ ਨੂੰ ਮੇਰਠ ਛਾਉਣੀ ਵਿਚ ਫਿਰ ਇਹ ਕਾਰਤੂਸ ਦੰਦਾਂ ਨਾਲ ਕੱਟਣ ਲਈ ਕਿਹਾ। ਇਨਕਾਰ ਕਰਨ ਤੇ ਉਹਨਾਂ ਨੂੰ ਦਸ ਦਸ ਸਾਲ ਦੀ ਕਠੋਰ ਕੈਦ ਦੀ ਸਜ਼ਾ, ਕੋਰਟ ਮਾਰਸ਼ਲ ਕਰਕੇ ਸੁਣਾ ਕੇ ਜਿਹਲ ਵਿਚ ਸੁਟ ਦਿਤਾ। ਉਸ ਦਿਨ ਸ਼ਾਮ ਨੂੰ ਜਦੋਂ ਬਾਕੀ ਸਿਪਾਹੀ ਬਾਜ਼ਾਰ ਘੁੰਮਣ ਲਈ ਗਏ ਤਾਂ ਮੇਰਠ ਦੀਆਂ ਔਰਤਾਂ ਨੇ ਉਹਨਾਂ ਨੂੰ ਲਾਅਨਤਾਂ ਪਾਈਆਂ ਕਿ ਤੁਹਾਡੇ ਭਾਈ ਤਾਂ ਜਿਹਲਾਂ ਵਿਚ ਬੰਦ ਹਨ ਤੁਸੀਂ ਬਾਜ਼ਾਰ ਵਿਚ ਮੱਖੀਆਂ ਮਾਰ ਰਹੇ ਹੋ। ਤੁਹਾਡੇ ਜਿਊਣ ਤੇ ਧਿੱਕਾਰ ਹੈ।"(4) ਇਸ ਤਰ੍ਹਾਂ ਵਿਦਰੋਹ ਪੂਰੀ ਤਿਆਰੀ ਹੋਣ ਤੋਂ ਪਹਿਲਾਂ ਪਹਿਲਾਂ ਆਪ ਮੁਹਾਰੇ ਅਰੰਭ ਹੋ ਗਿਆ। ਇਸ ਘਟਨਾ ਦੀ ਨਾਮਧਾਰੀ ਇਤਿਹਾਸ ਨਾਲ ਜੇ ਤੁਲਨਾ ਕੀਤੀ ਜਾਵੇ ਤਾਂ ਪਤਾ ਚਲਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੂਬਿਆਂ ਨੇ ਵੀ ਮਾਰਚ ਅਪ੍ਰੈਲ 1872 ਈ. ਨੂੰ ਵਿਆਪਕ ਸਤਰ ਤੇ ਸਾਰੇ ਪੰਜਾਬ ਅਤੇ ਦੇਸੀ ਰਿਆਸਤਾਂ ਵਿਚ ਵੀ ਵਿਦ੍ਰੋਹਾਤਮਕ ਕਾਰਵਾਈਆਂ ਅਰੰਭ ਕਰਕੇ ਸਰਕਾਰ ਅੰਗ੍ਰੇਜ਼ੀ ਦਾ ਬਿਸਤਰਾ ਗੋਲ ਕਰ ਦੇਣਾ ਸੀ ਪਰ ਨਾਮਧਾਰੀ ਮਸਤਾਨਿਆਂ ਦੁਆਰਾ ਮਲੇਰ ਕੋਟਲੇ ਤੇ ਹਮਲੇ ਦੀ ਘਟਨਾ ਨੇ ਇਸ ਵਿਉਂਤ ਦਾ ਲੱਕ ਤੋੜ ਦਿਤਾ ਅਤੇ ਸਰਕਾਰ ਨੇ ਤੁਰੰਤ ਚੌਕਸ ਹੋ ਕੇ ਸੁਰੱਖਿਆਤਮਕ ਉਪਾਅ ਕਰ ਲਏ ਅਤੇ ਪੰਜਾਬ ਭਰ ਵਿਚ ਚੌਕਸੀ ਕੂਕਿਆਂ ਦੀ ਕਿਸੇ ਸੰਭਾਵਿਤ ਕਾਰਵਾਈ ਨੂੰ ਰੋਕਣ ਲਈ ਲੰਮੇਂ ਸਮੇਂ ਤੱਕ ਜਾਰੀ ਰੱਖੀ।

ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੀਆਂ ਸਰਗਰਮੀਆਂ ਲਈ ਪੰਦਰਾਂ ਵਰ੍ਹੇ ਤੋਂ ਵੀ ਘੱਟ ਦਾ ਸਮਾਂ ਪੰਜਾਬ ਵਿਚ ਮਿਲਿਆ ਪਰ ਇਸ ਸਮੇਂ ਵਿਚ ਜਿਸ ਹਿੰਮਤ, ਲਗਨ, ਉਤਸ਼ਾਹ ਅਤੇ ਆਪਾ ਵਾਰੂ ਭਾਵਨਾ ਨਾਲ ਉਹਨਾਂ ਦੇ ਪੈਰੋਕਾਰਾਂ ਨੇ ਇਸ ਅੰਦੋਲਨ ਵਿਚ ਹਿੱਸਾ ਲਿਆ, ਇਸ ਵਜ੍ਹਾ ਕਰਕੇ ਭਾਰਤ ਦੇ ਕੌਮੀ ਮੁਕਤੀ ਦੇ ਅੰਦੋਲਨ ਵਿਚ ਨਾ ਸਿਰਫ ਉਹ ਆਪਣਾ ਮਹੱਤਵਪੂਰਨ ਸਥਾਨ ਹੀ ਸੁਨਿਸ਼ਚਿਤ ਕਰ ਗਏ, ਸਗੋਂ ਪੰਜਾਬ ਅਤੇ ਇਸ ਖਿੱਤੇ ਦੇ ਆਸ ਪਾਸ ਦੇ ਖੇਤਰ ਵਿਚ ਦੇਸ-ਆਜ਼ਾਦੀ ਲਈ ਚੱਲਣ ਵਾਲੀਆਂ ਸਾਰੀਆਂ ਹੀ ਲਹਿਰਾਂ ਨੂੰ ਉਹ ਇਕ ਜਾਂ ਦੂਜੇ ਰੂਪ ਵਿਚ ਪ੍ਰਭਾਵਿਤ ਕਰਦੇ ਰਹੇ ਹਨ।

ਸਤਿਗੁਰੂ ਰਾਮ ਸਿੰਘ ਜੀ ਆਪ ਲਾਹੌਰ ਦਰਬਾਰ ਦੇ ਸੈਨਿਕ ਰਹਿ ਚੁੱਕੇ ਸਨ ਤੇ 1857 ਈ. ਦੇ ਪ੍ਰਥਮ ਸੁਤੰਤਰਤਾ ਸੰਗਰਾਮ ਦੇ ਜਿਸਨੂੰ 'ਸਿਪਾਹੀ ਵਿਦ੍ਰੋਹ' ਦਾ ਨਾਮ ਹਾਕਮਾਂ ਵਲੋਂ ਦਿਤਾ ਗਿਆ ਸੀ, ਇਸ ਦੇ ਉੱਭਰਨ

ਅਤੇ ਵਿਘਟਨ ਦੇ ਕਾਰਨਾਂ ਦਾ ਆਪ ਨੇ ਗਹਿਨ ਅਵਲੋਕਨ ਕੀਤਾ। ਇਹ ਵੀ ਧਿਆਨਯੋਗ ਤੱਥ ਹਨ ਕਿ ਸਤਿਗੁਰੂ ਜੀ ਦੇ ਬਹੁਤ ਸਾਰੇ ਨਿਕਟਵਰਤੀ ਸੂਬੇ ਇਕ ਜਾਂ ਦੂਜੇ ਸਮੇਂ ਸੈਨਾ ਜਾਂ ਪੁਲਿਸ ਨਾਲ ਸਬੰਧਿਤ ਰਹੇ ਸਨ। ਸੂਬਾ ਕਾਹਨ ਸਿੰਘ ਨਿਹੰਗ ਸਿੱਖ ਸੈਨਾ ਵਿਚ ਹਵਾਲਦਾਰ ਸੀ ਅਤੇ ਬ੍ਰਿਗੇਡ ਮੇਜਰ ਮੈਕਸਨ ਨਾਲ ਡਿਊਟੀ ਦਿੰਦਾ ਰਿਹਾ ਸੀ।

ਉਹ ਪੰਜਾਬ ਪੁਲਿਸ ਵਿਚ ਵਿਸ਼ੇਸ਼ ਕਰ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਕੂਕਾ ਪਰਚਾਰ ਕਰਕੇ ਉਹਨਾਂ ਨੂੰ ਕੂਕੇ ਬਣਾਉਂਦਾ ਰਿਹਾ ਸੀ। (5)

ਗੁਜਰਾਂਵਾਲਾ, ਸਿਆਲਕੋਟ ਆਦਿ ਜਿਲ੍ਹਿਆਂ ਅਤੇ ਰਿਆਸਤ ਜੰਮੂ ਵਿਚ ਕੂਕਾ ਸਰਗਰਮੀਆਂ ਲਈ ਯਤਨਸ਼ੀਲ ਰਹਿਣ ਵਾਲੇ ਸੂਬਾ ਬ੍ਰਹਮਾ ਸਿੰਘ ਜੀ ਬਾਰੇ ਸਰਕਾਰੀ ਰੀਕਾਰਡ ਵਿਚ ਦਰਜ ਹੈ। (ਗੁਜਰਾਂਵਾਲੇ ਦੇ ਪੁਲਿਸ ਕਪਤਾਨ ਵੱਲੋਂ ਆਈ.ਜੀ.ਪੰਜਾਬ ਪੁਲਿਸ ਦੇ ਨਾਂ ਮਿਤੀ 29 ਮਾਰਚ 1872 ਦਾ ਪੱਤਰ) ਕਿ ਕੂਕਿਆਂ ਵਿਚ ਸਿੱਖ ਸੱਤਾ ਦੀ ਸ਼ੀਘਰ ਪੁਨਰ ਬਹਾਲੀ ਦਾ ਬ੍ਰਹਮਾ ਸਿੰਘ ਪਿੰਡੋ ਪਿੰਡ ਫਿਰ ਕੇ ਪਰਚਾਰ ਕਰ ਰਿਹਾ ਹੈ। ਇਸ ਜਿਲ੍ਹੇ ਵਿਚ ਕੂਕਾ ਸੂਬਾ ਦੇ ਤੌਰ ਤੇ ਉਹ 1865 ਈ. ਤੋਂ ਵਿਚਰ ਰਿਹਾ ਹੈ ਅਤੇ ਉਸਦੇ ਬਾਰੇ ਦਿਤੇ ਗਏ ਅਤੇ ਪਤੇ ਅਤੇ ਥਹੁ ਟਿਕਾਣੇ ਬਾਰੇ ਵੇਰਵੇ ਸ਼ੱਕੀ ਹਨ, ਉਹ ਆਪਣੇ ਖਾਸਮ ਖਾਸ ਸੰਗੀਆਂ ਸਾਥੀਆਂ ਅਤੇ ਸੇਵਕਾਂ ਨੂੰ ਵੀ ਆਪਣੀ ਜਨਮ ਭੋਇੰ ਜਾਂ ਮਾਤਾ ਪਿਤਾ ਬਾਰੇ ਵੇਰਵੇ ਕਦੇ ਵੀ ਪ੍ਰਗਟ ਨਹੀਂ ਕਰਦਾ ਜਿਸ ਤੋਂ ਇਹ ਸ਼ੱਕ ਕੀਤਾ ਜਾ ਸਕਦਾ ਹੈ ਕਿ ਉਹ 1857 ਈ. ਦੇ ਬਾਗੀ ਸਿਪਾਹੀਆਂ ਜਾਂ ਸੁਆਰਾਂ ਵਿਚੋਂ ਕੋਈ ਇਕ ਹੋਵੇ, ਅਤੇ ਸ਼ਨਾਖਤ ਤੋਂ ਬਚਣ ਲਈ ਹੀ ਇਹ ਧਾਰਮਿਕ ਬਾਣਾ ਧਾਰਨ ਕਰ ਲਿਆ ਹੋਵੇ। (ਸਤਿਗੁਰੂ) ਰਾਮ ਸਿੰਘ ਅਤੇ ਸੂਬਾ ਲੱਖਾ ਸਿੰਘ ਵਾਂਗੂੰ ਕਈ ਮੌਕਿਆਂ ਤੇ ਉਹ ਇਕ ਚੰਗਾ ਘੋੜ-ਸੁਆਰ ਵੀ ਸਿੱਧ ਹੁੰਦਾ ਹੈ, ਡਰਿੱਲ ਅਤੇ ਫੌਜੀ ਦਾਅ ਪੇਚਾਂ ਦੀ ਜਾਣਕਾਰੀ ਵੀ ਰੱਖਦਾ ਹੈ। (6)

ਸੂਬਾ ਲੱਖਾ ਸਿੰਘ, ਜਿਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਮਿਲਟਰੀ ਸੈਕਟਰੀ ਵੀ ਕਿਹਾ ਜਾਂਦਾ ਸੀ, ਪਹਿਲਾਂ ਦੂਜੀ ਪੁਲਿਸ ਬਟਾਲੀਅਨ (ਸ਼ੇਰਦਿਲ ਰੈਜੀਮੈਂਟ) ਵਿਚ ਸਨ, ਫਿਰ ਜ਼ਿਲ੍ਹਾ ਜਲੰਧਰ ਦੇ ਬੰਗਾ ਪੁਲਿਸ ਥਾਣੇ ਵਿਚ ਕਾਂਸਟੇਬਲ ਦੇ ਤੌਰ ਤੇ ਉਹਨਾਂ ਦਾ ਜ਼ਿਕਰ ਮਿਲਦਾ ਹੈ ਅਤੇ ਪੁਲਿਸ ਦੀ ਨੌਕਰੀ ਕੂਕਾ ਬਣਨ ਵਾਸਤੇ ਹੀ ਛੱਡ ਦਿਤੀ। (7)

ਹੀਰਾ ਸਿੰਘ ਲੰਮੂ, ਜਿਹਨੂੰ ਸਰਕਾਰੀ ਰੀਕਾਰਡ ਵਿਚ 'ਜਗੀਰਦਾਰ ਸੂਬਾ' ਲਿਖਿਆ ਹੈ, ਸਿੱਖ ਸੈਨਾ ਵਿਚ ਘੋੜ-ਚੜ੍ਹਾ ਸੀ ਬਾਅਦ ਵਿਚ ਕਸ਼ਮੀਰ ਰਿਆਸਤ ਵਿਚ ਇਸ ਨੇ ਕੂਕਾ ਰੈਜੀਮੈਂਟ ਖੜ੍ਹੀ ਕੀਤੀ ਸੀ ਜੋ 1871 ਈ. ਵਿਚ ਅੰਮ੍ਰਿਤਸਰ ਬੁੱਚੜਬੱਧ ਦੇ ਸਾਕੇ ਬਾਦ ਅੰਗਰੇਜ਼ਾਂ ਨੇ ਤੁੜਵਾ ਦਿੱਤੀ ਸੀ।

ਸ੍ਰ: ਹਰੀ ਸਿੰਘ ਨਲਵਾ, ਪ੍ਰਸਿੱਧ ਸਿਖ ਸੈਨਾ ਦੇ ਜਰਨੈਲ ਦਾ ਪੋਤਰਾ, ਨੈਪਾਲ ਦੀ ਸੈਨਾ ਵਿਚ ਕਪਤਾਨ ਦਾ ਰੈਂਕ ਰੱਖਦਾ ਸੀ ਅਤੇ ਹੁਸ਼ਿਆਰਪੁਰ ਜਿਲ੍ਹੇ ਵਿਚ ਕੂਕਾ ਸਰਗਰਮੀਆਂ ਚਲਾ ਰਿਹਾ ਸੀ। ਗੁੰਥਗੜ (ਅੰਮ੍ਰਿਤਸਰ) ਦਾ ਸੂਬਾ ਕਿਸ਼ਨ ਸਿੰਘ ਕਲਾਲ ਵੀ ਸਿੱਖ ਸੈਨਾ ਦੇ ਤੋਪਖਾਨੇ ਵਿਚ ਗੋਲੰਦਾਜ ਸੀ ਅਤੇ ਹੁਣ ਨੇਪਾਲ ਵਿਚ ਰਹਿ ਰਿਹਾ ਸੀ। ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਅਤੇ ਨੇਪਾਲ ਸਰਕਾਰ ਵਿਚਾਲੇ ਇਹ ਕਿਸ਼ਨ ਸਿੰਘ ਇਕ ਮਹੱਤਵਪੂਰਨ ਕੜੀ ਸੀ। ਬੰਗਾ (ਨਵਾਂ ਸ਼ਹਿਰ) ਦਾ ਭਗਵਾਨ ਸਿੰਘ ਵੀ ਰੀਕਾਰਡ ਮੁਤਾਬਿਕ ਕੂਕਾ ਸੂਬਾ ਹੈ ਜੋ ਮੇਜਰ ਬਰਾਊਨ ਦੇ ਤਹਿਤ 'ਸੈਕੰਡ ਕੈਵੇਲਰੀ' ਵਿਚ ਪੰਜ ਵਰ੍ਹੇ ਭਰਤੀ ਰਿਹਾ ਫਿਰ 1857 ਈ. ਦੇ "ਪਹਿਲੇ ਸੁਤੰਤਰਤਾ ਸੰਗਰਾਮ" ਨੂੰ ਸਖਤੀ ਨਾਲ ਦਬਾਉਣ ਵਿਚ ਬਦਨਾਮ ਹਡਸਨ ਦੇ ਘੋੜ ਸੁਆਰਾਂ ਵਿਚ 'ਗ਼ਦਰ' ਵਾਲੇ ਸਾਲ ਨਾਇਬ ਰਸਾਲਦਾਰ ਸੀ ਅਤੇ 1860 ਈ. ਵਿਚ ਅਸਤੀਫਾ ਦੇ ਕੇ ਕੂਕਾ ਬਣਨ ਵਾਸਤੇ ਆ ਗਿਆ ਸੀ। ਸੂਬਾ ਮਲੂਕ ਸਿੰਘ ਜੋ ਫਿਰੋਜ਼ਪੁਰ ਜ਼ਿਲ੍ਹੇ ਨਾਲ ਸਬੰਧਿਤ ਸੀ, 1857-58 ਈ. ਵਿਚ ਕਿਸੇ ਰੈਜੀਮੈਂਟ ਵਿਚ ਸੈਨਿਕ ਨੌਕਰੀ ਕਰ ਚੁੱਕਾ ਸੀ। ਦੁਰਗਾਪੁਰ (ਜਲੰਧਰ) ਦਾ ਪ੍ਰਸਿੱਧ

**ਕੂਕਿਆਂ ਦੁਆਰਾ ਵੀ ਗਊ ਬੱਧ ਤੇ ਰੋਕ ਲਾਉਣ ਲਈ ਕੀਤੀਆਂ ਕਾਰਵਾਈਆਂ ਨੂੰ ਵੀ ਉਹਨਾਂ ਦੁਆਰਾ ਸਿੱਖ ਰਾਜ ਕਾਇਮ ਕਰਨ ਲਈ ਕੀਤੀਆਂ ਤਿੱਖੀਆਂ ਕਾਰਵਾਈਆਂ ਦੀ ਨਿਸ਼ਾਨੀ ਵਜੋਂ ਹੀ ਲਿਆ ਜਾਣਾ ਚਾਹੀਦਾ ਹੈ। ਇਸੇ ਲਈ ਸਰਕਾਰ ਅੰਗਰੇਜ਼ੀ ਨੇ ਬੁੱਚੜਖਾਨਿਆਂ ਤੇ ਹਮਲੇ ਨੂੰ ਆਪਣੀ ਹਕੂਮਤ ਦੀ ਨੰਗੀ ਚਿੱਟੀ ਹੁਕਮ ਅਦੂਲੀ ਸਮਝਿਆ।**

ਕੂਕਾ ਸੂਬਾ ਸੁੱਧ ਸਿੰਘ ਸਤਿਗੁਰੂ ਜੀ ਦੁਆਰਾ ਖਾਲਸਾ ਪੰਥ ਦੀ ਸੰਤ ਖਾਲਸੇ ਦੇ ਨਾਮ ਹੇਠ ਪੁਨਰ ਸਾਜਨਾ ਸਮੇਂ, ਪਹਿਲੇ ਪੰਜ ਅੰਮ੍ਰਿਤ ਦੀ ਦਾਤ ਅਤੇ ਨਾਮ ਲੈਣ ਵਾਲਿਆਂ ਵਿਚੋਂ ਇਕ ਸੀ, ਉਹ ਵੀ ਸਿੱਖ ਸੈਨਾ ਦਾ ਇਕ ਸੁਆਰ ਰਹਿ ਚੁੱਕਾ ਸੀ। ਸੂਬਾ ਪ੍ਰੇਮ ਸਿੰਘ ਜੋ ਲੁਧਿਆਣਾ ਜਿਲ੍ਹੇ ਨਾਲ ਸਬੰਧਿਤ ਹੈ, ਉਸ ਨੇ ਵੀ 1862 ਈ. ਵਿਚ 'ਚੌਥੀ ਪੰਜਾਬ ਕੈਵੇਲਰੀ' ਵਿਚੋਂ ਦਫੇਦਾਰ ਦੇ ਅਹੁਦੇ ਤੋਂ ਅਸਤੀਫਾ ਦਿਤਾ ਹੈ।[8] ਉਪਰੋਕਤ ਮਹੱਤਵਪੂਰਨ ਕੂਕਾ ਆਗੂਆਂ ਤੋਂ ਬਿਨਾਂ ਹੋਰ ਵੀ ਬਹੁਤ ਸਾਰੇ ਪ੍ਰਸਿੱਧ ਕੂਕੇ ਆਗੂ ਜਿਹਾ ਕਿ ਸ਼ਾਮ ਸਿੰਘ ਸਿਰਹਾਲੀ, ਜੀਤ ਸਿੰਘ ਠਰੂ ਅਤੇ ਭਗਵਾਨ ਸਿੰਘ 'ਅੜਬੰਗੀ' ਆਦਿ ਵੀ ਇੱਕ ਜਾਂ ਦੂਜੇ ਸਮੇਂ ਸਿੱਖ ਸੈਨਾ ਵਿਚ ਰਹਿ ਚੁੱਕੇ ਸਨ।

ਇਸ ਲਈ 1857 ਈ. ਵਾਲੇ 'ਸਿਪਾਹੀ ਵਿਦਰੋਹ' ਜਾਂ 'ਸੁਤੰਤਰਤਾ ਸੰਗਰਾਮ' ਦਾ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਥਾਪਿਤ ਨਾਮਧਾਰੀ ਜਾਂ ਕੂਕਾ ਅੰਦੋਲਨ ਨਾਲ ਬੜਾ ਨੇੜਲਾ ਸਬੰਧ ਸਥਾਪਿਤ ਹੁੰਦਾ ਹੈ। ਅੰਬਾਲੇ ਦੇ ਕਮਿਸ਼ਨਰ ਮੈਕਨਬ ਨੇ 1 ਫਰਵਰੀ 1872 ਈ. ਨੂੰ ਪੰਜਾਬ ਸਰਕਾਰ ਦੇ ਕਾਰਜਕਾਰੀ ਸਕੱਤਰ ਗ੍ਰਿਫਨ ਨੂੰ ਲਿਖੇ ਪੱਤਰ ਵਿਚ ਜ਼ਿਕਰ ਕੀਤਾ ਹੈ ਕਿ ਜਦੋਂ 1857 ਵਿਚ ਦਿਲੀ ਦੇ ਕਤਲਾਮ (ਯੋਰਪੀਨਾਂ ਦੇ) ਦੀ ਖਬਰ ਰੋਪੜ ਪੁੱਜੀ ਤਾਂ ਸਿੱਖਾਂ ਨੇ ਤੁਰੰਤ ਬ੍ਰਿਟਿਸ਼ ਰਾਜ ਦੇ ਖਾਤਮੇ ਦਾ ਐਲਾਨ ਕਰਨ ਲਈ, ਇਹ ਘੋਸ਼ਣਾ ਬਾਜਾਰਾਂ ਵਿਚ ਕਰ ਦਿੱਤੀ ਕਿ ਹੁਣ ਗਊ ਬੱਧ ਤੇ ਰੋਕ ਲਾ ਦਿਤੀ ਗਈ ਹੈ। ਇਸ ਧੰਦੇ ਵਿਚ ਲੱਗੇ ਮੁਖੀ ਸਿੱਖ ਨੂੰ ਤੁਰੰਤ ਫਾਹੇ ਟੰਗ ਦਿਤਾ ਗਿਆ। ਕੂਕਿਆਂ ਦੁਆਰਾ ਵੀ ਗਊ ਬੱਧ ਤੇ ਰੋਕ ਲਾਉਣ ਲਈ ਕੀਤੀਆਂ ਕਾਰਵਾਈਆਂ ਨੂੰ ਵੀ ਉਹਨਾਂ ਦੁਆਰਾ ਸਿੱਖ ਰਾਜ ਕਾਇਮ ਕਰਨ ਲਈ ਕੀਤੀਆਂ ਤਿੱਖੀਆਂ ਕਾਰਵਾਈਆਂ ਦੀ ਨਿਸ਼ਾਨੀ ਵਜੋਂ ਹੀ ਲਿਆ ਜਾਣਾ ਚਾਹੀਦਾ ਹੈ।"[9] ਇਸੇ ਲਈ ਸਰਕਾਰ ਅੰਗਰੇਜ਼ੀ ਨੇ ਬੁੱਚੜਖਾਨਿਆਂ ਤੇ ਹਮਲੇ ਨੂੰ ਆਪਣੀ ਹਕੂਮਤ ਦੀ ਨੰਗੀ ਚਿੱਟੀ ਹੁਕਮ ਅਦੂਲੀ ਸਮਝਿਆ। ਮਲੇਰ ਕੋਟਲੇ ਵਿਚ 17-18 ਜਨਵਰੀ 1872 ਈ. ਨੂੰ ਨਿਹੱਥੇ ਕੂਕੇ ਮਸਤਾਨਿਆਂ ਨੂੰ ਤੋਪਾਂ ਨਾਲ ਉਡਾ ਕੇ ਅੰਗਰੇਜ਼ ਅਧਿਕਾਰੀ ਏਨੇ ਚਾਂਭਲੇ ਸਨ ਕਿ ਉਹ ਲਿਖਦੇ ਹਨ ਕਿ ਜੇ 10 ਮਈ 1857 ਈ. (ਗਦਰ ਫੁੱਟਣ) ਦੇ ਦਿਨ) ਨੂੰ ਮੇਰਠ ਵਿੱਚ ਕੁੱਝ ਦੇਸੀ ਸੈਨਿਕਾਂ ਨੂੰ ਤੋਪਾਂ ਨਾਲ ਉੱੜਾ ਦਿੱਤਾ ਜਾਂਦਾ ਤਾਂ ਇਸ ਗਦਰ ਦਾ ਲੱਕ ਤੋੜਿਆ ਜਾ ਸਕਦਾ ਸੀ, ਪਰ ਉਹ ਇਹ ਭੁੱਲ ਜਾਂਦੇ ਹਨ ਕਿ ਕਿੰਨੀਆਂ ਵੀ ਸਖਤੀਆਂ ਕਿਉਂ ਨਾਂ ਕੀਤੀਆਂ ਜਾਣ, ਇਤਿਹਾਸ ਦੀ ਧਾਰਾ ਦਾ ਮੂੰਹ ਮੋੜਨਾ ਸੰਭਵ ਨਹੀਂ ਹੁੰਦਾ। ਹਰ ਘਟਨਾ ਦੇ ਕੁਝ ਕਾਰਨ ਤਾਂ ਇਸਦੀਆਂ ਹੇਠਲੀਆਂ ਤਹਿਆਂ ਵਿਚ ਛੁਪੇ ਹੁੰਦੇ ਹਨ ਜੋ ਇਕ ਸਾਮਾਜਿਕ ਆਰਥਿਕ ਸੰਰਚਨਾ ਨਾਲ ਸਬੰਧਿਤ ਹੁੰਦੇ ਹਨ ਅਤੇ ਕੁਝ ਫੌਰੀ ਕਾਰਨ ਹੁੰਦੇ ਹਨ। 1857 ਈ. ਵਿਚ ਫੌਰੀ ਕਾਰਨ ਗਊ-ਸੂਰ ਦੀ ਚਰਬੀ ਵਾਲੇ ਕਾਰਤੂਸ ਮੂੰਹ ਨਾਲ ਕੱਟਣ ਤੇ ਹਿੰਦੂ ਮੁਸਲਿਮ ਦੋਹਾਂ ਦਾ ਧਰਮ ਭ੍ਰਿਸ਼ਟ ਹੋਣਾ ਦੱਸਿਆ ਹੈ। ਕੂਕਿਆਂ ਦੇ ਮਾਮਲੇ ਵਿਚ ਗਊ ਘਾਤੀਆਂ ਨੂੰ ਸਜ਼ਾਵਾਂ ਦੇਣ ਲਈ ਉਹਨਾਂ ਤੇ ਕੀਤੇ ਹਮਲਿਆਂ ਕਾਰਨ, ਇਸ ਲਹਿਰ ਤੇ ਸਰਕਾਰ ਵੱਲੋਂ ਹੱਦੋਂ ਵੱਧ ਸਖਤੀ ਕੀਤੀ ਗਈ। ਭਾਵੇਂ ਲਹਿਰ ਵੱਖ ਵੱਖ ਪੜਾਵਾਂ ਵਿਚ 1947 ਈ. ਤੱਕ ਆਪਣੀ ਅੰਗਰੇਜ਼ ਬਸਤੀਵਾਦ ਵਿਰੋਧੀ ਸੁਰ ਲੈ ਕੇ ਕ੍ਰਿਆਸ਼ੀਲ ਰਹੀ। ਇਹ ਵੱਖਰੀ ਗੱਲ ਹੈ ਕਿ ਜਦੋਂ 1857 ਦੇ ਸਿਪਾਹੀਆਂ ਦਾ ਅੰਗਰੇਜ਼ ਵਿਰੋਧੀ ਜਜ਼ਬਾ ਸਿਖਰ ਤੇ ਸੀ ਤਾਂ ਉਹਨਾਂ ਚਰਬੀ ਵਾਲੇ ਕਾਰਤੂਸਾਂ ਨੂੰ ਮੂੰਹ ਨਾਲ ਕੱਟ ਕੱਟ ਕੇ ਅੰਗਰੇਜਾਂ ਤੇ ਗੋਲੀਆਂ ਦੀ ਵਾਛੜ ਜਾਰੀ ਰੱਖੀ।

1857 ਈ. ਵਿਚ ਬਹੁਤੇ ਰਾਜੇ ਰਜਵਾੜੇ ਆਪਣੇ ਗੁਆਚੇ ਰਾਜ ਭਾਗ ਜਾਂ ਮੁਤਬੰਨਾ ਬਨਾਉਣ ਦੇ ਅਧਿਕਾਰ ਤੋਂ ਵੰਚਿਤ ਹੋਣ ਕਾਰਨ ਅੰਗਰੇਜ਼ਾਂ ਵਿਰੁੱਧ ਲੜੇ ਸਨ। ਇਸ ਦੀ ਬਜਾਏ ਸਤਿਗੁਰੂ ਰਾਮ ਸਿੰਘ ਜੀ ਜਾਂ ਨਾਮਧਾਰੀ ਸਿੱਖਾਂ ਦੇ ਮਨੋਰਥ ਉਸ ਤੋਂ ਕਿਤੇ ਉਚੇਰੇ ਸਨ। ਉਹ ਆਪਣੇ ਵਿਅਕਤੀਗਤ ਸੁਆਰਥ ਜਾਂ ਰਾਜ ਲਈ ਨਹੀਂ ਸਗੋਂ ਸਮੁੱਚੀ ਪੰਜਾਬੀ ਕੌਮ ਦੀ ਬੰਦ ਖਲਾਸੀ ਲਈ ਲੜ ਰਹੇ ਸਨ। ਗਦਰ ਤੇ ਕੂਕਾ ਅੰਦੋਲਨ ਦੀ ਸਰਕਾਰ ਦੀਆਂ ਨਜ਼ਰਾਂ ਵਿਚ ਇਹ ਸਮਾਨਤਾ ਵੀ ਵੇਖਣ ਵਾਲੀ ਹੈ ਕਿ ਗ਼ਦਰ ਕੁਚਲੇ ਜਾਣ ਤੋਂ ਬਾਅਦ ਇਸਦੇ ਆਗੂ ਅੰਤਿਮ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਨੂੰ ਰੰਗੂਨ ਦੇ ਜਿਸ ਬੰਗਲੇ ਵਿਚ 1859 ਈ. ਤੋਂ 1862 ਈ. ਤਕ ਨਜ਼ਰਬੰਦ ਰਖਿਆ ਗਿਆ, ਸ੍ਰੀ ਸਤਿਗੁਰੂ ਜੀ ਨੂੰ ਵੀ ਸਤੰਬਰ 1872 ਈ. ਤੋਂ ਅੱਧ 1880 ਈ. ਤੱਕ ਇਸੇ ਬੰਗਲੇ ਵਿਚ ਰੱਖਿਆ ਗਿਆ। ਪੰਜਾਬ ਵਿਚਲੇ ਆਪਣੇ ਸਿੰਘਾਂ ਦਾ ਸੰਪਰਕ ਸਤਿਗੁਰੂ ਜੀ ਨਾਲ ਨਾ ਜੁੜੇ ਇਸ ਲਈ ਰੰਗੂਨ ਤੋਂ ਫਿਰ ਆਪ ਨੂੰ ਮਰਗੋਈ ਭੇਜ ਦਿਤਾ ਗਿਆ ਪਰ ਭਾਈ ਹਰਨਾਮ ਸਿੰਘ ਬਗਲੀ ਵਾਲੇ ਦੇ ਸ਼ਬਦਾਂ ਵਿਚ:

"ਟੋਲ ਲਏ ਸਤਿਗੁਰ ਓਸੇ ਦੇਸ਼ ਵਿਚੋਂ,
ਮੀਹਾਂ ਸਿੰਘ ਨੇ ਢੂੰਡ ਢੂੰਡਾ ਓਥੇ।
ਕੰਧਾਂ ਜੰਗਲੇ ਟੱਪ ਕੇ ਜਾ ਮਿਲਿਆ

ਸਿਰ ਤਲੀ ਤੇ ਲਿਆ ਟਿਕਾ ਓਥੇ।
ਮਿਲਦੇ ਹੋਰ ਭੀ ਰਹੇ ਹਰਨਾਮ ਸਿੰਘਾ,
ਪ੍ਰੇਮੀ ਮੌਤ ਨੂੰ ਜੱਫੀਆਂ ਪਾ ਓਥੇ।"(10)

ਬਹਾਦਰ ਸ਼ਾਹ 'ਜ਼ਫ਼ਰ' ਦੇ ਸੰਗੀਆਂ ਸਾਥੀਆਂ ਜਾਂ ਪੈਰੋਕਾਰਾਂ ਨੇ ਉਸ ਨੂੰ ਮਿਲਣ ਲਈ ਜਾਂ ਉਸ ਨਾਲ ਪੱਤਰਾਚਾਰ ਕਰਨ ਲਈ ਕੂਕੇ 'ਸਿੱਖਾਂ' ਜਿਉਂ ਜ਼ਫ਼ਰ ਜਾਲੇ ਹੋਣ, ਇਸ ਦਾ ਵੇਰਵਾ ਨਹੀਂ ਮਿਲਦਾ। ਸਤਿਗੁਰੂ ਜੀ ਤਾਂ ਆਪਣੇ ਹੁਕਮਨਾਮਿਆਂ ਦੁਆਰਾ ਬਗਾਵਤੀ ਚਿੰਗਿਆੜੀਆਂ ਨੂੰ ਫੂਕਾਂ ਮਾਰ ਮਾਰ ਕੇ ਪ੍ਰਚੰਡ ਜੁਆਲਾ ਵਿਚ ਬਦਲਣ ਦੀਆਂ ਤਰਕੀਬਾਂ ਸੋਚਦੇ ਰਹਿੰਦੇ ਸਨ। ਬੰਦੀ ਜੀਵਨ ਸਮੇਂ ਹੀ ਉਹਨਾਂ ਨੇ ਰੂਸ ਜਿਹੇ ਸਾਮਰਾਜੀ ਦੇਸ਼ ਨੂੰ ਦੂਜੀ ਸਾਮਰਾਜੀ ਸ਼ਕਤੀ ਇੰਗਲਿਸਤਾਨ ਦੇ ਖਿਲਾਫ ਵਰਤ ਕੇ ਆਪਣਾ ਮੁਕਤੀ ਮਾਰਗ ਲੱਭਣਾ ਚਾਹਿਆ। ਪਰ ਇਤਿਹਾਸ ਦੇ ਕਿੰਤੂ ਪ੍ਰੰਤੂ ਸਭ ਦੀਆਂ ਆਸਾਂ ਪੂਰੀਆਂ ਕਰਨ ਵਾਲੇ ਨਹੀਂ ਹੁੰਦੇ।

1857 ਈ. ਵਿਚ "ਇਹ ਇਕ ਗੱਲ ਧਿਆਨ ਦੇਣ ਯੋਗ ਹੈ ਕਿ ਭਾਵੇਂ ਮੇਰਠ, ਦਿੱਲੀ ਅਤੇ ਉਸਦੇ ਆਸ ਪਾਸ ਦੇ ਪਿੰਡਾਂ ਵਿਚ ਉਹਨੀ ਦਿਨੀਂ, ਇਕ ਇਕ ਅੰਗਰੇਜ਼ ਨੂੰ ਚੁਣ ਚੁਣ ਕੇ ਮਾਰਿਆ ਗਿਆ ਫਿਰ ਵੀ ਇਕ ਵੀ ਅੰਗਰੇਜ਼ ਇਸਤਰੀ ਦੀ ਬੇਇਜ਼ਤੀ ਬਾਗੀਆਂ ਨੇ ਨਹੀਂ ਕੀਤੀ। ਇਸਦੇ ਪ੍ਰਮਾਣ ਵਿਚ ਅਸੀਂ ਕੇਵਲ ਕੰਪਨੀ ਦੀ ਖੁਫੀਆ ਪੁਲੀਸ ਦੇ ਪਰਧਾਨ ਅਫਸਰ ..ਸਰ ਵਿਲੀਅਮ ਮਿਓਰ ਕੇ. ਸੀ. ਐਸ.ਆਈ. ਦਾ ਬਿਆਨ ਥੱਲੇ ਦਿੰਦੇ ਹਾਂ। ਉਹ ਲਿਖਦਾ ਹੈ ਕਿ- "ਚਾਹੇ ਹੋਰ ਕਿੰਨਾ ਹੀ ਅੱਤਿਆਚਾਰ ਅਤੇ ਖੂਨ ਖਰਾਬਾ ਕਿਉਂ ਨਾ ਹੋਇਆ ਹੋਵੇ, ਜੋ ਕਿੱਸੇ ਅੰਗ੍ਰੇਜ਼ ਔਰਤਾਂ ਦੀ ਬੇਪੱਤੀ ਦੇ ਫੈਲ ਗਏ ਸਨ, ਉਹ ਸਭ, ਜਿੱਥੋਂ ਤੱਕ ਮੈਂ ਵੇਖਿਆ ਤੇ ਜਾਂਚ ਕੀਤੀ, ਬਿਲਕੁਲ ਬੇਬੁਨਿਆਦ ਸਨ।"(11)

15 ਜਨਵਰੀ 1872 ਨੂੰ ਰਿਆਸਤ ਮਲੇਰ ਕੋਟਲੇ ਦੇ ਗਊ ਘਾਤੀਆਂ ਨੂੰ ਸਜ਼ਾ ਦੇਣ ਲਈ ਜਦੋਂ ਕੂਕਿਆਂ ਨੇ ਸ਼ਹਿਰ ਤੇ ਹਮਲਾ ਕੀਤਾ ਤਾਂ ਔਰਤਾਂ ਪ੍ਰਤੀ ਉਹਨਾਂ ਦਾ ਆਚਰਣ ਦੇਸ਼ ਦੀਆਂ ਕੌਮੀ ਰਵਾਇਤਾਂ ਦੇ ਅਨੁਰੂਪ ਹੀ ਰਿਹਾ। ਸੰਤ ਖਾਲਸਾ ਪੁਸਤਕ ਜੋ ਅੰਗਰੇਜੀ ਰਾਜ ਸਮੇਂ ਜ਼ਬਤ ਹੋਈ ਸੀ, ਉਸ ਦਾ ਕਰਤਾ ਭਾਈ ਹਰਨਾਮ ਸਿੰਘ ਬਗਲੀ ਵਾਲਾ ਬ੍ਰਿਧਾਂ ਤੋਂ ਸੁਣਨ ਦੇ ਅਨੁਸਾਰ ਕੂਕਾ ਕਿਰਦਾਰ ਦੀ ਬੁਲੰਦੀ ਦੀ ਗਵਾਹੀ ਹੇਠਲੀਆਂ ਤੁਕਾਂ ਵਿਚ ਦੇ ਰਿਹਾ ਹੈ:

"ਗਊ ਘਾਤੀਆਂ ਪਾਪੀਆਂ ਬੁੱਚੜਾਂ ਨੂੰ,
ਹੱਥੋ ਹੱਥ ਹੀ ਸਜ਼ਾ ਭੁਗਤਾਇ ਦਿਤੀ।
ਧਨ ਦੌਲਤਾਂ ਮਾਲ ਖਜ਼ਾਨਿਆਂ ਨੂੰ,
ਹੱਥ ਤੱਕ ਨਾ ਸਿੰਘਾਂ ਨੇ ਲਾਇ ਦਿਤੀ।
ਪਰੀਆਂ ਵਰਗੀਆਂ ਨਾਰੀਆਂ ਸੋਹਣੀਆਂ ਵਲ,
ਰਤਾ ਅੱਖ ਨਾ ਸਿੰਘਾਂ ਉਠਾਇ ਦਿਤੀ।
ਮੈਨੇ ਬਿਰਧਾਂ ਤੋਂ ਸੁਣੀ ਹਰਨਾਮ ਸਿੰਘਾ,
ਜੈਸੀ ਸੁਣੀ ਮੈਂ ਤੁਮੈਂ ਸੁਨਾਇ ਦਿੱਤੀ।"(12)

ਇਤਿਹਾਸ ਆਪਣੇ ਆਪ ਨੂੰ ਦੁਹਰਾਇਆ ਕਰਦਾ ਹੈ। 1857 ਬਾਰੇ ਬਹੁਤ ਸਾਰੀਆਂ ਕਿਵਦੰਤੀਆਂ ਵੀ ਪ੍ਰਚਲਿਤ ਹਨ। ਇਹਨਾਂ ਵਿਚੋਂ ਇਕ ਚਹਲਾਰੀ ਦੇ ਠਾਕੁਰ ਬਲਭੱਦਰ ਸਿੰਘ ਬਾਰੇ ਹੈ ਜੋ ਸਿਰਫ 18 ਸਾਲ 3 ਦਿਨ ਦੀ ਉਮਰ ਵਿਚ ਆਪਣੇ ਛੇ ਸੌ ਸੈਨਿਕਾਂ ਸਾਥ ਨਵਾਬ ਗੰਜ, ਬਾਰਾਂਬੰਕੀ ਦੇ ਯੁੱਧ ਖੇਤਰ ਵਿਚ "ਇਕ ਇਕ ਇੰਚ ਭੂਮੀ ਲਈ" ਖੂਨ ਦੀ ਅੰਤਿਮ ਬੂੰਦ ਤਕ ਲੜਿਆ। 'ਗ਼ਦਰ ਦੀ ਪਹਿਲੀ ਸ਼ਤਾਬਦੀ ਤੇ ਸ਼੍ਰਧਾਂਜਲੀ' ਸਵਰੂਪ ਹਿੰਦੀ ਦੇ ਪਸਿੱਧ ਲੇਖਕ ਅੰਮ੍ਰਿਤ ਲਾਲ ਨਾਗਰ ਨੇ ਜੋ 'ਗ਼ਦਰ ਕੇ ਫੂਲ' ਲਿਖੀ ਹੈ। ਉਸ ਵਿਚ ਨਾਗਰ ਜੀ ਲਿਖਦੇ ਹਨ:

"ਬਾਰਾਬੰਕੀ ਵਿਚ ਮੈਨੂੰ ਹਰ ਥਾਂ ਇਹ ਸੁਣਨ ਨੂੰ ਮਿਲਿਆ ਕਿ ਬਲਭਦਰ ਸਿੰਘ ਆਪਣਾ ਵਿਆਹ ਕਰ ਕੇ ਮੁੜ ਰਹੇ ਸਨ ਕਿ ਅੰਗਰੇਜ਼ਾਂ ਨਾਲ ਜੰਗ ਛਿੜ ਗਈ 'ਬਿਆਹ ਕਾ ਕੰਗਨਾ ਕਰ ਮਾਂ ਬਾਜੇ, ਲੱਖੀ ਮੌਰ ਦੇਇ ਬਹਾਰ' ਵਾਲੀ ਗੱਲ ਤਾਂ ਯਥਾਰਥ ਤੋਂ ਥੋਹੜਾ ਦੂਰ ਹਟੀ

**• ਬਹਾਦਰ ਸ਼ਾਹ 'ਜ਼ਫ਼ਰ' ਦੇ ਸੰਗੀਆਂ ਸਾਥੀਆਂ ਜਾਂ ਪੈਰੋਕਾਰਾਂ ਨੇ ਉਸ ਨੂੰ ਮਿਲਣ ਲਈ ਜਾਂ ਉਸ ਨਾਲ ਪੱਤਰਾਚਾਰ ਕਰਨ ਲਈ ਕੂਕੇ 'ਸਿੱਖਾਂ' ਜਿਉਂ ਜ਼ਫ਼ਰ ਜਾਲੇ ਹੋਣ, ਇਸ ਦਾ ਵੇਰਵਾ ਨਹੀਂ ਮਿਲਦਾ। ਸਤਿਗੁਰੂ ਜੀ ਤਾਂ ਆਪਣੇ ਹੁਕਮਨਾਮਿਆਂ ਦੁਆਰਾ ਬਗਾਵਤੀ ਚਿੰਗਿਆੜੀਆਂ ਨੂੰ ਫੂਕਾਂ ਮਾਰ ਮਾਰ ਕੇ ਪ੍ਰਚੰਡ ਜੁਆਲਾ ਵਿਚ ਬਦਲਣ ਦੀਆਂ ਤਰਕੀਬਾਂ ਸੋਚਦੇ ਰਹਿੰਦੇ ਸਨ। ਬੰਦੀ ਜੀਵਨ ਸਮੇਂ ਹੀ ਉਹਨਾਂ ਨੇ ਰੂਸ ਜਿਹੇ ਸਾਮਰਾਜੀ ਦੇਸ਼ ਨੂੰ ਦੂਜੀ ਸਾਮਰਾਜੀ ਸ਼ਕਤੀ ਇੰਗਲਿਸਤਾਨ ਦੇ ਖਿਲਾਫ ਵਰਤ ਕੇ ਆਪਣਾ ਮੁਕਤੀ ਮਾਰਗ ਲੱਭਣਾ ਚਾਹਿਆ। ਪਰ ਇਤਿਹਾਸ ਦੇ ਕਿੰਤੂ ਪ੍ਰੰਤੂ ਸਭ ਦੀਆਂ ਆਸਾਂ ਪੂਰੀਆਂ ਕਰਨ ਵਾਲੇ ਨਹੀਂ ਹੁੰਦੇ।**

ਹੋਈ ਹੈ। 'ਜੰਗਨਾਮੇ' ਤੋਂ ਪਤਾ ਚੱਲਦਾ ਹੈ ਕਿ ਬਲਭੱਦਰ ਸਿੰਘ ਆਪਣੇ ਛੋਟੇ ਭਾਈ ਛਤਰਪਾਲ ਸਿੰਘ ਦੀ ਬਰਾਤ ਲੈ ਕੇ ਸ਼ਿਵਪੁਰ ਪਿੰਡ ਗਏ ਸਨ। ਬੇਗ਼ਮ ਹਜ਼ਰਤ ਮਹਿਲ ਉਸ ਸਮੇਂ ਬੌਂਡੀ ਵਿਚ ਨਿਵਾਸ ਕਰਦੀ ਸੀ, ਬੈਸਵਾਰੇ ਦੇ ਜਗੀਰਦਾਰਾਂ ਅਤੇ ਰੈਕਵਾਰ ਰਾਜਿਆਂ ਦੀ ਸਭਾ ਕਰਕੇ, ਉਸਨੇ ਸਾਰਿਆਂ ਤੋਂ ਸਹਾਇਤਾ ਮੰਗੀ। ਨੌਜੁਆਨ ਬਲਭੱਦਰ ਸਿੰਘ ਦੀ ਬਹਾਦਰੀ ਦਾ ਵਰਣਨ ਸੁਣਕੇ, ਤੁਰੰਤ ਉਹਨਾਂ ਨੂੰ ਸੱਦਣ ਲਈ ਹਰਕਾਰਾ ਭੇਜਿਆ। ਹਰਕਾਰਾ ਰਾਜੇ ਦੇ ਸ਼ਿਵਪੁਰ ਹੋਣ ਦਾ ਪਤਾ ਸੁਣਕੇ ਸਿੱਧਾ ਉੱਥੇ ਪਹੁੰਚਿਆ। ਬੇਗਮ ਦਾ ਸੱਦਾ ਸੁਣਦਿਆਂ ਹੀ ਬਲਭੱਦਰ ਸਿੰਘ ਨੇ ਬਾਰਾਤ ਨੂੰ ਘਰ ਤੋਰ ਦਿਤਾ ਅਤੇ ਆਪ ਸਿੱਧਾ ਬੌਂਡੀ ਆ ਗਿਆ। ਬੇਗਮ ਨੇ ਸੁਆਗਤ ਕੀਤਾ।"[13] ਬਾਰਾਤ ਭਾਵੇਂ ਉਸਦੀ ਸੀ ਜਾਂ ਭਰਾ ਦੀ ਇਹੋ ਜਿਹੇ ਖੁਸ਼ੀਆਂ ਦੇ ਮੌਕੇ ਯੁੱਧ ਭੂਮੀ ਨੂੰ ਮੂੰਹ ਕਰਨਾ ਹੀ ਵੱਡੇ ਸਾਹਸ ਦਾ ਪ੍ਰਤੀਕ ਹੈ। ਇਸੇ ਨੂੰ ਲੇਖਕ ਭਾਰਤ ਦੀ ਕੋਈ ਐਸੀ ਵਿਸ਼ੇਸ਼ਤ ਦੱਸਦਾ ਹੈ, ਜੋ ਉਸਦੇ ਪਤਨ ਵਿਚ ਵੀ ਆਪਣੇ ਮਹੱਤਵ ਨੂੰ ਪਰਦਰਸ਼ਿਤ ਕਰਦਾ ਸਬੂਤ ਦੇ ਦਿੰਦੀ ਹੈ।

ਨਾਮਧਾਰੀ ਇਤਿਹਾਸ ਵਿਚ ਅੰਮ੍ਰਿਤਸਰ ਬੁੱਚੜਬੱਧ ਸਾਕੇ ਦਾ ਇਕ ਨਾਇਕ ਭਾਈ ਹਾਕਮ ਸਿੰਘ ਪਿੰਡ ਮੌੜੇ (ਅੰਮ੍ਰਿਤਸਰ) ਜਿਸ ਦਿਨ ਆਪਣਾ ਮੁਕਲਾਵਾ ਲੈ ਕੇ ਆਉਂਦਾ ਹੈ, ਉਸੇ ਦਿਨ ਸ਼ਹੀਦੀ ਜਥੇ ਵਿਚ ਸ਼ਾਮਲ ਹੋਣ ਦਾ ਨਿਮੰਤਰਣ ਮਿਲਣ ਤੇ ਉਹ ਦੁਬਿਧਾ ਗ੍ਰਸਤ ਨਹੀਂ ਹੁੰਦਾ। ਘਟਨਾ ਦਾ ਬਿਆਨ "ਸੰਤ ਖਾਲਸਾ" ਦੇ ਕਵੀ ਦੇ ਸ਼ਬਦਾਂ ਵਿਚ-

"ਹਾਕਮ ਸਿੰਘ ਦੀ ਇਸਤਰੀ ਸੇਹਰਿਆਂ ਦੀ,
ਸੀ ਉਹ ਪਦਮਨੀ ਨਸਲ ਦੀ ਨਾਰ ਸੋਹਣੀ।
ਲੈਕੇ ਆਇਆ ਦਰੋਜਾ ਥਾ ਰੋਜ਼ ਉਸੇ,
ਦੇਖੀ ਨਾਰ ਘਰ ਦੀ ਪਹਿਲੀ ਵਾਰ ਸੋਹਣੀ।
ਪਰੀ ਪਦਮਨੀ ਇੰਦਰ ਦੇ ਖਾੜਿਆਂ ਦੀ,
ਫਿਰਦੀ ਲਾਇਕੇ ਹਾਰ ਸ਼ਿੰਗਾਰ ਸੋਹਣੀ।
ਕੰਤ ਨਾਰ ਦੋਨੋ ਖੁਸ਼ੀ ਹੋ ਰਹੇ ਸੀ,
ਕਿਸੇ ਆਣ ਦਿਤੀ ਹਾਕ ਮਾਰ ਸੋਹਣੀ।
..........
ਏਧਰ ਨਾਰ ਘਰ ਦੀ ਓਧਰ ਮੌਤ ਲਾੜੀ,
ਦੋਨਾਂ ਵਿਚ ਹੋ ਗਈ ਤਕਰਾਰ ਸੋਹਣੀ।
ਹਾਕਮ ਸਿੰਘ ਦੇਖੋ ਕਿਹੜੀ ਨਾਰ ਵਰਦੈ,
ਇਮਤਿਹਾਨ ਦੀ ਹੋਈ ਵਿਚਾਰ ਸੋਹਣੀ।
ਘਰ ਦੀ ਪਦਮਨੀ ਨਾਰ ਨੂੰ ਛੱਡ ਕਰਕੇ,
ਕਰੀ ਮੌਤ ਲਾੜੀ ਸਵੀਕਾਰ ਸੋਹਣੀ।
ਬੇਮਿਸਾਲ ਇਹ ਮਿਸਲ ਹਰਨਾਮ ਸਿੰਘਾ!
ਯਾਦ ਰਹੂਗੀ ਵਿਚ ਸੰਸਾਰ ਸੋਹਣੀ।"[14]

ਪੰਜਾਬ ਦੇ ਸਿੱਖ ਰਾਜਿਆਂ ਨਾਭਾ, ਪਟਿਆਲਾ, ਜੀਂਦ ਆਦਿ ਨੇ ਗ਼ਦਰ ਨੂੰ ਦਬਾਉਣ ਲਈ ਆਪਣੀਆਂ ਫੌਜਾਂ ਅਤੇ ਹੋਰ ਸਾਧਨ ਅੰਗਰੇਜ਼ਾਂ ਦੇ ਹਵਾਲੇ ਕਰ ਦਿਤੇ। ਉਸ ਵੇਲੇ ਦੇ ਅੰਗਰੇਜ਼ ਹਾਕਮ ਮੰਨਦੇ ਹਨ ਕਿ ਸਿੱਖ ਸੈਨਾਂ ਦੇ ਸਹਿਯੋਗ ਬਿਨਾਂ ਦਿਲੀ ਅਤੇ ਗੋਰਖਾ ਫ਼ੌਜ ਦੀ ਮੱਦਦ ਬਿਨਾਂ ਲਖਨਊ ਉਹਨਾਂ ਦੇ ਹੱਥੋਂ ਨਿਕਲਣ ਨੂੰ ਤਿਆਰ ਹੀ ਸੀ। ਪੰਜਾਬ ਦੇ ਜਗੀਰਦਾਰਾਂ ਨੇ ਵੀ ਉਸੇ ਤਰ੍ਹਾਂ ਅੰਗਰੇਜਾਂ ਦੀ ਮੱਦਦ ਕੀਤੀ ਜਿਵੇਂ 1872 ਈ. ਵਿਚ ਕੂਕਾ ਤਹਿਰੀਕ ਨੂੰ ਦਬਾਉਣ ਲਈ ਉਹਨਾਂ ਬਰਤਾਨਵੀ ਸਰਕਾਰ ਨੂੰ ਨੈਤਿਕ ਅਤੇ ਹੋਰ ਹਰ ਤਰ੍ਹਾਂ ਦਾ ਸਮਰਥਨ ਦਿਤਾ। ਸਤਿਗੁਰੂ ਰਾਮ ਸਿੰਘ ਜੀ ਨੇ 1857 ਈ. ਦੀਆਂ ਘਟਨਾਵਾਂ ਤੋਂ ਬਾਅਦ ਹੀ ਆਪਣੀ ਸੰਗਠਨ ਸ਼ਕਤੀ ਨੂੰ ਚੁਸਤ ਦਰੁਸਤ ਕੀਤਾ। ਪਿੰਡਾਂ ਤੋਂ ਲੈ ਕੇ ਸ੍ਰੀ ਭੈਣੀ ਸਾਹਿਬ ਤੱਕ ਇਸ ਸੰਗਠਨ ਦੀਆਂ ਇਕਾਈਆਂ ਅਤੇ ਜ਼ਿੰਮੇਵਾਰ ਅਹੁਦੇਦਾਰ ਥਾਪੇ ਗਏ। ਆਪਣੇ ਸਿੰਘਾਂ ਵਿਚੋਂ ਹੀਣ ਭਾਵਨਾ ਖਤਮ ਕਰਨ ਲਈ ਉਹਨਾਂ ਵਿਚ ਸਮਾਨਤਾ ਸੁਤੰਤਰਤਾ ਅਤੇ ਭਾਈਚਾਰੇ ਦੇ ਵਿਚਾਰਾਂ ਦਾ ਪਰਚਾਰ ਕੀਤਾ। ਉਹ ਸਾਂਝੇ ਲੰਗਰ ਦੀ ਪ੍ਰਥਾ ਦੁਆਰਾ ਵੀ ਇਹੋ ਸੰਦੇਸ਼ ਦੇਣਾ ਚਾਹੁੰਦੇ ਸਨ। ਬਦੇਸ਼ਾਂ ਨਾਲ ਸੰਬੰਧ ਵੀ ਇਸੇ ਕੜੀ ਦਾ ਹਿਸਾ ਸਨ। 1857 ਈ. ਦੇ ਬਹੁਤ ਸਾਰੇ ਦੇਸ਼ ਭਗਤ ਨੈਪਾਲ ਦਰਬਾਰ ਦੀ ਸੁਰੱਖਿਆ ਵਿਚ ਸਨ। ਇਸ ਲਈ ਆਪ ਨੇ ਵੀ ਨੇਪਾਲ ਨਾਲ ਵਿਸ਼ੇਸ਼ ਸੰਬੰਧ ਕਾਇਮ ਕਰਨ ਵੱਲ ਧਿਆਨ ਦਿਤਾ। ਵਿਅਕਤੀ ਦੀ ਆਚਰਣਕ ਉਚਤਾ ਨੂੰ ਯਕੀਨੀ ਬਣਾ ਕੇ, ਅਨੁਸ਼ਾਸਨਬੱਧ ਜੀਵਨ ਜਾਚ ਨੂੰ ਉਤਸ਼ਾਹਿਤ ਕੀਤਾ ਜਾਂਦਾ ਸੀ। ਕੂਕਾ ਅੰਦੋਲਨ ਅਤੇ 1857 ਈ. ਦੇ ਸੰਗਰਾਮ ਨੇ ਸੂਰਬੀਰਤਾ, ਆਪਾ ਤਿਆਗ, ਭਰਾਤਰੀਭਾਵ, ਕਸ਼ਟ ਸਹਿਣ ਅਤੇ ਮੌਤ ਨੂੰ ਮਜ਼ਾਕਾਂ ਕਰਨ ਦੀਆਂ ਜੋ ਉਚ ਰਵਾਇਤਾਂ ਕਾਇਮ ਕੀਤੀਆਂ ਉਹ ਭਾਰਤੀ ਸੁਤੰਤਰਤਾ ਸੰਗਰਾਮ ਦੇ ਇਤਿਹਸ ਦੀ ਅਮੁੱਲ ਨਿਧੀ ਬਣ ਗਈਆਂ ਹਨ। ਧਰਮ ਨਿਰਪੱਖਤਾ ਦੀ ਨੀਤੀ ਵੀ ਇਹਨਾਂ ਦੋਹਾਂ ਅੰਦੋਲਨਾਂ ਵਿਚ ਸਾਂਝੇ ਤੌਰ ਤੇ ਵੇਖਣ ਨੂੰ ਮਿਲਦੀ ਹੈ। ਦੋਹਾਂ ਅੰਦੋਲਨਾਂ ਦਾ ਸਮਾਜਿਕ ਆਧਾਰ ਮੁੱਖ ਤੌਰ ਤੇ ਕਿਸਾਨ. ਉਸ ਤੋਂ ਬਾਅਦ ਦਸਤਕਾਰ ਅਤੇ ਹੋਰ ਮਿਹਨਤਕਸ਼ ਤਬਕੇ ਸਨ। ਗ਼ਦਰੀ ਸਿਪਾਹੀ, ਮਾਰਕਸ ਦੇ

ਸ਼ਬਦਾਂ ਵਿਚ, ਵਰਦੀਧਾਰੀ ਕਿਸਾਨ ਹੀ ਸੀ। 1857 ਈ. ਤੋਂ ਬਾਅਦ ਕੰਪਨੀ ਸਰਕਾਰ ਦੀ ਥਾਂ ਭਾਰਤ, ਸਿੱਧਾ ਇੰਗਲੈਂਡ ਦੀ ਹਕੂਮਤ ਦੇ ਅਧੀਨ ਹੋ ਗਿਆ ਅਤੇ 1872 ਈ. ਤੋਂ ਬਾਅਦ ਪੰਜਾਬ ਵਿਚ ਵਿਸ਼ੇਸ਼ ਕਰ ਸਿੱਖ ਸਮੁਦਾਇ ਵਿਚ ਅੰਗਰੇਜ਼ਾਂ ਨੇ ਆਪਣੇ ਵਫਾਦਾਰ ਸਿੱਖਾਂ ਨੂੰ, ਕੂਕਾ ਲਹਿਰ ਦੇ ਵਿਰੋਧ ਵਿਚ, ਸਿੰਘ ਸਭਾ ਦੇ ਰੂਪ ਵਿਚ ਸੰਗਠਿਤ ਕਰਨਾ ਸ਼ੁਰੂ ਕਰਵਾ ਦਿੱਤਾ ਤਾਂ ਜੁ ਕਿਸੇ ਭਾਵੀ ਖ਼ਤਰੇ ਤੋਂ ਰਾਜ ਨੂੰ ਬਚਾਇਆ ਜਾ ਸਕੇ। ਸਰਕਾਰ ਪ੍ਰਸਤ ਸਿੱਖਾਂ ਦੇ ਮੁਕਾਬਲੇ ਤੇ ਨਾਮਧਾਰੀ ਸਿੰਘ ਤਾਂ ਸਰਗਰਮ ਰਹੇ ਹੀ, ਪੰਜਾਬ ਵਿਚ ਉਠਣ ਵਾਲੀਆਂ ਹੋਰ ਦੇਸ਼ਭਗਤ ਤਹਿਰੀਕਾਂ ਨੇ ਵੀ ਉਹਨਾਂ ਦਾ ਪ੍ਰਭਾਵ ਕਬੂਲਿਆ।

ਇਸ ਸਬੰਧ ਵਿਚ ਗਦਰ ਪਾਰਟੀ ਲਹਿਰ ਦੀ ਚਰਚਾ ਕੀਤੀ ਜਾ ਸਕਦੀ ਹੈ, ਜਿਸਨੇ ਆਪਣਾ ਨਾਮ 1857 ਈ. ਦੇ ਗਦਰ ਪਾਸੋਂ ਹੀ ਲਿਆ ਅਤੇ ਕੁਰਬਾਨੀਆਂ ਦਾ ਇਕ ਨਵਾਂ ਇਤਿਹਾਸ ਸਿਰਜਿਆ ਜਿਸ ਵਿਚੋਂ ਮਨੁੱਖੀ ਗੌਰਵ ਦੀ ਆਭਾ ਝਲਕਦੀ ਹੈ। ਲੋਕ ਲਹਿਰਾਂ ਸਮੇਂ ਤੇ ਸਥਾਨ ਦੀ ਬਦਲੀ ਦੇ ਬਾਅਦ ਵੀ ਆਪਣਾ ਸੁਨੇਹਾ ਕਿਸੇ ਨਾਂ ਕਿਸੇ ਰੂਪ ਵਿਚ ਜਾਰੀ ਰੱਖਦੀਆਂ ਹਨ। ਕੂਕਾ ਅੰਦੋਲਨ ਨੇ ਗਦਰ ਪਾਰਟੀ ਤੇ ਪਰੋਖ ਪਰਭਾਵ ਵਿਚ ਦੋ ਮਹੱਤਵਪੂਰਨ ਨਾਮ ਉਭਰਦੇ ਹਨ। ਅਪਰੋਖ ਪ੍ਰਭਾਵ ਦੀ ਬਾਦ ਵਿਚ ਚਰਚਾ ਕਰਾਂਗੇ। ਇਹ ਦੋ ਨਾਂ ਹਨ ਬਾਬਾ ਕੇਸਰ ਸਿੰਘ ਜੀ ਮੁਹਾਵਾ (ਅੰਮ੍ਰਿਤਸਰ) ਵਾਲੇ ਜਿਹਨਾਂ ਨੂੰ ਠਾਕੁਰ ਜੀ ਅਤੇ 'ਕੇਸਰ ਕਿੱਲੀ' ਵੀ ਕਿਹਾ ਜਾਂਦਾ ਸੀ ਅਤੇ ਦੂਸਰੇ ਬਾਬਾ ਸੋਹਣ ਸਿੰਘ ਭਕਨਾ (ਅੰਮ੍ਰਿਤਸਰ) ਗ਼ਦਰ ਪਾਰਟੀ ਦੇ ਬਾਨੀ ਪਰਧਾਨ। ਸੋਹਣ ਸਿੰਘ ਖੁੱਲ੍ਹੀ ਮਾਲਕੀ ਵਾਲੇ ਜੱਟ ਪਰਵਾਰ ਦਾ ਇਕਲੌਤਾ ਪੁੱਤਰ ਹੋਣ ਕਾਰਨ, ਹਰ ਤਰ੍ਹਾਂ ਦੇ ਵਿਅੰਜਨਾਂ ਵਿਚ ਲਿਪਤ, ਐਬੀ ਜੀਵਨ ਬਿਤਾ ਰਿਹਾ ਸੀ। ਕਿਸੇ ਤਰ੍ਹਾਂ ਉਹਨਾਂ ਦਾ ਮੇਲ ਠਾਕੁਰ ਜੀ ਨਾਲ ਹੋ ਗਿਆ ਅਤੇ ਉਹਨਾਂ ਦੀ ਸੰਗਤ ਨਾਲ ਖੋਟੇ ਕਰਮਾਂ ਦੀ ਮੈਲ ਕੱਟੀ ਗਈ। ਬਾਬਾ ਸੋਹਣ ਸਿੰਘ 'ਭਕਨਾ' ਆਪਣੀ ਆਤਮ ਕਥਾ ਵਿਚ ਇਸ ਗੱਲ ਦਾ ਇਕਬਾਲੀਆ ਬਿਆਨ ਕਰਦਾ ਹੈ ਕਿ ਜੇ ਬਾਬਾ ਜੀ ਦੀ ਸੰਗਤ ਨਾ ਹੁੰਦੀ ਤਾਂ ਉਸਦਾ ਜੀਵਨ 'ਗੋਹੇ ਦੀ ਭੂੰਡੀ' ਜਿਉਂ ਕਦੇ ਦਾ ਖ਼ਤਮ ਹੋ ਗਿਆ ਹੁੰਦਾ। ਉਨ੍ਹੀਵੀਂ ਸਦੀ ਦੇ ਆਖਰੀ ਦਹਾਕੇ ਦਾ ਕੁਝ ਹਿਸਾ ਅਤੇ ਵੀਹਵੀਂ ਦੇ ਪਹਿਲੇ ਦਹਾਕੇ ਦੇ 5-7 ਵਰੇ ਸੋਹਣ ਸਿੰਘ ਨੇ ਬਾਬਾ ਜੀ ਅਤੇ ਨਾਮਧਾਰੀ ਸੰਗਤ ਦੇ ਸਾਥ ਵਿਚ ਬਿਤਾਇਆ। ਇਸ ਦੌਰਾਨ ਉਹ ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਵੀ ਕਈ ਵੇਰ ਜਾਂਦਾ ਰਿਹਾ, ਜਿਸ ਦਾ ਵੇਰਵਾ ਸੰਤੋਖ ਸਿੰਘ ਬਾਹੋਵਾਲ ਕ੍ਰਿਤ ਸਤਿਗੁਰੂ ਬਿਲਾਸ ਭਾਗ ਦੂਜਾ ਅਤੇ ਸਪਤਾਹਿਕ ਸਤਿਜੁਗ ਸ੍ਰੀ ਜੀਵਨ ਨਗਰ ਤੋਂ ਪ੍ਰਕਾਸ਼ਿਤ ਗੁਰੂ ਹਰੀ ਸਿੰਘ ਅੰਕ ਵਿਚ ਬਾਬਾ ਜੀ ਨਾਲ, ਸਤਿਜੁਗ ਸੰਪਾਦਕ ਪ੍ਰੀਤਮ ਸਿੰਘ ਕਵੀ ਦੀ ਮੁਲਾਕਾਤ ਵਿਚ ਮਿਲਦਾ ਹੈ। ਉਸ ਦੇ ਘਰ ਹਰ ਆਇਆ ਗਿਆ ਸਿੱਖ ਸਾਧ ਕਮਰਕੱਸੇ ਖੋਹਲਦਾ ਅਤੇ ਸਾਲ ਵਿਚ ਇਕ ਦੋ ਸੰਗਤਾਂ ਦੇ ਵੱਡੇ ਇਕੱਠ ਵੀ ਕੀਤੇ ਜਾਂਦੇ। ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਨੇ ਅਤੇ ਸਿੱਖਿਆ ਨੇ ਭਕਨਾ ਜੀ ਦੀ ਸ਼ਖਸੀਅਤ ਨੂੰ ਨਵੀਂ ਤਰਬੀਅਤ ਦੇ ਕੇ ਸੋਨੇ ਤੇ ਸੁਹਾਗੇ ਵਾਲਾ ਕੰਮ ਕਰ ਦਿੱਤਾ।

**ਸਤਿਗੁਰੂ ਰਾਮ ਸਿੰਘ ਜੀ ਨੇ 1857 ਈ. ਦੀਆਂ ਘਟਨਾਵਾਂ ਤੋਂ ਬਾਅਦ ਹੀ ਆਪਣੀ ਸੰਗਠਨ ਸ਼ਕਤੀ ਨੂੰ ਚੁਸਤ ਦਰੁਸਤ ਕੀਤਾ। ਪਿੰਡਾਂ ਤੋਂ ਲੈ ਕੇ ਸ੍ਰੀ ਭੈਣੀ ਸਾਹਿਬ ਤੱਕ ਇਸ ਸੰਗਠਨ ਦੀਆਂ ਇਕਾਈਆਂ ਅਤੇ ਜ਼ਿੰਮੇਵਾਰ ਅਹੁਦੇਦਾਰ ਥਾਪੇ ਗਏ। ਆਪਣੇ ਸਿੰਘਾਂ ਵਿਚੋਂ ਹੀਣ ਭਾਵਨਾ ਖਤਮ ਕਰਨ ਲਈ ਉਹਨਾਂ ਵਿਚ ਸਮਾਨਤਾ ਸੁਤੰਤਰਤਾ ਅਤੇ ਭਾਈਚਾਰੇ ਦੇ ਵਿਚਾਰਾਂ ਦਾ ਪਰਚਾਰ ਕੀਤਾ।**

ਠਾਕੁਰ ਜੀ ਦੀ ਸ਼ਖਸੀਅਤ ਨੇ ਮਿਕਨਾਤੀਸੀ ਗੁਣ ਕਿਵੇਂ ਗ੍ਰਹਿਣ ਕੀਤੇ? ਵਾਰਤਾ ਤਾਂ ਲੰਮੀ ਹੈ ਪਰ ਸੰਖੇਪ ਵਿਚ ਇਸ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਲੜ ਲੱਗਣ ਨਾਲ ਹੀ ਜੋੜਿਆ ਜਾ ਸਕਦਾ ਹੈ। ਠਾਕੁਰ ਜੀ ਨੇ ਭਜਨ ਤਾਂ 1857 ਈ. ਦੀ ਸੈਨਿਕ ਨੌਕਰੀ ਸਮੇਂ ਗਦਰੀਆਂ ਨਾਲ ਰਲਣ ਵਾਲੇ, ਸੂਬਾ ਬ੍ਰਹਮਾ ਸਿੰਘ ਜੀ ਤੋਂ ਲਿਆ ਸੀ, ਪਰ ਉਸਦੇ ਕਹਿਣ ਤੇ ਛੇਤੀ ਹੀ 'ਮੋਹਰ-ਛਾਪ' ਸਤਿਗੁਰੂ ਜੀ ਤੋਂ ਲੁਆ ਲਈ।[15] ਹੁਣ ਉਹਨਾਂ ਦਾ ਜੀਵਨ ਮਸਤੀ ਭਰਪੂਰ ਹੋ ਗਿਆ। ਗੁਰਬਾਣੀ ਦੇ ਉਹ ਵਧੀਆ ਪਾਠੀ ਪਹਿਲੋਂ ਹੀ ਸਨ। ਅਰਬੀ ਫਾਰਸੀ ਦਾ ਵੀ ਲੋੜੀਂਦਾ ਗਿਆਨ ਸੀ। ਚਿੰਤਨ ਅਤੇ ਮਨਨ ਰੋਜ਼ਾਨਾ ਜੀਵਨ ਦਾ ਅੰਗ ਹੋ ਗਿਆ। ਸੇਵਾ

ਸਿਮਰਨ ਦੀ ਦਾਤ ਵੀ ਸੰਗਤ ਬਖਸ਼ ਦਿੰਦੀ ਹੈ। ਬਾਬਾ ਜੀ ਦੇ ਵਿਚਾਰ ਬੜੇ ਜਨਵਾਦੀ ਸਨ। ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਤੋਂ ਬਾਅਦ ਬ੍ਰਿਹੋਂ ਦੀ ਭਾਹ ਵਿਚ ਸੜਦੇ ਰਹਿੰਦੇ ਸਨ। ਸਤਿਗੁਰੂ ਵਿਛੋੜੇ ਦੀਆਂ ਇਹਨਾਂ ਤਰਾਟਾਂ ਨੇ ਕੂਕਿਆਂ ਵਿਚ ਦੇਸ਼ ਭਗਤੀ ਦੇ ਜਜ਼ਬੇ ਨੂੰ ਹੋਰ ਪਰਚੰਡ ਕੀਤਾ। ਅੰਮ੍ਰਿਤਸਰ ਜ਼ਿਲੇ ਦੇ ਅੰਗਰੇਜ਼ ਡਿਪਟੀ ਕਮਿਸ਼ਨਰ ਮਿਸਟਰ ਕਿੰਗ ਨੇ, ਆਪਣੇ ਜ਼ਿਲ੍ਹੇ ਦੇ ਸਮੂਹ ਸਾਧਾਂ, ਸੰਤਾਂ ਅਤੇ ਨਾਮੀ ਗਰਾਮੀ ਲੋਕਾਂ ਨੂੰ ਮੁਲਾਕਾਤ ਲਈ ਖੁੱਲਾ ਸੱਦਾ ਦਿਤਾ। ਜਦੋਂ ਸਾਰੇ ਭੁਗਤ ਗਏ ਤਾਂ ਉਸ ਆਪਣੇ ਮਾਤਹਿਤਾਂ ਨੂੰ ਪੁੱਛਿਆ ਕਿ ਸਭ ਆ ਗਏ ਹਨ ਜਾਂ ਕੋਈ ਰਹਿ ਵੀ ਗਿਆ ਹੈ? ਤਾਂ ਕਿਸੇ ਕਿਹਾ ਇਕ ਕਮਲਾ ਜਿਹਾ ਕੂਕਾ ਸੰਤ ਹੈ, ਉਹ ਨਹੀਂ ਆਇਆ।ਦੁਬਾਰਾ ਸੁਨੇਹਾ ਮਿਲਣ ਤੇ ਬਾਬਾ ਜੀ ਨੇ ਕਿਹਾ "ਸਾਨੂੰ ਤਾਂ ਉਸ ਗੋਚਰਾ ਕੋਈ ਵਿਹਾਰ ਨਹੀਂ।" ਅਖ਼ੀਰ ਡੀ. ਸੀ. ਆਪ ਆਪਦੇ ਪਾਸ ਆਇਆ। ਪੁੱਛਣ ਲੱਗਾ 'ਬਾਬਾ ਜੀ! ਤੁਹਾਡੇ ਕਿੰਨੇ ਚੇਲੇ ਹਨ?' ਜੁਆਬ ਦਿਤਾ ਕਿ ਅਸੀਂ ਚੇਲੇ ਬਨਾਉਣ ਵਿਚ ਯਕੀਨ ਨਹੀਂ ਰਖਦੇ। ਬਾਬਾ ਜੀ ਧੁੱਪ ਇਸ਼ਨਾਨ ਕਰ ਰਹੇ ਸਨ। ਅਖ਼ੀਰ ਡੀ. ਸੀ. ਦੇ ਸੰਗਤ ਵਲ ਹੱਥ ਕਰਕੇ ਪੁੱਛਣ ਤੇ ਕਿ ਇਹ ਕੌਣ ਹਨ, ਆਪ ਨੇ ਕਿਹਾ ਕਿ ਇਹ ਤਾਂ ਸਾਡੇ ਸੰਗੀ ਸਾਥੀ ਹਨ। ਇਹ ਉਹਨਾਂ ਦੇ ਸਾਂਝੀਵਾਲਤਾ ਵਾਲੇ ਮਹਾਨ ਵਿਚਾਰ ਸਨ, ਜਿਹਨਾਂ ਦਾ ਪ੍ਰਭਾਵ ਬਾਬਾ ਭਕਨਾ ਨੇ ਕਬੂਲਿਆ। ਫਿਰ ਡੀ.ਸੀ. ਨੇ ਉਹਨਾਂ ਤੋਂ ਆਪਣੇ ਲੰਗਰ ਵਾਸਤੇ, ਨਵੀਆਂ ਆਬਾਦ ਹੋ ਰਹੀਆਂ ਬਾਰਾਂ ਵਿਚੋਂ ਕੋਈ ਭੂਮੀ ਜਗੀਰ ਆਦਿ ਲੈ ਲੈਣ ਦੀ ਪੇਸ਼ਕਸ਼ ਕੀਤੀ, ਜਿਹਨੂੰ ਕਬੂਲਿਆ ਨਾ ਗਿਆ। ਅੰਤ ਉਹ ਨਿੰਮੋਝੂਣਾ ਜਿਹਾ ਹੋ ਕੇ ਜਾਣ ਲੱਗਾ, ਪੁੱਛਣ ਲੱਗਾ, "ਬਾਬਾ ਜੀ ਕੋਈ ਹੋਰ ਸੇਵਾ?" ਤਾਂ ਬਾਬੇ ਨੇ ਕਿਹਾ "ਚੰਗਾ, ਫਿਰ ਕਚਹਿਰੀਆਂ ਵਿਚੋਂ ਝੂਠ ਤੇ ਰਿਸ਼ਵਤ ਬੰਦ ਕਰਦੇ।" ਸਾਹਿਬ ਨੇ ਕਿਹਾ, "ਬਾਬਾ ਜੀ! ਯੇਹ ਹਮਾਰੇ ਅਖਤਿਆਰ ਕੀ ਬਾਤ ਨਹੀਂ ਹੈ।" ਤਾਂ ਬਾਬਾ ਜੀ ਨੇ ਬੇਪ੍ਰਵਾਹੀ ਨਾਲ ਕਿਹਾ, "ਜੇ ਨਹੀਂ ਤਾਂ ਜਾਓ।" ਸਾਹਿਬ ਸਲਾਮ ਕਰਕੇ ਟੁਰ ਗਿਆ।(16)

ਪੰਜਾਬੀ ਕਿਸਾਨ ਦੀ ਆਰਥਿਕ ਸਥਿਤੀ ਕਾਲ ਅਤੇ ਹੋਰ ਕੁਦਰਤੀ ਆਫਤਾਂ ਕਾਰਨ, ਸਮੁੱਚੇ ਦੇਸ਼ ਦੇ ਕਿਸਾਨ ਜਿਉਂ ਭਾਵੇਂ ਘੱਟ ਮਾੜੀ ਸੀ, ਪਰ ਫਿਰ ਵੀ ਉਹ ਸ਼ਾਹੂਕਾਰਾ ਕਰਜ਼ੇ ਦੀ ਜਕੜ ਵਿਚ ਆ ਚੁੱਕਾ ਸੀ। ਜਾਣ ਪਹਿਚਾਣ ਦੇ ਇਲਾਕੇ ਵਿਚ ਮਜ਼ਦੂਰੀ ਉਸ ਦਾ ਜਟਊ ਨਹੀਂ ਸੀ ਕਰਨ ਦਿੰਦਾ। ਇਸ ਲਈ ਵਿਦੇਸ਼ਾਂ ਵਲ ਮੂੰਹ ਕਰਨ ਲਈ ਉਹ ਮਜਬੂਰ ਸੀ। 1905 ਤੋਂ 1913 ਦੇ ਵਿਚਾਲੇ ਕਰੀਬ ਦਸ ਹਜਾਰ ਹਿੰਦੁਸਤਾਨੀ, ਆਪਣੀ ਆਰਥਿਕ ਹਾਲਤ ਨੂੰ ਸੁਧਾਰਨ ਦੇ ਮੌਕਿਆਂ ਦੀ ਤਲਾਸ਼ ਵਿਚ ਪੰਜਾਬ ਤੋਂ ਕਨੇਡਾ ਅਤੇ ਅਮਰੀਕਾ ਦੇ ਪੱਛਮੀ ਸਮੁੰਦਰੀ ਕੰਢਿਆਂ ਤੇ ਪੁੱਜੇ। ਇਹਨਾਂ ਵਿਚੋਂ ਜਿਆਦਾ ਤਰ ਪੰਜਾਬ ਦੇ ਪੰਜ ਕੇਂਦਰੀ ਜ਼ਿਲਿਆਂ ਦੇ ਛੋਟੇ ਕਿਸਾਨ ਅਤੇ ਪੇਂਡੂ ਕਾਰੋਬਾਰੀ ਟੱਬਰਾਂ ਦੇ ਲੋਕ ਸਨ। ਉਹਨਾਂ ਵਿਚੋਂ 75 ਫੀਸਦੀ ਤੋਂ ਜ਼ਿਆਦਾ ਸਿੱਖ ਸਨ, ਜਿਹਨਾਂ ਵਿਚੋਂ ਅੱਧੇ ਕੁਝ ਵਕਫੇ ਲਈ ਭਾਰਤੀ ਸੈਨਾ ਵਿਚ ਵੀ ਕੰਮ ਕਰ ਚੁੱਕੇ ਸਨ।"(17)

ਬਾਵਜੂਦ ਇਹਦੇ ਕਿ ਉਹ ਹੱਡਭੰਨਵੀ ਕਮਾਈ ਕਰਦੇ ਸਨ, ਉਹ ਇੱਥੇ ਨਸਲੀ ਵਿਤਕਰੇ ਦਾ ਸ਼ਿਕਾਰ ਹੋਏ। ਇਕ ਅਰਾਜਕਤਾਵਾਦੀ ਵਿਚਾਰਕ ਲਾਲਾ ਹਰਦਿਆਲ ਨੇ, ਉਹਨਾਂ ਦੀ ਬੇਗਾਨੀ ਧਰਤੀ ਤੇ ਮਾੜੀ ਹਾਲਤ ਨੂੰ ਦੇਸ਼ ਦੀ ਗੁਲਾਮੀ ਨਾਲ ਜੋੜ ਕੇ, ਇਸ ਨੂੰ ਮੁਕਤ ਕਰਾਉਣ ਲਈ, ਇਕ ਲਹਿਰ ਚਲਾਉਣ ਲਈ ਉਹਨਾਂ ਨੂੰ ਲਾਮਬੰਦ ਹੋਣ ਦਾ ਸੱਦਾ ਦਿੱਤਾ। ਮੁਕਤੀ ਦਾ ਰਾਹ ਦੱਸਦਿਆਂ ਉਹਨਾਂ ਕਿਹਾ ਕਿ ਇਕ ਹੀ ਉਪਾਅ ਸੀ: ਸੈਨਾ ਦੇ ਦੇਸ਼ ਭਗਤ ਤੱਤਾਂ ਦੇ ਸਮਰਥਨ ਦੇ ਨਾਲ ਨਾਲ ਜਨਤਾ ਦਾ ਹਥਿਆਰ ਬੰਦ ਘੋਲ, ਕੋਈ ਅੱਧਾ ਅਧੂਰਾ ਕੰਮ ਨਹੀਂ। ਪਰਵਾਸੀਆਂ ਦੇ ਨਾਲ ਜੋ ਇਮਾਨਦਾਰ, ਮਜ਼ਬੂਤ ਇਰਾਦੇ ਵਾਲੇ ਤੇ ਆਤਮ ਬਲੀਦਾਨੀ, ਫੌਜੀ ਤਬਕਿਆਂ ਤੋਂ ਆਏ ਲੋਕ ਸਨ - ਇਹਨਾਂ ਮੁਲਾਕਾਤਾਂ ਨੇ ਹਰਦਿਆਲ ਦੇ ਮੱਥੇ ਵਿਚ ਇਕ ਲੋਕ ਇਨਕਲਾਬੀ ਅੰਦੋਲਨ ਦੀ ਅਗਵਾਈ ਦੇ ਦ੍ਰਿਸ਼ ਜਗਾ ਦਿਤੇ ਅਤੇ ਉਹਨਾਂ ਸਿੱਧੇ ਸਾਦੇ ਪਰਵਾਸੀਆਂ ਨੇ ਆਪਣੇ ਭਵਿਖ ਬਾਰੇ ਨਵੀਂ ਭਾਵਨਾ ਪੈਦਾ ਕਰ ਲਈ।"(18)

1908 ਈ. ਵਿਚ ਅਮਰੀਕਾ ਗਏ ਬਾਬਾ ਸੋਹਨ ਸਿੰਘ ਭਕਨਾ ਹੀ ਗਦਰ ਪਾਰਟੀ ਦੇ ਪਹਿਲੇ ਪਰਧਾਨ ਬਣੇ। ਪਾਰਟੀ ਦਾ ਨਾਂ ਗ਼ਦਰ ਪਾਰਟੀ ਰੱਖਣਾ, 1857 ਦੇ ਪਹਿਲੇ ਸੁਤਤਰਤਾ ਸੰਗਰਾਮ ਦੀ ਯਾਦ ਨੂੰ ਤਾਜ਼ਾ ਕਰਨਾ ਵੀ ਸੀ ਅਤੇ ਅੰਗਰੇਜ਼ਾਂ ਨੂੰ ਚਿੜਾਉਣ ਲਈ ਵੀ ਇਹ ਨਾਂ ਵਰਤਿਆ ਗਿਆ, ਕਿਉਂ ਜੁ ਉਹ 1857 ਨੂੰ ਗ਼ਦਰ ਦੇ ਤੌਰ ਤੇ ਹੀ ਪਰਚਾਰਦੇ ਸਨ। ਗ਼ਦਰ ਪਾਰਟੀ ਇਕ ਗ਼ੈਰ-ਫਿਰਕੂ ਸੰਗਠਨ ਸੀ ਅਤੇ ਉਹ ਸਮਝਦੇ ਸਨ ਕਿ ਫਿਰਕੂ ਜਿੰਨ ਦਾ ਮੁਕਾਬਲਾ ਕੀਤੇ ਬਿਨਾਂ ਕੌਮੀ ਇੱਕਜੁੱਟਤਾ ਹਾਸਲ ਨਹੀਂ ਕੀਤੀ ਜਾ ਸਕਦੀ। ਉਹਨਾਂ ਨੇ ਆਪਣੇ ਪੰਜਾਬੀ ਪਰਚੇ "ਗ਼ਦਰ ਦੀ ਗੂੰਜ" ਵਿਚ ਵੀ ਸਪਸ਼ਟ ਕੀਤਾ ਕਿ ਹਿੰਦੂ-ਮੁਸਲਮਾਨ, ਝਟਕੇ-ਹਲਾਲ ਜਾਂ

ਗਊ-ਸੂਰ ਤੋਂ ਲੜੀ ਜਾਂਦੇ ਹਨ ਜਦੋਂ ਕਿ ਦੋਹਾਂ ਦਾ ਸਾਂਝਾ ਦੁਸ਼ਮਣ ਅੰਗਰੇਜ਼ ਦੋਹਾਂ ਨੂੰ ਹੀ ਖਾ ਰਿਹਾ ਹੈ। ਗ਼ਦਰ ਪਾਰਟੀ ਵਾਲਿਆਂ ਨੇ ਜਾਤ ਪਾਤ ਆਧਾਰਿਤ ਭਾਰਤ ਦੇ ਸਮਾਜੀ ਪ੍ਰਬੰਧ ਨੂੰ ਵੀ ਇਕ ਵੱਢਿਉਂ ਹੀ ਰੱਦ ਕਰ ਦਿਤਾ ਸੀ। ਗ਼ਦਰ ਪਾਰਟੀ ਦੇ ਸ਼ਾਇਰਾਂ ਨੇ ਆਪਣੇ ਇਤਿਹਾਸ ਦੇ ਨਾਇਕਾਂ ਨੂੰ ਚਿਤਵਦਿਆਂ ਹੋਇਆ ਨਾਮਧਾਰੀ ਜਾਂ ਕੂਕਾ ਅੰਦੋਲਨ ਅਤੇ ਸਤਿਗੁਰੂ ਰਾਮ ਸਿੰਘ ਨੂੰ ਵੀ ਯਾਦ ਕੀਤਾ ਅਤੇ ਵੇਲੇ ਦੇ ਆਗੂ ਲਾਲਾ ਹਰਦਿਆਲ ਨੂੰ ਵੀ:

"ਕੀਤਾ ਕੂਕਿਆਂ 'ਕੱਠ ਪੰਜਾਬ ਅੰਦਰ,
ਰਾਮ ਸਿੰਘ ਭਾਈ ਮੋਹਰੀ ਆਣ ਹੋਏ।
ਬੱਚੇ ਬੁੱਢੇ ਤੇ ਕਈ ਹਜ਼ਾਰ ਕੂਕੇ,
ਖਾਤਰ ਵਤਨ ਦੀ ਲਹੂ ਲੁਹਾਣ ਹੋਏ।

......

ਡੇਰਾ ਆਣ ਅਮਰੀਕਾ ਦੇ ਵਿਚ ਲਾਇਆ,
ਹਰਦਿਆਲ ਹੋਰੀਂ ਮਿਹਰਬਾਨ ਹੋਏ।"

1914 ਈ. ਵਿਚ ਪਹਿਲੀ ਸੰਸਾਰ ਜੰਗ ਛਿੜਨ ਨੂੰ ਉਪਯੁਕਤ ਸਮਾਂ ਸਮਝਦਿਆਂ ਹੋਇਆਂ ਦੇਸ਼ ਵੱਲ ਵਹੀਰਾਂ ਘੱਤ ਦਿਤੀਆਂ। ਆਪਣੇ ਗਾੜ੍ਹੇ ਖ਼ੂਨ ਪਸੀਨੇ ਦੀ ਕਮਾਈ ਨੂੰ ਦੇਸ਼ ਵਿਚ ਹਥਿਆਰਬੰਦ ਇਨਕਲਾਬ ਕਰਨ ਲਈ, ਗੋਲੀ ਸਿੱਕਾ ਅਤੇ ਹੋਰ ਅਸਲਾ, ਖਰੀਦਣ ਅਤੇ ਪਰਚਾਰ ਸਮੱਗਰੀ ਜੁਟਾਉਣ ਨੂੰ ਸਮਰਪਿਤ ਕਰ ਦਿਤਾ। ਇਹ ਸੂਰਬੀਰ ਸਿਰਾਂ ਤੇ ਖੱਫਣ ਬੰਨ੍ਹਕੇ, ਉਸ ਭਾਵਨਾ ਨਾਲ ਹੀ ਅਮਰੀਕਾ ਕਨੇਡਾ ਤੋਂ ਦੇਸ਼ ਪਰਤੇ ਸਨ, ਜਿਸ ਭਾਵਨਾ ਤਹਿਤ ਕੁੱਲ 42 ਵਰ੍ਹੇ ਪਹਿਲਾਂ ਹੀ ਨਾਮਧਾਰੀਆਂ ਨੇ ਪੰਜਾਬ ਵਿਚ ਸ਼ਹੀਦੀਆਂ ਦਾ ਮੌਸਮ ਸਿਰਜਿਆ ਸੀ। ਨਾਮਧਾਰੀਆਂ ਤੇ ਗ਼ਦਰ ਪਾਰਟੀ ਵਾਲਿਆਂ ਦੀਆਂ ਜਿੱਥੇ ਕੁਰਬਾਨੀਆਂ ਸਮਰੂਪ ਸਨ, ਉੱਥੇ ਸਿੱਖ ਤਖ਼ਤਾਂ ਤੇ ਕਾਬਜ ਗੋਰਾਸ਼ਾਹੀ ਦੇ ਚਾਟੜੇ ਪੁਜਾਰੀਆਂ ਵਲੋਂ ਦੋਹਾਂ ਲਹਿਰਾਂ ਨਾਲ ਇੱਕੋ ਜਿਹਾ ਤਿਰਸਕਾਰ ਭਾਵਨਾ ਵਾਲਾ ਸਲੂਕ ਕੀਤਾ ਗਿਆ। ਨਾਮਧਾਰੀਆਂ ਨੂੰ ਵੀ ਤਖ਼ਤਾਂ ਵਾਲਿਆਂ ਨੇ ਸਿੱਖੀ ਤੋਂ ਖਾਰਜ ਕਰਨ ਦੇ ਹੁਕਮਨਾਮੇ ਜਾਰੀ ਕੀਤੇ ਅਤੇ 1914-15 ਈ. ਦੇ ਗਦਰੀ ਦੇਸ਼ ਭਗਤਾਂ ਬਾਰੇ ਵੀ ਅਕਾਲ ਤਖਤ ਤੋਂ ਫੁਰਮਾਨ ਭੇਜੇ ਗਏ ਕਿ ਇਹ ਸਿਖ ਨਹੀਂ ਹਨ। ਇਸੇ ਸਮੇਂ ਨਾਮਧਾਰੀ ਸਿੰਘਾਂ ਨੇ ਸਤਿਗੁਰੂ ਪਰਤਾਪ ਸਿੰਘ ਜੀ (1890-1959 ਈ.) ਦੇ ਹੁਕਮ ਤੇ "ਹੁਸ਼ਿਆਰਪੁਰ, ਪੰਥ ਦੇ ਚੋਣਵੇਂ ਆਗੂ ਇਕੱਠੇ ਕਰ, ਮਤਾ ਪਾਸ ਕੀਤਾ। ਲਿਖ ਕੇ ਅਖਬਾਰਾਂ ਇੱਕ ਦੋ ਨੂੰ ਦਿਤਾ ਕਿ ਉਹ ਸਿਖ ਸਨ ਤੇ ਹਨ, ਜੋ ਗੁਰੂ ਨਾਨਕ ਜਹਾਜ, ਬਜਬਜ ਘਾਟ ਤੇ ਲਿਆ ਦੇਸ਼ ਨੂੰ ਆ ਰਹੇ ਸੀ। ਸਾਨੂੰ ਉਹਨਾਂ ਨਾਲ ਹਮਦਰਦੀ ਹੈ ਤੇ ਸਰਕਾਰ ਨੇ ਉਹਨਾਂ ਤੇ ਵਾਰ ਨਜਾਇਜ਼ ਕੀਤਾ ਹੈ। ਕਿਸੇ ਅਖਬਾਰ ਵਾਲੇ ਇਹਨਾਂ ਲਿਖਿਆ ਨਾ ਛਾਪਿਆ। ਪਰ ਸਰਕਾਰ ਦੇ ਖੁਫੀਆ ਨੌਕਰਾਂ, ਸੰਗਤ ਵਿਚ ਹੋਇਆ ਮਤਾ ਤਾਂ ਦੱਸਿਆ ਤੇ ਅੰਗਰੇਜ਼ਾਂ ਲਿਖ ਰੱਖਿਆ ਕਿ ਗੁਰੂ ਪਰਤਾਪ ਸਿੰਘ ਜੀ ਵੀ, ਉਸੇ ਗੁਰੂ ਰਾਮ ਸਿੰਘ ਦੀ ਕੁਲ 'ਚੋਂ, ਤੇ ਪਿੰਡ 'ਚੋਂ ਹੈ, ਤੇ ਸਰਕਾਰ ਦਾ ਬਾਗੀ ਹੈ।"(19)

ਤਦੋਕੀ ਪੰਜਾਬ ਸਰਕਾਰ ਵਲੋਂ ਜਾਰੀ ਮਹੱਤਵਪੂਰਨ ਕੂਕਿਆਂ ਦੀ ਸੂਚੀ-1881 ਈ. ਵਿਚ ਲੁਧਿਆਣਾ ਜ਼ਿਲ੍ਹੇ ਵਿਚ ਕੂਕਿਆਂ ਨਾਲ ਸਬੰਧਿਤ 115, ਫੀਰੋਜ਼ਪੁਰ 88, ਅੰਮ੍ਰਿਤਸਰ 82, ਲਾਹੌਰ 77, ਜਲੰਧਰ 70 ਅਤੇ ਹੁਸ਼ਿਆਰਪੁਰ ਵਿਚ 49 ਪਿੰਡ ਸਨ। ਇਹ ਹੀ ਉਹ ਜ਼ਿਲ੍ਹੇ ਹਨ ਜਿਨ੍ਹਾਂ ਵਿਚ ਗਦਰ ਪਾਰਟੀ ਲਹਿਰ ਦੇ ਸ਼ਹੀਦਾਂ, ਸਜ਼ਾ ਯਾਫਤਾ ਅਤੇ ਹੋਰ ਸਰਗਰਮ ਕਾਰਕੁੰਨਾਂ ਦੀ ਵੱਡੀ ਗਿਣਤੀ ਮਿਲਦੀ ਹੈ। ਬਹੁਤ ਸਾਰੇ ਗਦਰੀ ਸੂਰਬੀਰਾਂ ਦੇ ਪਿੰਡ ਤਾਂ ਕੂਕਿਆਂ ਦੇ ਵੱਡੇ ਗੜ੍ਹ ਰਹੇ ਸਨ। ਕਾਮਾਗਾਟਾ ਮਾਰੂ ਵਾਲੇ ਬਾਬਾ ਗੁਰਦਿਤ ਸਿੰਘ ਹੋਰਾਂ ਦਾ ਨਗਰ ਸਿਰਹਾਲੀ, ਪ੍ਰਸਿੱਧ ਕੂਕੇ ਸ਼ਾਮ ਸਿੰਘ ਦਾ ਪਿੰਡ ਸੀ, ਜਿਸਨੂੰ ਕੂਕਿਆਂ ਦਾ ਖਹਿੜਾ ਛੱਡਣ ਬਦਲੇ ਅਗਰੇਜ਼ ਸਰਕਾਰ ਜ਼ੈਲਦਾਰੀ ਦੇਣ ਦੀ ਪੇਸ਼ਕਸ਼ ਕਰ ਚੁੱਕੀ ਸੀ ਪਰ ਉਸ ਕੱਪੜੇ ਬਦਲ ਕੇ ਸਾਹਿਬ ਤੋਂ, ਜ਼ੈਲਦਾਰੀ ਲੈਣੋ ਨਾਂਹ ਕਰ ਦਿੱਤੀ। ਸੁਦੇਸ਼ੀ ਨਾਮਧਾਰੀ ਲਿਬਾਸ ਨਾ ਛੱਡਿਆ।"(20)

ਸ਼ਾਮ ਸਿੰਘ ਅਤੇ ਉਸਦੇ ਤਿੰਨ ਪੁਤਰ, ਜਿਊਣ ਸਿੰਘ, ਕਿਸ਼ਨ ਸਿੰਘ ਅਤੇ ਮੀਹਾਂ ਸਿੰਘ ਰੰਗੂਨ ਵਿਖੇ ਨਜ਼ਰਬੰਦੀ ਦੀ ਹਾਲਤ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਕੇ ਆਏ ਸਨ। ਮੀਂਹਾਂ ਸਿੰਘ ਇਕੱਲਾ ਕੂਕਾ ਸੀ ਜਿਸਨੇ ਤਿੰਨ ਵਾਰੀ ਪਰਦੇਸ ਵਿਚ ਜਾ ਕੇ ਦਰਸ਼ਨ ਕੀਤੇ। ਮਰਗੋਈ ਵਿਚ ਇਕ ਰਾਤ ਇਹ ਸਤਿਗੁਰੂ ਜੀ ਪਾਸ ਹਾਕਮਾਂ ਤੋਂ ਵਿਹਰ ਕੇ ਵੀ, ਜਨਵਰੀ 1883 ਈ. ਵਿਚ ਕੱਟ ਆਇਆ ਸੀ। ਸ੍ਰੀ ਸਤਿਗੁਰੂ ਜੀ ਦੇ ਪਰਦੇਸ ਵਿਚੋਂ ਸਭ ਤੋਂ ਵੱਧ ਹੁਕਮਨਾਮੇ ਹਾਸਿਲ ਕਰਨ ਦਾ ਫ਼ਖਰ ਵੀ ਇਸੇ ਸਿਰਹਾਲੀ ਪਰਿਵਾਰ ਨੂੰ ਪਰਾਪਤ ਹੋਇਆ ਹੈ। ਸਿਰਹਾਲੀ ਦੇ ਗੁਆਂਢੀ ਪਿੰਡ 'ਬੁਰਜ ਰਾਇਕੇ' ਵਿਖੇ ਭਾਈ ਕਿਸ਼ਨ ਸਿੰਘ ਨਾਮਧਾਰੀ ਦਾ ਪਰਿਵਾਰ ਜਾ ਕੇ ਰਹਿਣ ਲੱਗ ਪਿਆ ਸੀ, ਜਿਥੇ ਉਸਦੀ ਦੇਸ਼ ਭਗਤੀ ਦੀ ਲਾਗ ਵੀ ਆਲੇ ਦੁਆਲੇ ਨੂੰ ਲੱਗਣੀ ਲਾਜ਼ਮੀ ਸੀ।

ਵੀਹਵੀਂ ਸਦੀ ਦੇ ਅਰੰਭ ਵਿਚ ਪੰਜਾਬ ਦੇ ਇਤਿਹਾਸ ਵਿਚ ਉੱਭਰਨ ਵਾਲੇ ਦੋ ਕੌਮੀ ਪਰਵਾਨੇ ਬਾਬਾ ਕਿਹਰ ਸਿੰਘ ਪੱਟੀ ਅਤੇ ਸ੍ਰ.ਤੇਜਾ ਸਿੰਘ 'ਸਮੁੰਦਰੀ' ਬੁਰਜ ਰਾਇ ਕੇ ਪਿੰਡ ਵਿਚੋਂ ਸਨ ਅਤੇ ਦੋਵੇਂ ਭਾਈ ਕਿਸ਼ਨ ਸਿੰਘ ਅਤੇ ਉਸਦੇ ਵੱਡੇ ਸਪੁੱਤਰ ਭਾਈ ਆਤਮਾ ਸਿੰਘ ਹੋਰਾਂ ਦਾ ਬਹੁਤ ਮਾਨ ਸਨਮਾਨ ਕੀਤਾ ਕਰਦੇ ਸਨ। ਇਸੇ ਪਿੰਡ ਦਾ ਡਾ. ਰਣਧੀਰ ਸਿੰਘ ਸੰਧੂ ਪੁੱਤਰ ਕਿਹਰ ਸਿੰਘ ਕੈਲੀਫੋਰਨੀਆ ਯੂਨੀਵਰਸਟੀ ਦਾ ਵਿਦਿਆਰਥੀ 1921 ਈ. ਵਿਚ ਗ਼ਦਰ ਪਾਰਟੀ ਦੇ ਸੰਪਰਕ ਵਿਚ ਆਇਆ।[21] ਤੇਈਵੇਂ ਰਸਾਲੇ ਦੇ ਫੌਜੀਆਂ ਵਿਚੋਂ ਨੰਦ ਸਿੰਘ ਪਿੰਡ 'ਬੁਰਜ ਰਾਇਕੇ' ਨੂੰ ਫਾਂਸੀ ਦੀ ਸਜ਼ਾ ਹੋਈ, ਗਦਰੀ ਸਰਗਰਮੀਆਂ ਵਿਚ ਭਾਗ ਲੈਣ ਕਾਰਨ ਜੋ ਬਾਅਦ ਵਿਚ ਉਮਰ ਕੈਦ-ਕਾਲੇ ਪਾਣੀ ਦੀ ਸਜ਼ਾ ਵਿਚ ਬਦਲ ਗਈ।[22] ਅੰਮ੍ਰਿਤਸਰ ਸਦਰ ਥਾਣੇ ਦਾ ਪਿੰਡ ਗਿਲਵਾਲੀ, ਜਿਸ ਦੇ ਬਖ਼ਸ਼ੀਸ਼ ਸਿੰਘ ਅਤੇ ਦੋ ਸੁਰੈਣ ਸਿੰਘ, ਕੁੱਲ ਤਿੰਨ ਜਣੇ ਲਹੌਰ ਕੌਂਸਪੀਰੇਸੀ ਕੇਸ ਵਿਚ ਕਰਤਾਰ ਸਿੰਘ ਸਰਾਭੇ ਦੇ ਨਾਲ ਹੀ ਫਾਂਸੀ ਲਾ ਕੇ ਸ਼ਹੀਦ ਕੀਤੇ ਗਏ, 1881 ਈ. ਦੀ ਲਿਸਟ ਮੁਤਾਬਿਕ ਕੂਕਿਆਂ ਦੀ ਵਸੋਂ ਵਾਲਾ ਪਿੰਡ ਸੀ।

ਪ੍ਰਸਿੱਧ ਇਨਕਲਾਬੀ ਬਾਬਾ ਗੁਰਮੁਖ ਸਿੰਘ ਲਲਤੋਂ ਜ਼ਿਲ੍ਹਾ ਲੁਧਿਆਣਾ ਦੇ ਸਨ, ਜਿਹਨਾਂ ਨੇ ਪਹਿਲਾਂ ਗ਼ਦਰ ਲਹਿਰ ਵਿਚ ਭਰਪੂਰ ਹਿਸਾ ਲਿਆ ਤੇ ਫਿਰ ਆਪਣਾ ਸਾਰ੍ਹਾ ਜੀਵਨ ਲਹਿਰ ਦੇ ਆਦਰਸ਼ਾਂ, ਆਜ਼ਾਦੀ, ਸਮਾਨਤਾ ਅਤੇ ਧਰਮ ਨਿਰਪੱਖਤਾ ਨੂੰ ਸਮਰਪਿਤ ਕਰਕੇ, ਦੇਸ਼ ਭਗਤਾਂ ਦੀ ਜਲੰਧਰ ਵਿਖੇ ਯਾਦਗਾਰ ਨੂੰ ਉਸਾਰਨ ਵਿਚ ਵੱਡਾ ਹਿਸਾ ਪਾਇਆ। ਜਦੋਂ ਨਾਮਧਾਰੀ ਲਹਿਰ ਪ੍ਰਫੁੱਲਤ ਹੋ ਰਹੀ ਸੀ ਤਾ ਕਈ ਥਾਵਾਂ ਤੇ ਪੁਰਾਤਨ ਪੰਥੀ ਉਹਨਾਂ ਨੂੰ ਚਿੜਾਉਣ ਲਈ ਰਸਤਿਆਂ ਵਿਚ ਹੁੱਕੇ ਲੈ ਕੇ ਬੈਠ ਜਾਂਦੇ ਸਨ, ਇਸ ਤੇ ਨਾਮਧਾਰੀਆਂ ਦਾ ਉਹਨਾਂ ਨਾਲ ਭੇੜ ਵੀ ਹੋ ਜਾਂਦਾ ਸੀ। ਸਾਡਾ ਇਕ ਲੋਕ ਗੀਤ ਇਸਤਰ੍ਹਾਂ ਦੀ ਘਟਨਾ ਨੂੰ ਆਪਣੇ ਵਿਚ ਸਮੋਈ ਬੈਠਾ ਹੈ-

ਹੁੱਕੇ ਭੰਨ ਤੇ ਲਲਤੋਂ ਜਾਕੇ, ਕਾਹਨ ਸਿੰਘ ਕੂਕੇ ਨੇ।

**ਗ਼ਦਰੀ ਦੇਸ਼ ਭਗਤ, ਕੂਕਾ ਅੰਦੋਲਨ ਦਾ ਕਿੰਨਾ ਉਚ ਮੁਲੰਕਣ ਕਰਦੇ ਸਨ, ਇਸ ਗੱਲ ਤੋਂ ਪਤਾ ਲੱਗਦਾ ਹੈ ਕਿ ਭਾਈ ਈਸ਼ਰ ਸਿੰਘ ਗੁਰਮ ਪੁਤਰ ਸਾਹਿਬ ਸਿੰਘ ਪਿੰਡ ਗੁਰਮ (ਲੁਧਿਆਣਾ) ਜੋ 1915 ਈ. ਵਿਚ ਅਮਰੀਕਾ ਗਿਆ ਸੀ, ਉਸ ਨੇ ਲਾਹੌਰ ਦੇ ਸ੍ਰ. ਗੁਪਾਲ ਸਿੰਘ ਖਾਲਸਾ ਤੋਂ, ਨਾਂ ਕੇਵਲ ਕੂਕਿਆਂ ਨਾਲ ਸਬੰਧਿਤ ਕਿਤਾਬਾਂ ਮੰਗ ਭੇਜੀਆਂ, ਸਗੋਂ ਬਰਮਾ, ਅਦਨ ਅਤੇ ਸ੍ਰੀ ਲੰਕਾ ਵਿਚ ਲਿਜਾਏ ਜਾਣ ਵਾਲੇ, ਕੂਕਿਆਂ ਦੀ ਲਿਸਟ ਵੀ ਮੰਗ ਭੇਜੀ ਤਾਂ ਕਿ ਗ਼ਦਰ-ਤਹਿਰੀਕ ਲਿਖਣ ਸਮੇਂ ਉਹ ਕੂਕਿਆਂ ਦਾ ਹਵਾਲਾ ਵੀ ਦੇ ਸਕੇ।**

ਬਾਬਾ ਹਰਨਾਮ ਸਿੰਘ ਲਲਤੋਂ ਨੇ ਆਪਣੀ ਮਫਰੂਰੀ ਦੇ ਸਮੇਂ ਵਿਚ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ ਟਿਕਾਣਾ ਵੀ ਕੀਤਾ ਸੀ। ਲੇਖਕ ਨੂੰ ਇਹ ਜਾਣਕਾਰੀ ਆਪਣੇ ਪਿਤਾ ਜਥੇਦਾਰ ਗੁਰਮੁਖ ਸਿੰਘ ਝੱਬਰ (1900-1983 ਈ.) ਤੋਂ ਮਿਲੀ ਸੀ ਜੋ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੇ ਦੋ ਦਹਾਕਿਆਂ ਤੱਕ ਮੁੱਖ ਪਰਬੰਧਕ ਰਹੇ ਸਨ। ਪ੍ਰਸਿੱਧ ਬੱਬਰ ਅਕਾਲੀ ਸੂਰਬੀਰ ਰਤਨ ਸਿੰਘ ਰੱਕੜ ਨੂੰ ਵੀ 1931-32 ਈ. ਦੇ ਲਾਗੇ ਚਾਗੇ ਮਫਰੂਰੀ ਦੀ ਹਾਲਤ ਵਿਚ ਕੂਕਾ ਕੇਂਦਰ ਵਿਚੋਂ ਜਥੇਦਾਰ ਝੱਬਰ ਨੇ ਸੁਰੱਖਿਅਤ ਲਾਂਘਾ ਦਿਵਾਇਆ ਸੀ, ਜਦੋਂ ਬਹੁਤ ਸਾਰੀ ਪੁਲਿਸ, ਇਲਾਕੇ ਦੇ ਟੋਡੀਆਂ ਸਮੇਤ ਉਸ ਦਾ ਪਿੱਛਾ ਕਰ ਰਹੀ ਸੀ। ਪੁਰਾਣੇ ਪੁਜਾਰੀ ਤਾਂ ਅੰਗਰੇਜ਼ ਪ੍ਰਸਤ ਸਨ ਹੀ ਪਰ 1925 ਈ. ਦੇ ਗੁਰਦੁਆਰਾ ਐਕਟ ਤੋਂ ਬਾਦ ਬਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਬੱਬਰ ਦੇਸ਼ ਭਗਤਾਂ ਦਾ ਵਿਰੋਧ ਕਰ ਰਹੀ ਸੀ। ਪ੍ਰਸਿੱਧ ਬੱਬਰ ਅਕਾਲੀ ਮਾਸਟਰ ਮੋਤਾ ਸਿੰਘ ਜੀ ਦੀ ਜੀਵਨੀ ਵਿਚ ਡਾ. ਸਾਧੂ ਸਿੰਘ ਮਸਤਾਨਾ ਲਿਖਦੇ ਹਨ- "ਸ਼੍ਰੋਮਣੀ ਕਮੇਟੀ ਦੀ ਗੱਲ ਨੂੰ ਲੈ ਲਵੋ। ਆਪ ਉਸ ਕਮੇਟੀ ਦੇ ਮੁਖੀ ਮੈਂਬਰਾਂ ਵਿਚੋਂ ਇਕ ਸਨ। ਅੰਤਰੰਗ ਕਮੇਟੀ ਦੇ ਖਾਸ ਰੁਕਨ ਸਨ। ਪਰ ਜਦ 29-30 ਮਈ 1933 ਨੂੰ ਸ਼੍ਰੋਮਣੀ ਕਮੇਟੀ ਨੇ ਇਕ ਮਤੇ ਰਾਹੀਂ ਬੱਬਰਾਂ ਨੂੰ ਪੰਥ ਦੇ ਵਿਰੋਧੀ ਦਸ ਕੇ ਸਿੱਖਾਂ ਨੂੰ ਬੱਬਰਾਂ ਦੀ ਮੱਦਦ ਨਾਂ ਕਰਨ ਦੀ ਹਦਾਇਤ ਕੀਤੀ ਤਾਂ (ਮਾਸਟਰ ਮੋਤਾ ਸਿੰਘ ਜੀ) ਆਪ ਨੇ ਸਾਫ ਕਿਹਾ ਕਿ ਜੇ ਸ਼੍ਰੋਮਣੀ ਕਮੇਟੀ ਬੱਬਰ ਲਹਿਰ ਨੂੰ ਪਸੰਦ ਨਹੀਂ ਕਰਦੀ ਤਾਂ ਮੇਰਾ ਇਹਨਾਂ ਨਾਲ ਸਬੰਧ ਰੱਖਣ ਦਾ ਕੋਈ ਲਾਭ ਨਹੀਂ।"[23]

ਪਿੰਡ ਮੁਰਹਾਣਾ (ਅੰਮ੍ਰਿਤਸਰ) ਵਿਖੇ ਇਕ ਸਿਰਲੱਥ ਨਾਮਧਾਰੀ ਭਗਵਾਨ ਸਿੰਘ ਨਾਮ ਦਾ ਸੰਧੂ ਜੱਟ ਸੀ। ਉਹ ਨਾਮਧਾਰੀ ਇਤਿਹਾਸ ਦੀ ਖਾੜਕੂ ਲਹਿਰ ਦਾ ਪਰਤੀਕ ਹੈ। ਉਸ ਨੇ ਅੰਮ੍ਰਿਤਸਰ, ਰਾਇਕੋਟ ਅਤੇ ਮਲੇਰ ਕੋਟਲਾ

ਦੇ ਬੁੱਚੜ ਬੱਧ ਵਾਲੇ ਸਾਕਿਆਂ ਵਿਚ ਸਰਗਰਮ ਹਿਸਾ ਲਿਆ ਸੀ, ਪਰ ਹਰ ਘਟਨਾ ਤੋਂ ਬਾਅਦ ਉਹ ਹਰਨ ਹੋ ਜਾਂਦਾ ਰਿਹਾ ਸੀ। ਸਾਕਾ ਅੰਮ੍ਰਿਤਸਰ ਵਿਚੋਂ ਮਫਰੂਰ ਹੋਣ ਕਾਰਨ ਉਹ ਸਰਕਾਰੀ ਕਾਗਜ਼ਾਂ ਵਿਚ ਸਾਰੀ ਉਮਰ ਮਫਰੂਰ ਹੀ ਰਿਹਾ ਆਪਣਾ ਨਾ ਅੜਬੰਗੀ ਦਾਸ ਰੱਖ ਕੇ, ਉਦਾਸੀ ਸਾਧੂ ਦੇ ਭੇਖ ਵਿਚ ਉਹ ਮਾਲਵੇ ਤੇ ਹੋਰ ਇਲਾਕਿਆਂ ਵਿਚ ਵਿਚਰਦਾ ਰਹਿੰਦਾ। ਉਸਦਾ ਅੰਤਿਮ ਸਮਾਂ 1912 ਈ. ਵਿਚ ਮਫਰੂਰੀ ਦੀ ਹਾਲਤ ਵਿਚ ਡੇਰਾ ਸ੍ਰੀ ਭੈਣੀ ਸਾਹਿਬ ਵਿਖੇ ਹੀ ਆਇਆ। ਭੈਣੀ ਸਾਹਿਬ ਪੁਲਿਸ ਚੌਂਕੀ ਦੇ ਜ਼ਾਲਮ ਸਿਪਾਹੀ ਗੇਂਦੇ, ਜਿਸਦੀ ਜਨਵਰੀ 1883 ਈ. ਵਿਚ ਹੱਤਿਆ ਹੋ ਗਈ ਸੀ, ਦੇ ਕਤਲ ਦਾ ਮੁਕਦਮਾ ਵੀ ਅੜਬੰਗੀ ਤੇ ਚੱਲਿਆ ਪਰ ਪਛਾਣ ਸਥਾਪਿਤ ਨਾ ਹੋਣ ਤੇ ਉਹ ਬਰੀ ਹੋ ਗਿਆ।[24] ਹੋਰ ਵੀ ਬਹੁਤ ਸਾਰੇ ਪੰਥ ਦੋਖੀਆਂ, ਸਰਕਾਰ ਬਰਤਾਨੀਆਂ ਅਤੇ ਰਿਆਸਤੀ ਰਾਜਿਆਂ ਦੇ ਝੋਲੀ ਚੁੱਕਾਂ ਨੂੰ ਸੋਧਣ ਦਾ ਸਿਹਰਾ ਅੜਬੰਗੀ ਦੇ ਸਿਰ ਬੱਝਦਾ ਹੈ। ਉਹਨਾਂ ਸਮਿਆਂ ਦਾ ਲੁਧਆਣੇ ਦਾ ਪੁਲੀਸ ਕਪਤਾਨ, ਐਸ. ਪੀ. ਵਾਰਬਰਟਨ ਜੋ ਚੋਖਾ ਚਿਰ ਕੂਕਿਆਂ ਨੂੰ ਦਬਾਉਣ ਲਈ ਹੀ ਲੁਧਿਆਣੇ ਤਾਇਨਾਤ ਰਿਹਾ ਵੀ ਅੜਬੰਗੀ ਦੇ ਨਾਂ ਤੋਂ ਚਾਲੂ ਸੀ ਅਤੇ ਉਸ ਅਗੇ ਕੰਨ ਭੰਨਦਾ ਸੀ। ਸੂਰਮੇ ਕੂਕੇ ਅੜਬੰਗੀ ਦੀ ਇਹ ਕੀਰਤੀ ਵੀ, ਉਸਦੇ ਪਿੰਡ ਵਾਲਿਆਂ ਨੂੰ, ਗੋਰਾ ਸ਼ਾਹੀ ਵਿਰੁੱਧ ਰਣ ਤੱਤੇ ਵਿਚ ਜੂਝਣ ਲਈ ਪ੍ਰੇਰਣਾ ਸਰੋਤ ਕਿਉਂ ਨਾਂ ਬਣਦੀ? ਉਮਰ ਕੈਦ, ਕਾਲੇ ਪਾਣੀ ਅਤੇ ਜਾਇਦਾਦ ਜਬਤੀ ਦੀ ਸਜ਼ਾ ਭੁਗਤਣ ਵਾਲਾ ਕਿਹਰ ਸਿੰਘ ਪੁੱਤਰ ਨਿਹਾਲ ਸਿੰਘ ਅਤੇ ਇਕ ਹੋਰ ਗਦਰੀ ਯੋਧਾ ਬਾਬਾ ਈਸ਼ਰ ਸਿੰਘ ਵੀ ਇਸੇ ਮਰਹਾਣਾ ਪਿੰਡ ਦੇ ਹੀ ਸਨ।[25] ਸੁੱਚਾ ਸਿੰਘ ਵੀ ਗਦਰ ਡਾਇਰੈਕਟਰੀ ਮੁਤਾਬਿਕ ਮਰਹਾਣਾ ਪਿੰਡ ਦਾ ਉਘਾ ਗ਼ਦਰੀ ਸੀ।

ਲੋਪੋਕੀ (ਅੰਮ੍ਰਿਤਸਰ) ਦੇ ਮਿਹਰ ਸਿੰਘ ਨਾਮਧਾਰੀ 1871 ਈ. ਦੇ ਅੰਮ੍ਰਿਤਸਰ ਦੇ ਬੁੱਚੜ ਬੱਧ ਵਾਲੇ ਸਾਕੇ ਦੇ ਮਫਰੂਰ ਸਨ। ਉਹ ਆਪਣਾ ਨਾਂ ਸੰਤਾ ਸਿੰਘ ਰੱਖ ਕੇ ਡੇਰੇ ਭੈਣੀ ਸਾਹਿਬ ਵਿਚ ਹੀ ਰਹਿੰਦੇ ਰਹੇ। ਗ਼ਦਰ ਤਹਿਰੀਕ ਵਿਚ ਦੇਸੋਂ ਬਾਹਰ, ਫਾਹੇ ਲੱਗਣ ਵਾਲੇ ਭਾਈ ਮੇਵਾ ਸਿੰਘ ਲੋਪੋਕੇ ਵੀ ਜਾਪਦਾ ਹੈ ਕਿ ਨਾਮਧਾਰੀਆਂ ਦੀਆਂ, ਸ਼ਹੀਦੀਆਂ ਦੀ ਪਰੰਪਰਾ ਦੇ ਖਿੜੇ ਮੱਥੇ ਆਪਣੇ ਗਰਾਈਂ ਜਿਉਂ ਵਾਰਿਸ ਬਣੇ।

ਬਾਬਾ ਸੋਹਨ ਸਿੰਘ ਭਕਨਾ ਆਪਣੀ ਆਤਮ ਕਥਾ ਵਿਚ ਲਿਖਦੇ ਹਨ ਕਿ ਅੰਗਰੇਜ਼ ਸੀ. ਆਈ. ਡੀ. ਉਹਨਾਂ ਨੂੰ ਜਿਹਲ ਵਿਚ ਮਨੋਬਲ ਤੋੜਨ ਲਈ, ਕੂਕਿਆਂ ਨਾਲ ਵਾਪਰੇ ਭਾਣੇ ਦੀ ਭਿਆਨਕਤਾ ਦਾ ਬਿਆਨ ਕਰਿਆ ਕਰਦੀ ਸੀ।

ਗ਼ਦਰੀ ਦੇਸ਼ ਭਗਤ, ਕੂਕਾ ਅੰਦੋਲਨ ਦਾ ਕਿੰਨਾ ਉਚ ਮੁਲੰਕਣ ਕਰਦੇ ਸਨ, ਇਸ ਗੱਲ ਤੋਂ ਪਤਾ ਲੱਗਦਾ ਹੈ ਕਿ ਭਾਈ ਈਸ਼ਰ ਸਿੰਘ ਗੁਰਮ ਪੁਤਰ ਸਾਹਿਬ ਸਿੰਘ ਪਿੰਡ ਗੁਰਮ (ਲੁਧਿਆਣਾ) ਜੋ 1915 ਈ. ਵਿਚ ਅਮਰੀਕਾ ਗਿਆ ਸੀ, ਉਸ ਨੇ ਲਾਹੌਰ ਦੇ ਸ੍ਰ. ਗੁਪਾਲ ਸਿੰਘ ਖਾਲਸਾ ਤੋਂ, ਨਾਂ ਕੇਵਲ ਕੂਕਿਆਂ ਨਾਲ ਸਬੰਧਿਤ ਕਿਤਾਬਾਂ ਮੰਗ ਭੇਜੀਆਂ, ਸਗੋਂ ਬਰਮਾ, ਅਦਨ ਅਤੇ ਸ੍ਰੀ ਲੰਕਾ ਵਿਚ ਲਿਜਾਏ ਜਾਣ ਵਾਲੇ, ਕੂਕਿਆਂ ਦੀ ਲਿਸਟ ਵੀ ਮੰਗ ਭੇਜੀ ਤਾਂ ਕਿ ਗ਼ਦਰ-ਤਹਿਰੀਕ ਲਿਖਣ ਸਮੇਂ ਉਹ ਕੂਕਿਆਂ ਦਾ ਹਵਾਲਾ ਵੀ ਦੇ ਸਕੇ।[26]

ਸ੍ਰ. ਅਜੀਤ ਸਿੰਘ, ਚਾਚਾ ਸ਼ਹੀਦੇ-ਆਜ਼ਮ ਸ੍ਰੀ ਭਗਤ ਸਿੰਘ ਦੀ ਪਿੱਛੇ ਜਿਹੇ ਪੰਜਾਬੀ ਵਿਚ ਛਪੀ ਸ੍ਵੈ-ਜੀਵਨੀ ਵਿਚ ਇਸ ਗੱਲ ਦਾ ਜ਼ਿਕਰ ਮਿਲਦਾ ਹੈ ਕਿ ਸ਼ਹੀਦ ਦੀ ਮਾਤਾ ਵਿਦਿਆਵਤੀ, ਰੋਜ਼ਾਨਾ 'ਚੰਡੀ ਦੀ ਵਾਰ' ਦਾ ਨਿਤਨੇਮ ਕਰਿਆ ਕਰਦੀ ਸੀ। 'ਚੰਡੀ ਦੀ ਵਾਰ' ਨੂੰ ਨਾਮਧਾਰੀ ਸਿੱਖਾਂ ਦੁਆਰਾ ਰੋਜ਼ ਪੜ੍ਹੀਆਂ ਜਾਣ ਵਾਲੀਆਂ ਬਾਣੀਆਂ ਵਿਚ ਸ਼ਾਮਲ ਕਰਨ ਦਾ ਲਿਖਤੀ ਹੁਕਮ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਨਾਮਿਆਂ ਵਿਚੋਂ ਮਿਲਦਾ ਹੈ। ਇਹ ਬੀਰ ਰਸੀ ਬਾਣੀ, ਢਹਿੰਦੀਆਂ ਕਲਾਂ ਨੂੰ ਦੂਰ ਕਰਕੇ, ਬਦੇਸ਼ੀ ਹਾਕਮਾਂ ਵਿਰੁੱਧ ਲੜਨ ਦਾ ਬਲ ਵੀ ਬਖਸ਼ਦੀ ਸੀ। ਇਸੇ ਲਈ 'ਚੰਡੀ ਦੀ ਵਾਰ' ਦਾ ਪਾਠ ਕਰਨ ਵਾਲੇ ਕੂਕਿਆਂ ਦਾ, ਸਰਕਾਰੀ ਖੁਫ਼ੀਆ ਰੀਪੋਰਟਾਂ ਵਿਚ ਵੀ ਵਿਸ਼ੇਸ਼ ਜ਼ਿਕਰ ਮਿਲਦਾ ਹੈ। ਸ਼ਹੀਦ ਭਗਤ ਸਿੰਘ ਜਾਂ ਗਦਰੀ ਅਜੀਤ ਸਿੰਘ ਹੋਰਾਂ ਦੇ ਪਰਿਵਾਰ ਨਾਲ ਨਾਮਧਾਰੀਆਂ ਦੇ ਸੰਬੰਧਾਂ ਦਾ ਲੰਮਾ ਇਤਿਹਾਸ ਹੈ। ਦੋਹਾਂ ਦੇ ਪਰਿਵਾਰਾਂ ਨੇ ਗੋਰਾ ਸ਼ਾਹੀ ਹੱਥੋਂ ਅਕਹਿ ਤੇ ਅਸਹਿ ਮੁਸੀਬਤਾਂ ਭੋਗੀਆਂ ਸਨ। ਜਦੋਂ ਕੂ ਜਹੇ 1903 ਈ. ਵਿਚ ਆਖਰੀ ਕੂਕਾ ਸੂਬਾ ਲੱਖਾ ਸਿੰਘ ਆਪਣੀ ਜਲਾਵਤਨੀ ਦੇ ਦੌਰਾਨ ਬ੍ਰਿਟਿਸ਼ ਬਰਮਾ ਵਿਚ ਅੰਤਿਮ ਸਾਹ ਲੈਂਦਾ ਹੈ ਉਸ ਤੋਂ ਥੋਹੜੇ ਵਰ੍ਹੇ ਬਾਦ ਹੀ ਅਜੀਤ ਸਿੰਘ ਹੋਰਾਂ ਨੂੰ "ਪਗੜੀ ਸੰਭਾਲ ਜੱਟਾ" ਲਹਿਰ (ਜਿਸ ਦੀ ਸ਼ਤਾਬਦੀ ਵੀ ਇਸੇ ਵਰ੍ਹੇ ਪੂਰੀ ਹੋ ਰਹੀ ਹੈ) ਵਿਚ ਦੇਸ ਬਦਰ ਕਰਕੇ ਮਾਂਡਲੇ ਭੇਜ ਦਿਤਾ ਜਾਂਦਾ ਹੈ। ਤਕਬਰੀਨ ਚਾਲ੍ਹੀ ਵਰ੍ਹੇ ਲੰਮਾ ਨਿਰਵਾਸਤ ਜੀਵਨ ਬਿਤਾਉਣ ਬਾਅਦ ਜਦੋਂ ਸ੍ਰ:ਅਜੀਤ

**ਸ਼ਹੀਦ ਭਗਤ ਸਿੰਘ ਹੋਰਾਂ ਦੇ ਛੋਟੇ ਭਾਈ ਰਜਿੰਦਰ ਸਿੰਘ ਹੋਰਾਂ ਨੇ ਇਕ ਵੇਰ ਇਕ ਮੁਲਾਕਾਤ ਵਿਚ ਸੂਬਾ ਸੁਰਿੰਦਰ ਕੌਰ ਖਰਲ ਨੂੰ ਦੱਸਿਆ ਸੀ ਕਿ ਭਗਤ ਸਿੰਘ ਹੋਰਾਂ ਦੀ ਫਾਂਸੀ ਤੋਂ ਬਾਅਦ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਇਕ ਵਿਸ਼ਵਸਤ ਨਾਮਧਾਰੀ ਪਰਚਾਰਕ ਅਤੇ ਸੁਤੰਤਰਤਾ ਸੰਗਰਾਮੀਏ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਨੂੰ, ਸ਼ਹੀਦ ਦੇ ਪਿਤਾ, ਸ੍ਰ. ਕਿਸ਼ਨ ਸਿੰਘ ਹੋਰਾਂ ਨਾਲ ਰਹਿਣ ਵਾਸਤੇ ਛੇ ਮਹੀਨੇ ਤੱਕ ਭੇਜੀ ਰੱਖਿਆ ਸੀ ਤਾਂ ਕਿ ਇਸ ਮਾਹੌਲ ਵਿਚ ਉਹ ਸਰਦਾਰ ਜੀ ਅਤੇ ਪਰਵਾਰ ਲਈ ਕਿਸੇ ਤਰ੍ਹਾਂ ਉਪਯੋਗੀ ਸਿੱਧ ਹੋ ਸਕਣ।**

ਸਿੰਘ 1947 ਈ. ਵਿਚ ਦੇਸ਼ ਪਰਤਦੇ ਹਨ ਤਾਂ ਉਹਨਾਂ ਦੇ ਘਰ ਵਾਲੀ ਬੀਬੀ ਕਹਿੰਦੀ ਹੈ ਕਿ ਸਰਦਾਰ ਜੀ ਤੁਸੀਂ ਤਾਂ ਪਰਸੋਂ ਆਉਣ ਲਈ ਕਹਿਕੇ ਘਰੋਂ ਨਿਕਲੇ ਸਉ ਅਤੇ ਬਰਸੋਂ ਤਕ ਘਰ ਨਹੀਂ ਪੈਰ ਪਾਏ। ਜ਼ਿਕਰ ਮਿਲਦਾ ਹੈ ਕਿ ਅਜੀਤ ਸਿੰਘ ਹੋਰਾਂ 15 ਅਗਸਤ 1947 ਦੀ ਸਵੇਰ ਨੂੰ ਦੇਸ਼ ਆਜ਼ਾਦੀ ਵਾਲੇ ਦਿਨ ਹੀ ਪ੍ਰਾਣ ਤਿਆਗੇ ਸਨ, ਜਿਵੇਂ ਇਸ ਦਿਨ ਦੀ ਉਡੀਕ ਵਿਚ ਹੀ ਉਹ ਹੁਣ ਤੱਕ, ਕਿਸੇ ਤਰ੍ਹਾਂ ਦੇਹ ਤੇ ਸਾਹਾਂ ਦਾ ਜੁਗਾੜ ਕਰੀ ਬੈਠੇ ਸਨ। ਅੰਤ ਸਮੇਂ ਘਰ ਵਾਲੀ ਬੀਬੀ ਤੋਂ ਵੀ ਉਹਨਾਂ ਨੇ ਖਿਮਾਂ ਮੰਗਦਿਆਂ ਕਿਹਾ ਸੀ ਤੈਨੂੰ ਸਾਰੀ ਉਮਰ ਦੁੱਖ ਤਕਲੀਫਾਂ ਤੋਂ ਬਿਨਾਂ ਮੈਂ ਕੁਝ ਨਹੀਂ ਦੇ ਸਕਿਆ। ਇਸੇ ਤਰ੍ਹਾਂ ਕੂਕੇ ਸੂਬੇ ਮਾਨ ਸਿੰਘ ਦੀ ਧਰਮ ਪਤਨੀ ਦੇ ਖਤ ਪੱਤਰ ਜੇ ਫੋਲੇ ਜਾਣ ਤਾਂ ਉਹਨਾਂ ਵਿਚੋਂ ਪਤਾ ਲਗਦਾ ਹੈ ਕਿ ਕਿਹੜੀਆਂ ਕਿਹੜੀਆਂ ਮੁਸੀਬਤਾਂ ਦੇ ਕੋਹਲੂ ਵਿਚ ਦੇਸ਼ ਭਗਤਾਂ ਦੇ ਪਰਵਾਰਾਂ ਨੂੰ ਪਿੜਨਾ ਪਿਆ ਹੈ।(27)

ਸ਼ਹੀਦ ਭਗਤ ਸਿੰਘ ਹੋਰਾਂ ਦੇ ਛੋਟੇ ਭਾਈ ਰਜਿੰਦਰ ਸਿੰਘ ਹੋਰਾਂ ਨੇ ਇਕ ਵੇਰ ਇਕ ਮੁਲਾਕਾਤ ਵਿਚ ਸੂਬਾ ਸੁਰਿੰਦਰ ਕੌਰ ਖਰਲ ਨੂੰ ਦੱਸਿਆ ਸੀ ਕਿ ਭਗਤ ਸਿੰਘ ਹੋਰਾਂ ਦੀ ਫਾਂਸੀ ਤੋਂ ਬਾਅਦ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਇਕ ਵਿਸ਼ਵਸਤ ਨਾਮਧਾਰੀ ਪਰਚਾਰਕ ਅਤੇ ਸੁਤੰਤਰਤਾ ਸੰਗਰਾਮੀਏ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਨੂੰ, ਸ਼ਹੀਦ ਦੇ ਪਿਤਾ, ਸ੍ਰ. ਕਿਸ਼ਨ ਸਿੰਘ ਹੋਰਾਂ ਨਾਲ ਰਹਿਣ ਵਾਸਤੇ ਛੇ ਮਹੀਨੇ ਤੱਕ ਭੇਜੀ ਰੱਖਿਆ ਸੀ ਤਾਂ ਕਿ ਇਸ ਮਾਹੌਲ ਵਿਚ ਉਹ ਸਰਦਾਰ ਜੀ ਅਤੇ ਪਰਵਾਰ ਲਈ ਕਿਸੇ ਤਰ੍ਹਾਂ ਉਪਯੋਗੀ ਸਿੱਧ ਹੋ ਸਕਣ। ਸਤਿਗੁਰੂ ਪਰਤਾਪ ਸਿੰਘ ਜੀ ਮਲੇਰ ਕੋਟਲੇ ਦੇ ਕੂਕਾ ਸ਼ਹੀਦਾਂ ਹੀਰਾ ਸਿੰਘ, ਲਹਿਣਾ ਸਿੰਘ ਹੋਰਾਂ ਦੇ ਅਗਲੇ ਰੂਪਾਂ ਦੇ ਰੂਪ ਵਿਚ ਹੀ ਸ਼ਹੀਦ ਕਰਤਾਰ ਸਿੰਘ ਸਰਾਭਾ ਅਤੇ ਸ਼ਹੀਦ ਭਗਤ ਸਿੰਘ ਹੋਰਾਂ ਨੂੰ ਯਾਦ ਕਰਿਆ ਕਰਦੇ ਸਨ। ਸਰਾਭਾ ਦਾ ਪਿੰਡ ਲੁਧਿਆਣਾ ਜਿਲ੍ਹੇ ਵਿਚ ਨਾਂ ਤਾਂ ਕੂਕਾ ਕੇਂਦਰ ਭੈਣੀ ਸਾਹਿਬ ਤੋਂ ਜ਼ਿਆਦਾ ਦੂਰ ਸੀ ਅਤੇ ਇਸ ਦੇ ਆਸ ਪਾਸ ਦੇ ਪਿੰਡਾਂ ਵਿਚ ਕੂਕਾ ਸਰਗਰਮੀਆਂ ਪੂਰੇ ਜੋਰਾਂ ਤੇ ਰਹੀਆਂ ਸਨ ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਜੀ ਦੇ ਸਮਿਆਂ ਵਿਚ। ਸਰਾਭਾ ਜਦੋਂ ਇਹ ਤੁਕਾਂ ਪੜ੍ਹਦਾ ਜਾਂ ਲਿਖਦਾ ਸੀ ਤਾਂ ਉਸ ਦੇ ਅਵਚੇਤਨ ਵਿਚ ਕੂਕਿਆਂ ਦੇ ਸਾਕੇ ਵੀ ਬੋਲਦੇ ਸਨ--

"ਸੇਵਾ ਦੇਸ ਦੀ ਜਿੰਦੜੀਏ ਬੜੀ ਔਖੀ,
ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ।
ਜਿਹਨਾਂ ਦੇਸ਼ ਸੇਵਾ ਵਿਚ ਪੈਰ ਪਾਇਆ,
ਉਹਨਾਂ ਲੱਖ ਮੁਸੀਬਤਾਂ ਝੱਲੀਆਂ ਨੇ।"

ਸਰਾਭਾ ਸ਼ਹੀਦ ਭਗਤ ਸਿੰਘ ਹੋਰਾਂ ਦਾ ਪ੍ਰੇਰਣਾ ਸਰੋਤ ਸੀ। ਅਲਾਹਾਬਾਦ ਤੋਂ ਛਪਣ ਵਾਲੇ ਦੇਸ਼ ਭਗਤਾਂ ਦੇ ਪੱਤਰ ਮਹਾਂਰਥੀ (ਹਿੰਦੀ) ਵਿਚ ਸ਼ਹੀਦ ਜੀ ਦੇ ਕੂਕਿਆਂ ਬਾਰੇ ਦੋ ਵਿਸਤ੍ਰਿਤ ਲੇਖ ਉਸਦੇ ਇਸ ਲਹਿਰ ਨਾਲ ਸਬੰਧਾਂ ਦੀ ਨਿਸ਼ਾਨਦੇਹੀ ਵੀ ਕਰਦੇ ਹਨ ਅਤੇ ਪਰਚੇ ਦੇ ਸੰਪਾਦਕ ਨੂੰ ਉਹ ਸਤਿਗੁਰੂ ਰਾਮ ਸਿੰਘ ਜੀ ਦਾ ਚਿੱਤਰ ਵੀ ਨਾਲ ਛਾਪਣ ਦੀ ਹਦਾਇਤ ਕਰਦੇ ਹਨ। ਲਾਹੌਰ ਜਿੱਥੇ ਭਗਤ ਸਿੰਘ ਦਾ ਬਚਪਨ ਬੀਤਿਆ ਤੇ ਜੁਆਨੀ ਚੜ੍ਹੀ ਕੂਕਾ ਪਰਚਾਰ ਦਾ ਵੱਡਾ ਕੇਂਦਰ ਰਿਹਾ। ਇਥੋਂ ਹੀ ਸੰਤ ਨਿਧਾਨ ਸਿੰਘ ਆਲਿਮ ਦੀ ਸੰਪਾਦਕੀ ਹੇਠ -ਪਹਿਲਾ ਰੋਜ਼ਾਨਾ ਕੂਕਾ ਅਤੇ ਫਿਰ 'ਸਤਿਜੁਗ' ਹਫਤਾਵਾਰ ਛਪਣੇ ਸ਼ੁਰੂ ਹੋਏ ਸਨ। ਮੁਠੱਡਿਆਂ ਵਿਚ ਪਿਛਲੀ ਸਦੀ ਦੇ ਤੀਜੇ ਦਹਾਕੇ ਦੇ ਅਰੰਭ ਵਿਚ, ਮਲੇਰਕੋਟਲੇ ਦੇ ਕੂਕੇ ਸ਼ਹੀਦਾਂ ਦੀ 'ਸੁਵਰਨ ਜਿਅੰਤੀ' ਦੇ ਸਬੰਧ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੀ ਅਗਵਾਈ ਹੇਠ ਹੋਈ ਇਤਿਹਾਸਕ ਕਾਨਫਰੰਸ ਵਿਚ ਪੰਜਾਬ ਭਰ ਦੀਆਂ ਸਿਆਸੀ ਹਸਤੀਆਂ ਦੇ ਨਾਲ ਨਾਲ ਯੁਵਾ ਭਗਤ ਸਿੰਘ, ਸਰਦਾਰ ਕਿਸ਼ਨ ਸਿੰਘ ਹੋਰਾਂ ਦੇ ਨਾਲ ਸ਼ਾਮਲ ਹੋਏ ਸਨ। ਇਉਂ ਜੋਤ ਤੋਂ ਜੋਤ ਜਗਦੀ ਰਹੀ ਅਤੇ ਕੂਕਿਆਂ ਦੀ ਗਾਥਾ ਕਰਵਟ ਬਦਲ ਬਦਲ ਕੇ ਕਦੇ ਗ਼ਦਰੀ, ਕਦੇ ਅਕਾਲੀ, ਕਦੇ ਬਬਰ ਅਕਾਲੀ, ਕਦੇ ਕਾਂਗ੍ਰਸ, ਕਦੇ ਕਿਰਤੀ ਕਿਸਾਨ ਲਹਿਰਾਂ, ਕਦੇ ਰਿਆਸਤੀ

ਪਰਜਾ ਮੰਡਲ ਅਤੇ ਕਦੇ ਕਮਿਊਨਿਸਟ ਅੰਦੋਲਨ ਦੇ ਅੰਗ ਸੰਗ ਤੁਰਦੀ ਰਹੀ।

1857 ਈ. ਵਿਚ ਸਿੱਖ ਜਗੀਰਦਾਰ ਸ਼੍ਰੇਣੀ ਦੁਆਰਾ ਆਜ਼ਾਦੀ ਦੀ ਪਹਿਲੀ ਲੜਾਈ ਤੋਂ ਮੂੰਹ ਫੇਰਨ ਸਦਕਾ ਇਕ ਕਲੰਕ ਭਾਈਚਾਰੇ ਦੇ ਮੱਥੇ ਤੇ ਲੱਗਾ ਸੀ, ਜਿਸਦਾ ਵੇਰਵਾ ਅੰਤਿਮ ਮੁਗਲ ਸਮਰਾਟ ਬਹਾਦਰ ਸ਼ਾਹ ਜ਼ਫਰ ਨੂੰ ਭੇਜੇ ਉਸਦੇ ਏਲਚੀ ਤਾਜੁ-ਦੀਨ ਦੇ ਖਤ ਵਿਚੋਂ ਮਿਲਦਾ ਹੈ-

"ਪੰਜਾਬ ਕੇ ਸਿੱਖ ਸਰਦਾਰ ਸੁਸਤ ਔਰ ਕਾਇਰ ਹੈਂ। ਬਹੁਤ ਕਮ ਆਸ਼ਾ ਹੈ ਕਿ ਵਹਿ ਵਿਪਲਵਕਾਰੀਉਂ ਕਾ ਸਾਥ ਦੇਂ। ਯੇ ਲੋਗ ਫਿਰੰਗੀਉਂ ਕੇ ਹਾਥੋਂ ਕੇ ਖਿਲੌਨੇ ਬਨੇ ਹੁਏ ਹੈ।"(28)

ਇਸ ਕਲੰਕ ਨੂੰ ਧੋਣ ਵਿਚ ਕੂਕਾ ਲਹਿਰ ਅਤੇ ਉਸ ਤੋਂ ਬਾਅਦ ਪੰਜਾਬ ਵਿਚ ਚੱਲਣ ਵਾਲੀਆਂ ਸਮੂਹ ਦੇਸ਼ ਭਗਤੀਆਂ ਦੀਆਂ ਲਹਿਰਾਂ ਨੇ ਭਰਪੂਰ ਹਿਸਾ ਪਾਇਆ ਅਤੇ ਕੌਮੀ ਮੁਕਤੀ ਯੁੱਧ ਵਿਚ, ਬੰਗਾਲ ਅਤੇ ਪੰਜਾਬ ਦੋਵੇਂ ਪ੍ਰਾਂਤ ਆਪਣੀ ਨਿਆਰੀ ਆਭਾ ਬਖੇਰਦੇ ਹੋਏ, ਸਿਰ ਚੁੱਕ ਕੇ ਪੂਰੀ ਸ਼ਾਨ ਨਾਲ ਖਲੋਤੇ ਨਜ਼ਰ ਆਉਂਦੇ ਹਨ। ਅਤੇ ਸ਼ਾਇਦ ਇਸੇ ਕਿੜ ਨੂੰ ਕੱਢਣ ਲਈ 1947 ਵਿਚ ਜਾਂਦਾ ਜਾਂਦਾ ਫਿਰੰਗੀ ਹਾਕਮ ਦੋਹਾਂ ਪ੍ਰਾਂਤਾਂ ਦੇ ਦੋ-ਦੋ ਟੋਟੇ ਕਰ ਗਿਆ।

ਇਸ ਲਈ 1857 ਦੀ 12 ਅਪ੍ਰੈਲ ਨੂੰ ਸ਼ੁਰੂ ਹੋਣ ਵਾਲਾ ਕੂਕਾ ਅੰਦੋਲਨ, 10 ਮਈ 1857 ਨੂੰ ਸ਼ੁਰੂ ਹੋਣ ਵਾਲਾ 'ਗ਼ਦਰ' - ਜਿਹਨਾਂ ਦੀਆਂ 150ਵੀਂ ਵਰ੍ਹੇ ਗੰਢਾਂ ਆ ਰਹੀਆਂ ਹਨ ਅਤੇ ਸ਼ਹੀਦੇ ਆਜ਼ਮ ਭਗਤ ਸਿੰਘ ਜੋ 28 ਸਤੰਬਰ 1907 ਈ. ਨੂੰ ਜਨਮਿਆ ਉਸਦੀ ਪਹਿਲੀ ਜਨਮ ਸ਼ਤਾਬਦੀ ਇਹ 2007 ਈ. ਵਿਚ ਮਨਾਈਆਂ ਜਾ ਰਹੀਆਂ ਹਨ। ਇਕ ਦੂਜੀ ਤੋਂ ਅਲਹਿਦਾ ਹੋ ਕੇ ਵੀ ਇਹ ਘਟਨਾਵਾਂ ਇਕ ਦੂਜੀ ਨਾਲ ਅੰਤਰ ਸਬੰਧਿਤ ਵੀ ਹਨ ਅਤੇ ਅੱਜ ਦੇ 2007 ਈ. ਦੇ ਸੰਸਾਰ ਵਿਚ ਇਹਨਾਂ ਦਾ ਮਹੱਤਵ ਪਹਿਲਾਂ ਨਾਲੋਂ ਘੱਟ ਨਹੀਂ ਹੁੰਦਾ ਕਿਉਂ ਜੁ ਏਕਾਧਿਕਾਰੀ ਸੰਸਾਰ ਪੂੰਜੀਵਾਦ, ਬ੍ਰਿਟਿਸ਼ ਬਸਤੀਵਾਦ ਜਿਉਂ ਹੀ ਨਿਰਬਲਾਂ, ਨਿਤਾਣਿਆਂ ਵਾਲੇ ਦੇਸ਼ਾਂ ਨੂੰ ਆਪਣੀ ਲੁੱਟ ਦੀ ਭੱਠੀ ਵਿਚ ਭੁੰਨ ਰਿਹਾ ਹੈ। ਸਾਡੀਆਂ ਮਹਾਨ ਲੋਕ ਲਹਿਰਾਂ ਅਜੋਕੇ ਸੰਗਰਾਮਾਂ ਦੀ ਧਾਰ ਨੂੰ ਤਿੱਖਾ ਕਰਨ ਵਿਚ ਸਹਾਈ ਹੋ ਰਹੀਆਂ ਹਨ।

**ਫੁੱਟ ਨੋਟ**

1. ਭਾਰਤ ਮੇਂ ਅੰਗ੍ਰੇਜ਼ੀ ਰਾਜਯ-ਭਾਗ ਦੂਜਾ-ਪੰਡਿਤ ਸੁੰਦਰ ਲਾਲ-ਪਹਿਲੀ ਛਾਪ ਇਲਾਹਬਾਦ-ਸਫਾ 1203
2. ਉਪਰੋਕਤ- ਸਫਾ 1310
3. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ- ਸ੍ਰੀ ਭੈਣੀ ਸਾਹਿਬ-1998 ਈ. ਸਫਾ 157-58
4. ਭਾਰਤ ਮੇਂ ਅੰਗ੍ਰੇਜ਼ੀ ਰਾਜਯ (2) ਸਫਾ 1405
5. ਰੀਬੈਲਜ਼ ਅਗੇਂਸਟ ਦ ਬ੍ਰਿਟਿਸ਼ ਰੂਲ-ਨਾਹਰ ਸਿੰਘ ਕ੍ਰਿਪਾਲ ਸਿੰਘ, ਦਿਲੀ-1989,ਸਫਾ 514
6. ਉਪਰੋਕਤ ਸਫਾ 453-60
7. ਉਪਰਕੋਤ ਸਫਾ 481
8. ਉਪਰੋਕਤ ਸਫਾ 158 ਤੋਂ 165
9. ਉਪਰਕੋਤ ਸਫਾ 302
10. ਸੰਤ ਖਾਲਸਾ-ਤੀਜੀ ਛਾਪ-ਸ੍ਰੀ ਜੀਵਨ ਨਗਰ-(ਕੱਤਕ 2053 ਬਿਕ੍ਰਮੀ)-ਸਫਾ 58-59
11. ਭਾਰਤ ਮੇਂ ਅੰਗ੍ਰੇਜ਼ੀ ਰਾਜਯ (2), ਸਫਾ 1411
12. ਸੰਤ ਖਾਲਸਾ - ਸਫਾ 46
13. ਗਦਰ ਕੇ ਫੂਲ-ਅੰਮ੍ਰਿਤ ਲਾਲ ਨਾਗਰ-ਦਿੱਲੀ-1995, ਸਫਾ 98
14. ਸੰਤ ਖਾਲਸਾ-ਸਫਾ 32
15. ਸਤਿਜੁਗ ਦਾ ਸੰਤ ਅੰਕ-ਸ੍ਰੀ ਭੈਣੀ ਸਾਹਿਬ-1996 ਬਿਕ੍ਰਮੀ-ਸਫਾ 100
16. ਉਪਰੋਕਤ ਸਫਾ 113-114
17. ਗਦਰ ਪਾਰਟੀ-ਹਰੀਸ਼ ਕੇ ਪੁਰੀ-ਕਮਿਊਨਿਸਟ ਪਾਰਟੀ ਪ੍ਰਕਾਸ਼ਨ-ਨਵੀਂ ਦਿਲੀ 1997 ਈ. ਸਫਾ 6
18. ਉਪਰੋਕਤ ਸਫਾ 7
19. ਜੱਸ ਜੀਵਨ-1, ਬੁੱਢੀ ਮਾੜੀ-ਕ੍ਰਿਤ ਤਰਨ ਸਿੰਘ ਵਹਿਮੀ, ਸਫਾ 175
20. ਜੀਵਨ ਬਾਬਾ ਗੁਰਦਿਤ ਸਿੰਘ-ਕ੍ਰਿਤ ਨਰਿੰਦਰ ਸਿੰਘ ਸੋਚ; ਸਫਾ 26
21. ਦੀ ਗਦਰ ਡਾਇਰੈਕਟਰੀ-ਪੰਜਾਬੀ ਯੂਨੀਵਰਸਿਟੀ ਪਟਿਆਲਾ-1997 ਈ., ਸਫਾ 246
22. ਗਦਰ ਪਾਰਟੀ ਲਹਿਰ- ਜਗਜੀਤ ਸਿੰਘ- 1979-ਨਵੀਂ ਦਿਲੀ, ਸਫਾ 170
23. ਮਾਸਟਰ ਮੋਤਾ ਸਿੰਘ-ਸਾਧੂ ਸਿੰਘ ਮਸਤਾਨਾ- ਅੰਮ੍ਰਿਤਸਰ -1978, ਸਫਾ 330
24. ਕੂਕਾ ਮੂਵਮੈਂਟ-ਫੌਜਾ ਸਿੰਘ ਬਾਜਵਾ-ਦਿੱਲੀ-1965 ਈ. ਸਫਾ 167
25. ਦੀ ਗਦਰ ਡਾਇਰੈਕਟਰੀ-ਸਫਾ 13
26. ਉਪਰੋਕਤ - ਸਫਾ 135-136
27. ਕੂਕਾ ਮੂਵਮੈਂਟ (ਸੰ.ਜਸਵਿੰਦਰ ਸਿੰਘ)-ਦਿੱਲੀ-1983 ਈ., ਸਫਾ 204-206
28. ਭਾਰਤ ਮੇਂ ਅੰਗ੍ਰੇਜੀ ਰਾਜਯ (2) ਸਫਾ 1467

# ਜ਼ਿੰਦਗੀ ਦੇ ਸ਼ਾਹ ਸਵਾਰ ਸਤਿਗੁਰੂ ਰਾਮ ਸਿੰਘ ਜੀ

✍ ਅਜੀਤ ਸਿੰਘ ਲਾਇਲ

**ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਰਸਤਿਆਂ ਤੋਂ ਮਾਰਗ ਦਰਸ਼ਨ ਲੈ ਗਦਰ-ਪਾਰਟੀ ਹੋਂਦ ਵਿੱਚ ਆਈ। ਫਿਰ ਭਗਤ ਸਿੰਘ ਹੁਰਾਂ ਦੀ ਹਿੰਦੋਸਤਾਨ ਨੌਜਵਾਨ ਸਭਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ। ਆਜ਼ਾਦ ਹਿੰਦ ਫੌਜ ਦੇ ਬਾਨੀ ਸੁਭਾਸ਼ ਚੰਦਰ ਬੋਸ ਦੇ ਸ਼ਬਦ ਹਨ: "ਹਿੰਦੋਸਤਾਨੀਆਂ ਨੂੰ ਆਜ਼ਾਦੀ ਦਾ ਝੰਡਾ ਅਤੇ ਅਗਵਾਈ ਸਤਿਗੁਰੂ ਰਾਮ ਸਿੰਘ ਜੀ ਨੇ ਦਿੱਤੀ।"**

ਜਦੋਂ ਕੋਈ ਕੌਮ ਧਾਰਮਿਕ ਕਦਰਾਂ-ਕੀਮਤਾਂ ਤਿਆਗ ਦੇਵੇ ਤਾਂ ਸੁਭਾਵਿਕ ਹੀ ਸਮਾਜ ਗਿਰਾਵਟ ਵੱਲ ਤੁਰ ਪੈਂਦਾ ਹੈ ਅਤੇ ਬੇ-ਲੋੜੀਆਂ ਰਸਮਾਂ-ਰਿਵਾਜਾਂ, ਵਹਿਮਾਂ-ਭਰਮਾਂ ਵਿੱਚ ਗ੍ਰਸਿਆ ਜਾਂਦਾ ਹੈ। ਅਜਿਹੇ ਸਮੇਂ ਮਨੁੱਖੀ ਆਨ-ਸ਼ਾਨ ਤੇ ਮਾਣ-ਮਰਿਯਾਦਾ ਸੰਭਾਲਿਆਂ ਵੀ ਨਹੀਂ ਸੰਭਲਦੇ। ਇਸੇ ਮੌਕੇ ਦੀ ਤਾਕ ਵਿੱਚ ਬੈਠੀਆਂ ਦੁਸ਼ਮਣ ਸ਼ਕਤੀਆਂ ਫਿਰ ਹਰ ਹਰਬਾ-ਜਰਬਾ ਵਰਤਦਿਆਂ ਅਜਿਹੀਆਂ ਕੌਮਾਂ ਨੂੰ ਗੁਲਾਮ ਬਣਾ ਲੈਂਦੀਆਂ ਹਨ।

ਅੰਗਰੇਜਾਂ ਵੱਲੋਂ ਅਨੈਤਿਕ ਹੱਥ ਕੰਡੇ ਵਰਤਦਿਆਂ, ਪੰਜਾਬ ਤੇ ਕਾਬਜ ਹੋਣ ਦਾ ਸਾਰਾ ਘਟਨਾ-ਕ੍ਰਮ ਸਤਿਗੁਰੂ ਰਾਮ ਸਿੰਘ ਜੀ ਦੇ ਸਾਹਵੇਂ ਵਰਤਿਆ ਸੀ। ਸਤਿਗੁਰੂ ਜੀ ਨੇ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਨੌਕਰੀ ਕਰਦਿਆਂ ਇਹ ਸਭ ਕੁਝ ਬੜਾ ਨੇੜਿਓਂ ਤੱਕਿਆ ਸੀ। ਮੁਗਲ-ਸ਼ਾਸਕ ਜਹਾਂਗੀਰ ਦੇ ਸ਼ਾਸਨ ਕਾਲ ਦੌਰਾਨ, ਬੰਬਈ ਰਾਹੀਂ ਹਿੰਦੋਸਤਾਨ ਵਿੱਚ ਲਾਂਘਾ ਬਣਾ ਅੰਗਰੇਜ਼ ਪੰਜਾਬ ਤੋਂ ਬਿਨਾ ਪੂਰੇ ਹਿੰਦੋਸਤਾਨ ਤੇ ਕਾਬਜ਼ ਹੋ ਚੁੱਕਾ ਸੀ। ਮਹਾਰਾਜਾ ਰਣਜੀਤ ਸਿੰਘ ਦੇ ਜਿਉਂਦੇ-ਜੀਅ ਮਹਾਰਾਜੇ ਦੀ ਬਹਾਦਰੀ ਅਤੇ ਕੂਟਨੀਤੀ ਨੂੰ ਭਾਂਪਦਿਆਂ ਉਨ੍ਹਾਂ ਮਹਾਰਾਜੇ ਨਾਲ ਦੋਸਤਾਨਾ ਸੰਬੰਧ ਬਣਾਈ ਰੱਖਣ ਵਿੱਚ ਹੀ ਆਪਣੀ ਭਲਾਈ ਸਮਝੀ ਅਤੇ ਮਹਾਰਾਜੇ ਦੀ ਤਾਕਤ ਨੂੰ ਪੂਰਬ ਵੱਲ ਵਧਣ ਤੋਂ ਰੋਕਣ ਲਈ ਸਤਲੁਜ ਦਰਿਆ ਨੂੰ ਹੱਦ ਮਿੱਥ ਸਮਝੌਤਾ ਕਰ ਲਿਆ।

ਪਰ 27 ਜੂਨ 1839 ਈ ਨੂੰ ਜਿਓਂ ਹੀ ਮਹਾਂਰਾਜੇ ਨੇ ਅੱਖਾਂ ਮੀਟੀਆਂ ਅੰਗਰੇਜਾਂ ਨੇ ਪੰਜਾਬ ਤੇ ਕਬਜਾ ਕਰਨ ਲਈ ਗਹਿਰੇ ਮਨਸੂਬੇ ਬਨਾਉਣੇ ਸ਼ੁਰੂ ਕਰ ਦਿੱਤੇ। ਸਭਰਾਵਾਂ ਦੀ ਲੜਾਈ ਤੋਂ ਬਾਅਦ 9 ਮਾਰਚ 1846 ਨੂੰ ਲਾਹੌਰ ਦਾ ਅਹਿਦਨਾਮਾਂ ਅੰਗਰੇਜਾਂ ਦੇ ਹੱਕਾਂ ਅਤੇ ਦਖਲ-ਅੰਦਾਜੀ ਦੀ ਗਵਾਹੀ ਭਰਦਾ ਹੈ। ਮਹਾਰਾਣੀ ਜਿੰਦਾਂ ਦੀ ਰਾਜਨੀਤੀ ਵਿੱਚ ਰੁਚੀ ਨੂੰ ਵੇਖਦਿਆਂ 23 ਮਈ 1848 ਨੂੰ ਉਸ ਨੂੰ ਵੀ ਰਾਜ ਭਾਗ ਤੋਂ ਅਲਹਿਦਾ ਕਰਦਿਆਂ ਬਨਾਰਸ ਭੇਜ ਦਿੱਤਾ ਗਿਆ। ਮਹਾਰਾਜਾ ਦਲੀਪ ਸਿੰਘ ਨੂੰ 9 ਮਾਰਚ 1849 ਨੂੰ ਲਾਹੌਰ ਦੇ ਤਖਤ ਤੇ ਬਿਠਾ ਰਾਜ-ਤਿਲਕ ਦਾ ਅਡੰਬਰ ਰਚਣਾ ਮਹਿਜ਼ ਇੱਕ ਨਾਟਕ ਤੋਂ ਵੱਧ ਕੁਝ ਨਹੀਂ ਸੀ।

ਪੰਜਾਬ ਨੂੰ ਅੰਗਰੇਜ਼ੀ ਹਕੂਮਤ ਹੇਠਾਂ ਕਰਦਿਆਂ ਹੀ ਖਾਲਸਾ-ਫ਼ੌਜ ਤੋੜ ਦਿੱਤੀ ਗਈ, 50,000 ਸੈਨਿਕਾਂ ਨੂੰ ਉਨ੍ਹਾਂ ਦੀਆਂ ਤਨਖਾਹਾਂ ਦੇ ਕੇ ਘਰੋ ਘਰੀ ਭੇਜ ਦਿੱਤਾ ਗਿਆ। ਪੰਜਾਬ ਦੇ ਸਾਰੇ ਵਸਨੀਕਾਂ ਦੇ ਹਥਿਆਰ ਜਬਤ ਕਰ ਲਏ ਗਏ ਜਿਨ੍ਹਾਂ ਦੀ ਗਿਣਤੀ 1,19,796 ਬਣੀ। ਇਨ੍ਹਾਂ ਵਿੱਚ ਜ਼ਿਆਦਾ ਕਰਕੇ ਤਲਵਾਰਾਂ ਅਤੇ ਬੰਦੂਕਾਂ ਸਨ।

ਇਸ ਤੋਂ ਬਾਅਦ ਸ਼ੁਰੂ ਹੋਈਆਂ ਕੂਟ-ਨੀਤਕ ਚਾਲਾਂ। ਪੰਜਾਬ ਦਾ ਕੱਚਾ ਮਾਲ ਇੰਗਲਸਤਾਨ ਭੇਜਣ ਲਈ ਸੜਕਾਂ, ਨਹਿਰਾਂ ਅਤੇ ਰੇਲਵੇ ਲਾਈਨਾਂ ਦਾ ਜਾਲ ਵਿਛਾਉਂਣਾ ਸ਼ੁਰੂ ਕੀਤਾ ਗਿਆ। ਅੰਗਰੇਜ਼ਾਂ ਨੂੰ ਬਹੁਤਾ ਖ਼ਤਰਾ ਸਿੱਖਾਂ ਅਤੇ ਅਫ਼ਗਾਨਾਂ ਤੋਂ ਸੀ। ਸਰ ਐਡਵਰਡ

ਨੇ ਸਰ ਜਾਹਨ ਲਾਰੈਂਸ ਨੂੰ ਖਤ ਲਿਖਦਿਆਂ ਇਸਦਾ ਜ਼ਿਕਰ ਵੀ ਕੀਤਾ ਸੀ ਕਿ "ਅੰਗਰੇਜੀ ਹਕੂਮਤ ਨੂੰ ਕੇਵਲ ਅਫਗਾਨਾਂ ਤੇ ਸਿੱਖਾਂ ਤੋਂ ਹੀ ਖਤਰਾ ਹੈ। ਇਨ੍ਹਾਂ ਨੂੰ ਕਾਬੂ ਕਰਨ ਦਾ ਸਭ ਤੋਂ ਸੌਖਾ ਤਰੀਕਾ ਇਹ ਹੈ ਕਿ ਇਨਾਂ ਦੋਹਾਂ ਫਿਰਕਿਆਂ ਨੂੰ ਇਸਾਈ ਬਣਾ ਲਿਆ ਜਾਵੇ।"

ਇਸਾਈ ਮੱਤ ਦੇ ਪ੍ਰਚਾਰ ਲਈ ਅੰਗਰੇਜ਼ੀ ਮਿਸ਼ਨਰੀਆਂ, ਸਕੂਲ ਅਤੇ ਕਾਲਜ ਖੋਹਲੇ ਗਏ। ਅੰਮ੍ਰਿਤਸਰ ਅਤੇ ਪਿਸ਼ਾਵਰ ਵਿੱਚ ਇਸਾਈ ਮਿਸ਼ਨਰੀ ਕੇਂਦਰ ਸਥਾਪਤ ਕੀਤੇ ਗਏ। 1851 ਈ. ਵਿੱਚ ਅੰਮ੍ਰਿਤਸਰ ਤੋਂ ਲਾਹੌਰ ਅਤੇ ਸ਼ਿਮਲਾ ਤੋਂ ਕਰਾਚੀ ਤੱਕ ਇਸਾਈ ਮੱਤ ਦੇ ਪ੍ਰਚਾਰ ਲਈ ਪ੍ਰਚਾਰਕ ਲਾਏ ਗਏ। ਦੂਸਰੇ ਧਰਮਾਂ ਵਾਲਿਆਂ ਨੂੰ ਇਸਾਈ ਮੱਤ ਵੱਲ ਅਕਰਸ਼ਤ ਕਰਨ ਲਈ 1850 ਈ. ਵਿੱਚ ਗਵਰਨਰ ਜਨਰਲ ਲਾਰਡ ਡਲਹੌਜੀ ਨੇ LEX LOCI ACT ਪਾਸ ਕਰ ਦਿੱਤਾ, ਜਿਸ ਅਨੁਸਾਰ ਆਪਣਾ ਧਰਮ ਛੱਡ ਕੇ ਦੂਸਰਾ ਧਰਮ ਅਪਨਾਉਣ ਵਾਲਾ ਵੀ ਆਪਣੀ ਪਿਤਾ ਪੁਰਖੀ ਜਾਇਦਾਦ ਦਾ ਹੱਕਦਾਰ ਬਣਾਇਆ ਗਿਆ।

ਮਿਸਟਰ ਵੁੱਡ ਵਲੋਂ 1854ਈ. ਵਿੱਚ Wood's Dispatch ਨਾਮ ਹੇਠ ਇਕ ਵਿਸਥਾਰ ਮਈ ਸਿੱਖਿਆ ਨੀਤੀ ਬਣਾਈ ਗਈ ਜਿਸ ਦਾ ਮਕਸਦ ਹਿੰਦੋਸਤਾਨੀਆਂ ਨੂੰ ਪੱਛਮੀ ਸਾਹਿਤ-ਵਿਗਿਆਨ ਅਤੇ ਇਸਾਈ-ਮੱਤ ਦੀ ਸਿੱਖਿਆ ਦੇਣਾ ਸੀ ਅਤੇ ਅੰਗਰੇਜ਼ੀ ਹਕੂਮਤ ਦੇ ਕੰਮ-ਕਾਜ ਲਈ ਅੰਗਰੇਜੀ ਤੋਂ ਜਾਣ ਅਮਲਾ ਤਿਆਰ ਕਰਨਾ ਸੀ।

1854 ਈ ਵਿੱਚ ਮਲਕਾ ਵਿਕਟੋਰੀਆ ਵਲੋਂ ਲਾਰਡ ਡਲਹੌਜ਼ੀ ਵੱਲ ਲਿਖੇ ਇੱਕ ਖਤ ਵਿੱਚ ਆਸ ਪ੍ਰਗਟਾਈ ਕਿ "ਰੇਲਾਂ ਦਾ ਜਾਲ ਵਿਛਣ ਨਾਲ ਇਸਾਈ ਮਤ ਨੂੰ ਫੈਲਾਉਣ ਵਿੱਚ ਬਹੁਤ ਮੱਦਦ ਮਿਲੇਗੀ"।

ਅੰਗਰੇਜ਼ੀ ਹਕੂਮਤ ਪੰਜਾਬ ਵਿੱਚ ਪੱਕੇ ਤੌਰ ਤੇ ਪੈਰ ਜਮਾਉਣ ਲਈ ਯਤਨਸ਼ੀਲ ਸੀ। ਪੁਲਿਸ ਅਤੇ ਫੌਜ ਦੀ ਗਿਣਤੀ ਵਧਾਈ ਜਾ ਰਹੀ ਸੀ। ਪੁਲਿਸ ਨਫਰੀ ਜਿਹੜੀ 1850-51 ਵਿੱਚ 15000 ਸੀ 1857 ਈ. ਵਿੱਚ ਇਸ ਨੂੰ ਵਧਾ ਕੇ 23,226 ਕਰ ਦਿੱਤਾ ਗਿਆ। ਪੰਜਾਬ ਵਿੱਚ ਫੌਜੀ ਸੈਨਿਕਾਂ ਦੀ ਗਿਣਤੀ 40 ਬੰਦਿਆਂ ਪਿਛੇ ਇਕ ਸੈਨਿਕ ਕਰ ਦਿੱਤੀ ਗਈ ਜਦੋਂ ਕਿ ਇਹੀ ਗਿਣਤੀ ਬੰਗਾਲ ਵਿੱਚ 3000 : 1 ਸੀ। ਇਸ ਤੋਂ ਬਿਨਾਂ ਪਿਸ਼ਾਵਰ, ਰਾਵਲਪਿੰਡੀ, ਮੁਲਤਾਨ, ਸਿਆਲਕੋਟ, ਮੀਆਂਮੀਰ ਅਤੇ ਕੋਹਾਟ ਵਿਖੇ 6 ਥਾਵਾਂ ਤੇ ਮਿਲਟਰੀ ਛਾਉਣੀਆਂ ਬਣਾ ਦਿੱਤੀਆਂ ਗਈਆਂ। ਉਸੇ ਵਕਤ ਸਤਿਗੁਰੂ ਰਾਮ ਸਿੰਘ ਜੀ ਜ਼ਿਲ੍ਹਾ ਲੁਧਿਆਣਾ ਦੇ ਇੱਕ ਛੋਟੇ ਜਿਹੇ ਪਿੰਡ ਭੈਣੀ ਵਿਖੇ ਅੰਗਰੇਜ਼ਾਂ ਦੀਆਂ ਸਰਗਰਮੀਆਂ ਅਤੇ ਕੁਟਲ-ਨੀਤੀਆਂ ਨੂੰ ਬੜੀ ਗੰਭੀਰਤਾ ਨਾਲ ਵਾਚ ਰਹੇ ਸਨ। ਆਪ ਜੀ ਪੰਜਾਬੀਆਂ ਨੂੰ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਤੌਰ ਤੇ ਜਾਗਰੂਕ ਕਰਨ ਲਈ ਗਹਿਰਾ ਚਿੰਤਨ ਕਰ ਰਹੇ ਸਨ। ਆਪ ਜੀ ਨੇ ਆਪਣੇ ਚਿਤਵੇ ਪ੍ਰੋਗਰਾਮਾਂ ਨੂੰ ਅਮਲੀ ਜਾਮਾ ਪਹਿਨਾਉਣ ਲਈ ਪੰਜਾਬ ਦਾ ਪ੍ਰਸਿਧ ਤਿਉਹਾਰ ਵਸਾਖੀ ਨੂੰ ਚੁਣਿਆ। ਯਾਦ ਰਹੇ ਉਸ ਵਕਤ 1857 ਦੇ ਗਦਰ ਦਾ ਕੋਈ ਨਾਮੋ-ਨਿਸ਼ਾਨ ਵੀ ਨਹੀਂ ਸੀ। ਆਪ ਜੀ ਨੇ 12 ਅਪ੍ਰੈਲ 1857 ਈ. ਨੂੰ ਭੈਣੀ ਦੀ ਜੂਹ ਵਿੱਚ ਇੱਕ ਵੱਡਾ ਸਮਾਗਮ ਰਚਿਆ। ਇਕੱਠ ਵਿੱਚ ਸ਼ਾਮਲ ਸੰਗਤ ਨੂੰ ਉਚੀਆਂ ਸੁਚੀਆਂ ਸਿੱਖੀ ਮਰਯਾਦਾ ਦੀਆਂ ਰਹੁ-ਰੀਤਾਂ ਅਤੇ ਉਨ੍ਹਾਂ ਦੇ ਇਤਿਹਾਸ ਤੇ ਅਮੀਰ ਵਿਰਸੇ ਦਾ ਅਹਿਸਾਸ ਕਰਵਾਇਆ ਗਿਆ। ਖਤਮ ਹੋ ਚੁੱਕੀ ਸਿੱਖੀ ਨੂੰ ਮੁੜ ਸੁਰਜੀਤ ਕਰਦਿਆਂ ਪੰਜ ਸਿੰਘਾਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾਇਆ ਗਿਆ ਸੰਤ-ਖਾਲਸੇ ਦੀ ਸਿਰਜਣਾ ਕੀਤੀ ਅਤੇ ਅਜ਼ਾਦੀ ਤੇ ਅਮਨ ਦਾ ਪ੍ਰਤੀਕ ਸਫੈਦ ਝੰਡਾ ਲਹਿਰਾਇਆ ਗਿਆ। ਮੁੱਖ ਨਿਯਮਾਂ ਵਿੱਚ ਮਾਸ, ਸ਼ਰਾਬ ਤੇ ਹਰ ਕਿਸਮ ਦੇ ਨਸ਼ੇ ਦਾ ਤਿਆਗ, ਅੰਮ੍ਰਿਤ ਵੇਲੇ ਦਾ ਜਾਗਣਾ, ਬਾਣੀ ਪੜ੍ਹਨੀ, ਹੱਥੀਂ ਕਿਰਤ ਕਰਨ ਨੂੰ ਨਿਰਧਾਰਤ ਕੀਤਾ ਗਿਆ। ਉਪ-ਨਿਯਮਾਂ ਵਿੱਚ ਝੂਠ ਬੋਲਣਾ, ਨਿੰਦਾ ਨਹੀਂ ਕਰਨੀ, ਬਿਗਾਨੀ ਅੰਸ਼ ਦਾ ਤਿਆਗ ਕਰਨਾ। ਵਹਿਮਾਂ ਭਰਮਾਂ ਪ੍ਰਚੱਲਤ ਥੋਥੀਆਂ ਰਸਮਾਂ- ਰਿਵਾਜਾਂ ਤੋਂ ਕਿਨਾਰਾਕਸ਼ੀ, ਮੜ੍ਹੀ-ਮਸਾਣ, ਗੁੱਗਾ ਪੂਜਣ ਤੇ ਰੋਕ, ਜੰਮਦੀਆਂ ਕੁੜੀਆਂ ਮਾਰਨ ਵੇਚਣ, ਵੱਟਾ ਕਰਨ ਵਾਲਿਆਂ ਦਾ ਸਮਾਜਿਕ ਬਾਈਕਾਟ। ਵਿਧਵਾ ਵਿਆਹ ਦੀ ਖੁੱਲ੍ਹ, ਬਾਲ-ਵਿਆਹ ਦੀ ਮਨਾਹੀ ਕੀਤੀ ਗਈ।

ਰਾਜਨੀਤਕ ਜਾਗਰੂਕਤਾ ਪ੍ਰਤੀ ਪਹਿਲ-ਕਦਮੀ ਕਰਦਿਆਂ ਅੰਗਰੇਜਾਂ ਵੱਲੋਂ ਬਣਾਏ ਸਕੂਲਾਂ, ਕਾਲਜਾਂ ਦਾ ਬਾਈਕਾਟ। ਅੰਗਰੇਜੀ ਕਚਹਿਰੀਆਂ, ਡਾਕ-ਘਰਾਂ, ਸੜਕਾਂ, ਰੇਲ-ਗੱਡੀਆਂ, ਨਹਿਰਾਂ ਦੀ ਵਰਤੋਂ ਦੀ ਮਨਾਹੀ। ਸਰਕਾਰੀ ਨੌਕਰੀਆਂ ਅਪ੍ਰਵਾਨ। ਸਰਕਾਰ ਨਾਲ ਪੂਰਨ ਅਸਹਿਯੋਗ, ਨਾ-ਮਿਲਵਰਤਨ।

ਸਤਿਗੁਰੂ ਰਾਮ ਸਿੰਘ ਜੀ ਦੇ ਇਸ ਮਿਸ਼ਨ ਨੇ ਇਕ ਲੋਕ-ਸ਼ਕਤੀ ਲਾਮ-ਬੰਦ ਕਰ ਦਿੱਤੀ। ਇਸ ਦੀ ਕੰਨਸੋਅ

ਅੰਗਰੇਜ਼ੀ ਹਕੂਮਤ ਨੂੰ ਸਤਿਗੁਰੂ ਜੀ ਦੇ ਜ਼ਿਲ੍ਹਾ ਸਿਆਲਕੋਟ ਦੇ ਦੌਰੇ ਦੌਰਾਨ ਪਈ। ਸਤਿਗੁਰੂ ਜੀ ਦਾ ਜਾਹੋ-ਜਲਾਲ ਅਤੇ ਸੰਗਤਾਂ ਦਾ ਹਜੂਮ ਵੇਖ ਸਿਆਲਕੋਟ ਦਾ ਡੀ.ਸੀ. ਹੈਰਾਨ ਰਹਿ ਗਿਆ। ਡੀ. ਸੀ. ਮਿਸਟਰ ਮੈਕਨਬ ਨੇ ਸਤਿਗੁਰੂ ਜੀ ਦੇ ਇਸ ਦੌਰੇ ਦੀ 5 ਅਪ੍ਰੈਲ 1863 ਈ. ਨੂੰ ਇਕ ਵਿਸਤ੍ਰਿਤ ਰਿਪੋਰਟ ਸਰਕਾਰ ਨੂੰ ਭੇਜੀ। ਪਰ ਉਦੋਂ ਤੱਕ ਪੰਜਾਬੀਆਂ ਦਾ ਵੱਡਾ ਹਿਸਾ, ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਏ ਮਿਸ਼ਨ ਦਾ ਧਾਰਨੀ ਅਤੇ ਅੰਗਰੇਜ਼ੀ ਹਕੂਮਤ ਦੀਆਂ ਨੀਤੀਆਂ ਦਾ ਮੁਖਾਲਫ਼ ਹੋ ਚੁੱਕਾ ਸੀ।

ਸਿਆਲਕੋਟ ਦੇ ਦੌਰੇ ਤੋਂ ਵਾਪਸ ਭੈਣੀ ਸਾਹਿਬ ਪਰਤਦਿਆਂ ਹੀ ਸਤਿਗੁਰੂ ਜੀ ਨੇ ਮਾਲਵੇ ਦੇ ਇਲਾਕੇ ਵੱਲ ਰੁਖ ਕੀਤਾ। 1 ਜੂਨ 1863 ਈ. ਨੂੰ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਸਿਆਹੜ ਵਿਖੇ ਇਕ ਇਨਕਲਾਬੀ ਕਾਰਜ ਨੂੰ ਸਰੰਜਾਮ ਦਿੱਤਾ ਗਿਆ।। ਉਹ ਸੀ ਬੀਬੀਆਂ ਨੂੰ ਖੰਡੇ -ਬਾਟੇ ਦਾ ਅੰਮ੍ਰਿਤ ਛਕਾ, ਤਿਆਰ-ਬਰ-ਤਿਆਰ ਕਰਕੇ ਸਿੰਘਾਂ ਦੇ ਬਰਾਬਰ ਖੜਾ ਕਰਨਾ। ਅਜੇ ਇਸ ਦੀ ਚਰਚਾ ਲੋਕਾਂ ਦੇ ਬੁੱਲਾਂ ਤੇ ਹੀ ਸੀ ਕਿ 3 ਜੂਨ 1863 ਨੂੰ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਪਿੰਡ ਖੋਟੇ ਵਿਖੇ ਬ੍ਰਾਹਮਣਾਂ ਦੇ ਜੱਦੀ-ਪੁਸ਼ਤੀ ਵਿਆਹ ਕਰਾਉਣ ਦੇ ਏਕਾ-ਅਧਿਕਾਰ ਨੂੰ ਨਕਾਰਦਿਆਂ ਅਨੰਦ-ਮਰਯਾਦਾ ਦੀ ਸ਼ੁਰੂਆਤ ਕੀਤੀ ਗਈ। ਚੌਥੇ ਸਤਿਗੁਰੂ ਰਾਮ ਦਾਸ ਜੀ ਦੀਆਂ ਉਚਾਰੀਆਂ ਲਾਵਾਂ ਦਾ ਪਾਠ ਕੀਤਾ ਗਿਆ, ਹਵਨ ਦੁਆਲੇ ਵੇਦੀ ਦੇ ਅੰਦਰ ਫੇਰੇ ਦੇ ਕੇ ਛੇ ਜੋੜਿਆਂ ਦੇ ਅੰਤਰ-ਜਾਤੀ ਵਿਆਹ ਸੰਪੰਨ ਕੀਤੇ ਗਏ। ਬ੍ਰਾਹਮਣਾਂ ਨੇ ਬਹੁਤ ਵਾਵੇਲਾ ਕੀਤਾ ਅਤੇ ਬਾਘੇ -ਪੁਰਾਣੇ ਦੇ ਥਾਣੇ 4 ਜੂਨ 1863 ਈ. ਨੂੰ ਸਤਿਗੁਰੂ ਰਾਮ ਸਿੰਘ ਜੀ ਖਿਲਾਫ਼ ਰਿਪੋਰਟ ਦਰਜ ਕਰਵਾ ਦਿੱਤੀ। 7 ਜੂਨ 1863 ਨੂੰ ਇਸ ਰਿਪੋਰਟ ਤੇ ਕਾਰਵਾਈ ਕਰਦਿਆਂ ਸਤਿਗੁਰੂ ਜੀ ਨੂੰ ਪੁਲਿਸ ਪਹਿਰੇ ਹੇਠ, ਮੰਜਲੋ-ਮੰਜਲੀ ਸ੍ਰੀ ਭੈਣੀ ਸਾਹਿਬ ਪਹੁੰਚਾਇਆ ਗਿਆ ਅਤੇ ਅਗਲੇ ਸਰਕਾਰੀ ਹੁਕਮਾਂ ਤੱਕ ਇੰਤਜ਼ਾਰ ਕਰਨ ਨੂੰ ਆਖਿਆ ਗਿਆ। 6 ਜੁਲਾਈ 1863 ਈ: ਨੂੰ ਅੰਗਰੇਜ਼ੀ ਸਰਕਾਰ ਨੇ ਸਤਿਗੁਰੂ ਜੀ ਦੇ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਜਾਣ ਤੇ ਸਖ਼ਤ ਪਾਬੰਦੀ ਲਾ ਦਿੱਤੀ। ਪਿੰਡ ਦੇ ਨੰਬਰਦਾਰ ਨੂੰ ਸਤਿਗੁਰੂ ਜੀ ਦੀਆਂ ਗਤੀਵਿਧੀਆਂ ਤੇ ਸਖ਼ਤ ਨਿਗਰਾਨੀ ਰੱਖਣ ਨੂੰ ਆਖਿਆ ਗਿਆ।

ਹੁਣ ਫਿਰ ਇਕ ਨਵੇਂ ਅਧਿਆਇ ਦੀ ਸ਼ੁਰੂਆਤ ਹੋਈ। ਸਤਿਗੁਰੂ ਜੀ ਨੇ ਇਸ ਨਜ਼ਰਬੰਦੀ ਦੌਰਾਨ ਆਪਣੇ ਮਿਸ਼ਨ ਨੂੰ ਪ੍ਰਚੰਡ ਕਰਨ ਲਈ ਪੰਜ ਸੂਬਿਆਂ ਦੀ ਥਾਪਨਾ ਕਰ ਦਿੱਤੀ। ਜਿਹੜੇ ਵੱਖੋ-ਵੱਖਰੇ ਇਲਾਕਿਆਂ ਵਿੱਚ ਸੰਗਤਾਂ ਨਾਲ ਰਾਬਤਾ ਰੱਖਣ ਲਈ ਸਰਗਰਮ ਹੋ ਗਏ। ਜਦੋਂ ਅੰਗਰੇਜ਼ੀ ਹਕੂਮਤ ਨੇ ਵੇਖਿਆ ਕਿ ਇਸ ਮਿਸ਼ਨ ਦੀਆਂ ਸਰਗਰਮੀਆਂ ਘਟਣ ਦੀ ਜਗ੍ਹਾ ਵਧੀਆਂ ਹਨ ਤਾਂ ਉਨ੍ਹਾਂ ਆਪਣੀ ਸੂਹੀਆ ਪੁਲੀਸ ਰਾਹੀਂ ਪਤਾ ਕਰਕੇ ਇਨ੍ਹਾਂ ਪੰਜਾਂ ਸੂਬਿਆਂ ਨੂੰ ਵੀ ਭੈਣੀ ਸਾਹਿਬ ਵਿੱਚ ਨਜ਼ਰਬੰਦ ਕਰ ਦਿੱਤਾ। ਉਸ ਮਹਾਨ ਨੀਤੀ-ਵੇਤਾ ਨੇ 17 ਸੂਬੇ ਹੋਰ ਥਾਪ ਦਿੱਤੇ। ਸਗੋਂ ਇਕ ਬੀਬੀ ਹੁਕਮੀ ਨੂੰ ਵੀ ਸੂਬਾ ਥਾਪ ਇਸਤ੍ਰੀ ਵਰਗ ਨੂੰ ਪ੍ਰਤੀਨਿਧਤਾ ਬਖਸ਼ੀ।

ਸਤਿਗੁਰੂ ਜੀ ਭਾਵੇਂ ਚਾਰ ਸਾਲ ਭੈਣੀ ਸਾਹਿਬ ਹੀ ਨਜ਼ਰਬੰਦ ਰਹੇ ਪਰ 1867 ਈਸਵੀ ਵਿੱਚ ਇਸ ਨਜ਼ਰਬੰਦੀ ਦਾ ਵਿਰੋਧ ਕਰਦਿਆਂ ਸਤਿਗੁਰੂ ਜੀ ਨੇ 20,000 ਨਾਮਧਾਰੀ ਸਿੰਘਾਂ ਨਾਲ ਅਨੰਦਪੁਰ ਸਾਹਿਬ ਦੇ ਹੋਲੇ-ਮਹੱਲੇ ਤੇ ਜਾ ਦਰਸ਼ਨ ਦਿੱਤੇ। ਸਰਕਾਰ ਨੂੰ ਮਜਬੂਰ ਹੋ ਕੇ ਪਾਬੰਦੀਆਂ ਹਟਾਉਣੀਆਂ ਪਈਆਂ। ਸਤਿਗੁਰੂ ਜੀ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਨਿਪਾਲ-ਅਫਗਾਨਿਸਤਾਨ ਨਾਲ ਸੰਬੰਧ ਸਥਾਪਤ ਕਰ ਲਏ। ਕਸ਼ਮੀਰ ਵਿੱਚ ਕੂਕਾ ਪਲਟਨ ਵੀ ਖੜ੍ਹੀ ਕਰ ਲਈ ਗਈ। ਦਿਨ-ਪ੍ਰਤੀ ਦਿਨ ਸਰਕਾਰ ਦੀਆਂ ਸਖਤੀਆਂ ਵਧਦੀਆਂ ਗਈਆਂ ਅਤੇ ਨਾਮਧਾਰੀ ਸਿੰਘਾਂ ਅੰਦਰ ਅੰਗਰੇਜਾਂ ਖਿਲਾਫ਼ ਰੋਹ ਵਧਦਾ ਗਿਆ।

ਇਸ ਤੋਂ ਬਾਅਦ ਸ਼ੁਰੂ ਹੋਇਆ ਅੰਗਰੇਜ਼ਾਂ ਖਿਲਾਫ਼ ਖੁੱਲੀ ਬਗਾਵਤ ਦਾ ਦੌਰ ਅਤੇ ਨਾਮਧਾਰੀ ਸਿੰਘਾਂ ਦੀਆਂ ਸ਼ਹੀਦੀਆਂ। ਮਲੇਰ ਕੋਟਲੇ ਦਾ ਨਰਸੰਘਾਰ, ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਜੋ ਆਪਣੇ ਆਪ ਵਿੱਚ ਵੱਖਰੇ ਅਧਿਆਏ ਹਨ।

ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਰਸਤਿਆਂ ਤੋਂ ਮਾਰਗ ਦਰਸ਼ਨ ਲੈ ਗਦਰ-ਪਾਰਟੀ ਹੋਂਦ ਵਿੱਚ ਆਈ। ਫਿਰ ਭਗਤ ਸਿੰਘ ਹੁਰਾਂ ਦੀ ਹਿੰਦੋਸਤਾਨ ਨੌਜਵਾਨ ਸਭਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ। ਆਜ਼ਾਦ ਹਿੰਦ ਫੌਜ ਦੇ ਬਾਨੀ ਸੁਭਾਸ਼ ਚੰਦਰ ਬੋਸ ਦੇ ਸ਼ਬਦ ਹਨ:

"ਹਿੰਦੋਸਤਾਨੀਆਂ ਨੂੰ ਆਜ਼ਾਦੀ ਦਾ ਝੰਡਾ ਅਤੇ ਅਗਵਾਈ ਸਤਿਗੁਰੂ ਰਾਮ ਸਿੰਘ ਜੀ ਨੇ ਦਿੱਤੀ।"

ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਏ ਮਿਸ਼ਨ ਤੇ ਚਲਦਿਆਂ ਭਾਰਤ ਨੇ 15 ਅਗਸਤ 1947 ਨੂੰ ਆਜ਼ਾਦੀ ਪ੍ਰਾਪਤ ਕੀਤੀ। ■

# ਸੰਤ ਖਾਲਸਾ ਦੀ ਸਾਜਨਾ ਸਮੇਂ ਪੰਜਾਬ ਦੀ ਧਾਰਮਿਕ ਹਾਲਤ

ਸਿਖੀ ਰਹਤ ਮਰਯਾਦਾ ਪਤਨ: ਅਤੇ ਸੰਤਖਾਲਸੇ ਦੀ ਸਿਖੀ

✍ ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

***1857 ਈਸਵੀ ਦੀ ਵਸਾਖੀ ਨੂੰ ਪੰਜ ਸਿਖਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਛਕਾ ਕੇ ਸੰਤ ਖਾਲਸਾ ਪ੍ਰਗਟ ਕੀਤਾ। ਪੰਜਾਬ ਵਿਚ ਉਸ ਸਮੇਂ ਸਿਖੀ ਖਤਮ ਹੋ ਗਈ ਸੀ, ਇਸ ਲਈ ਉਹਨਾਂ ਨੇ ਭਾਈ ਰਾਇ ਸਿੰਘ ਨੂੰ ਸ੍ਰੀ ਹਜ਼ੂਰ ਸਾਹਿਬ, ਨਾਂਦੇੜ ਭੇਜ ਕੇ ਸਿਖਾਂ ਦੀ ਰਹਿਤ ਮਰਯਾਦਾ ਨੂੰ ਲਿਆਂਦਾ ਅਤੇ ਸਿਖਾਂ ਵਿਚ ਨਵੇਂ ਸਿਰੇ ਗੁਰੂ ਨਾਨਕ - ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਦਾ ਸੰਚਾਰ ਕੀਤਾ ਅਤੇ ਸਿਖ ਨੂੰ ਜਿਉਣ ਦੀ ਜਾਚ ਦਸੀ।*** (ਕਮਾਲ)

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਨੇ ਪੰਜਾਬੀਆਂ ਦੀ ਆਜ਼ਾਦੀ ਦਾ ਲੱਕ ਹੀ ਤੋੜ ਦਿੱਤਾ ਸੀ। ਲਗਭਗ ਚਾਲੀ ਸਾਲ ਦੀ ਮਿਹਨਤ ਨਾਲ ਕਮਾਇਆ ਤੇ ਬਣਾਇਆ ਸਿਖ ਰਾਜ ਦਸ ਸਾਲ ਵਿਚ ਹੀ ਅੰਗਰੇਜ਼ ਦੀ ਝੋਲੀ ਵਿਚ ਪੈ ਗਿਆ ਅਤੇ ਪੰਜਾਬੀਆਂ ਨੇ ਚਾਲੀ ਸਾਲ ਆਜ਼ਾਦੀ ਭੋਗ ਕੇ ਮੁੜ ਗੁਲਾਮੀ ਦੀ ਪੰਡ ਨੂੰ ਸਿਰ ਤੇ ਚੁੱਕ ਲਿਆ ਸੀ। ਉਸ ਗੁਲਾਮੀ ਦੇ ਮੁੜ ਪੁਰਾਣੇ ਦਿਨ ਪੰਜਾਬੀਆਂ ਤੇ ਆਉਣ ਦੇ ਅਨੇਕ ਕਾਰਨ ਸਨ, ਜਿਹਨਾਂ ਵਿਚੋਂ ਪ੍ਰਮੁਖ ਕਾਰਨ ਸਿਖਾਂ ਵਿਚ ਧਾਰਮਿਕ ਗਿਰਾਵਟ ਆਉਣਾ ਵੀ ਸੀ। ਉਹ ਆਪਣੇ ਬਜ਼ੁਰਗਾਂ ਦੇ ਪੁਰਾਣੇ ਰੀਤੀ ਰਿਵਾਜ, ਪੁਰਾਤਨ ਰਹਿਤ ਮਰਯਾਦਾ ਨੂੰ ਭੁਲ ਚੁੱਕੇ ਸਨ। ਸਿਖ ਖਾਨਦਾਨਾਂ ਵਿਚ ਬਾਲ ਵਿਆਹ, ਬਹੁ ਵਿਆਹ, ਸਤੀ ਪ੍ਰਥਾ, ਜੰਮਦੀ ਕੁੜੀ ਮਾਰਨਾ, ਦਾਜ ਦਹੇਜ ਲੈਣਾ ਅਤੇ ਵੱਟੇ ਦਾ ਵਿਆਹ ਕਰਨਾ ਆਦਿਕ ਕੁਰੀਤੀਆਂ ਪ੍ਰਧਾਨ ਹੋ ਚੁੱਕੀਆਂ ਸਨ। ਦਾੜ੍ਹੀ ਕੱਟਣੀ, ਦਾੜ੍ਹੀ ਚੜ੍ਹਾਉਣੀ ਅਤੇ ਵਾਲਾਂ ਨੂੰ ਕਲਫ ਲਗਾਉਣਾ, ਸ਼ਰਾਬ ਅਤੇ ਅਫੀਮ ਜਿਹੇ ਨਸ਼ਿਆਂ ਦਾ ਸੇਵਨ ਕਰਨਾ ਆਦਿਕ ਸਿਖਾਂ ਦੇ ਸ਼ੌਕ ਬਣ ਚੁੱਕੇ ਸਨ।ਸਿਖਾਂ ਦੀ ਦਰਦਨਾਕ ਹਾਲਤ ਦਾ ਨਕਸ਼ਾ ਗਿਆਨੀ ਗਿਆਨ ਸਿੰਘ ਗ੍ਰੰਥ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਇਸ ਪ੍ਰਕਾਰ ਬਿਆਨ ਕਰਦੇ ਹਨ:-

ਔਰੈ ਰੀਤ ਔਰੈ ਮੀਤ ਔਰੈ ਪ੍ਰਤੀਤ ਪ੍ਰੀਤਿ,<br>
ਖਾਨ ਪਹਿਰਾਨ ਗਯਾਨ ਮਾਨ ਔਰੈ ਜਨ ਕੈ।<br>
ਡਾਰੇ ਦਸਤਾਰੇ ਸਾਫੇ ਧਾਰੇ ਹੈਂ ਸੰਭਾਰੇ ਅਛੈ,<br>
ਕਛੈ ਤਜ ਗਏ ਧੋਤੀ ਸੁਥੂ ਤੰਗ ਤਨਕੈ।<br>
ਧਾਰੇ ਹੈ ਗਰਾਰੇ ਤੰਬੇ ਤਹਿਮਤ ਅਧਿਕ ਲੰਬੇ,<br>
ਜਿਨੈ੍ ਦੇਖ ਸਿਖੀ ਗਊ ਕੰਬੇ ਤੁਰਕ ਗਨਕੈ।<br>
ਸਿਖੀ ਦਸਮੇਸ਼ ਕੀ ਸੁਕੀ ਅਪਰ ਦੇਸ ਕੀ,<br>
ਅਸਿਖੀ ਪਰੀ ਪੇਸ਼ਗੀ ਛਨਾਰ ਬਨ ਛਨਕੈ।<br>
ਕੇਈ ਬਾਰ ਪਾਰੈਂ ਓਚੈਂ ਨਾਕ ਨੋਚੈ ਮੋਚਨੇਲੈ,<br>
ਕੇਈ ਖੋਚੈ ਲੱਤਨ ਕੋ ਸੱਚੈ ਨਾ ਲਖਾਇਹੈਂ।<br>
ਕੋਊ ਦਾੜ੍ਹੈ ਹੀ ਉਖਾੜ੍ਹੈ ਮੂਛੈ ਪਾੜ੍ਹੈ ਝਾੜ੍ਹਨ ਜਿਉਂ,<br>
ਪੂਚੈ ਸੇਤ ਛਾੜ੍ਹੈ ਕੋਊ ਸਾੜ੍ਹੈ ਦਵਾ ਲਾਇਹੈਂ।<br>
ਬਗਾਲੈ ਉਪਾਰੈਂ ਕੋਊ ਭੌਹੈ ਸੌਹੇ ਕੀ ਉਖਾਰੈ,<br>
ਨਾਸਕਾਂ ਕੋ ਫਾਰ ਹਾਥ ਮਾਥ ਪੈ ਚਲਾਇਹੈ।<br>
ਸਿਖਨ ਕੇ ਪੂਤ ਮਜਬੂਤ ਸਿੰਘ ਨਾਮ ਵਾਰੇ,<br>
ਹਾਇ ਵੇ ਕਸਾਈ ਰਹੇ ਸਿਖੀ ਗਊ ਘਾਇਹੈ।

ਭਾਵੇਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਅਨੇਕ ਇਤਿਹਾਸਕ ਗੁਰਦੁਆਰਿਆਂ ਦੀ ਨਿਸ਼ਾਨ ਦੇਹੀ ਕਾਇਮ ਕੀਤੀ ਗਈ, ਇਮਾਰਤਸਾਜ਼ੀ ਕੀਤੀ ਗਈ, ਗੁਰਦੁਆਰਿਆਂ ਦੇ ਗੁੰਬਦਾਂ ਤੇ ਸੋਨੇ ਦੇ ਕਲਸ ਲਗਾਏ ਗਏ ਅਤੇ ਕੰਧਾਂ ਤੇ ਚਿਤਰਕਾਰੀ ਕੀਤੀ ਗਈ ਪ੍ਰੰਤੂ

ਗੁਰਦੁਆਰਿਆਂ ਦੇ ਪ੍ਰਬੰਧ ਵਿਚ ਸੁਧਾਰ ਨਾ ਕੀਤਾ ਗਿਆ। ਉਸ ਸਮੇਂ ਉਹਨਾਂ ਦੇ ਪ੍ਰਬੰਧਕ ਜ਼ਿਆਦਾਤਰ ਜਟਾ ਜੂਟ ਉਦਾਸੀ ਸਾਧੂ ਹੋਇਆ ਕਰਦੇ ਸਨ ਜੋ ਅੰਗਰੇਜ਼ਾਂ ਦੇ ਪੰਜਾਬ ਵਿਚ ਆਉਣ ਤੋਂ ਪਿਛੋਂ ਆਲਸੀ ਅਤੇ ਰੋਜ਼ਾਨਾ ਦੀ ਮਰਯਾਦਾ ਤੋਂ ਲਾਪਰਵਾਹ ਹੋ ਗਏ। ਉਹਨਾਂ ਵਲ ਦੇਖ ਕੇ ਸਿਖਾਂ ਨੇ ਵੀ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨਾ ਛੱਡ ਦਿਤਾ, ਜਪੁਜੀ ਸਾਹਿਬ ਅਤੇ ਹੋਰ ਬਾਣੀਆਂ ਦਾ ਪਾਠ ਕਰਨਾ ਛੱਡ ਦਿਤਾ ਅਤੇ ਗੁਰਦੁਆਰਿਆਂ ਵਿਚ ਸ੍ਰੀ ਆਦਿ ਗਰੰਥ ਸਾਹਿਬ ਦੇ ਪ੍ਰਕਾਸ਼ ਹੋਣੋ ਬੰਦ ਹੋ ਗਏ ਸਨ। ਇਥੇ ਹੀ ਬਸ ਨਹੀਂ, ਅਲਮਾਰੀਆਂ, ਬਖਾਰਚਿਆਂ ਵਿਚ ਆਦਿ ਗਰੰਥ ਸਾਹਿਬ ਦੀਆਂ ਬ੍ਰੀੜਾਂ ਨੂੰ ਚੂਹੇ ਖਾ ਰਹੇ ਸਨ। ਇਸ ਪ੍ਰਥਾਇ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ:-

ਜਾਗ ਜਿਨਕੇ ਬਡੇਰੇ ਬਾਣੀ ਪੜ੍ਹਤੇ ਸਵੇਰੇ,
ਗੁਰੂ ਗ੍ਰੰਥ ਬਿਨ ਹੇਰੇ ਅੰਨ ਜਲ ਪਾਨ ਨਾ ਕਰੈ।
ਤਿਨ ਹੀ ਕੇ ਨਾਤੀ ਧੂਪ ਦੀਪ ਕੀ ਕਹਾਂ ਬਿਖਯਾਤੀ,
ਪਾਇ ਹੈਂ ਨਾ ਝਾਤੀ ਮੂਸ ਖਾਤ ਗ੍ਰੰਥ ਕੋ ਪਰੈਂ।
ਜਪੁਜੀ ਨਾ ਰਹੁਰਾਸ ਸੁਨੈ ਪੜ੍ਹੇ ਕਬੀ ਖਾਸ,
ਔਰ ਪੜ੍ਹਤ ਜੇ ਪਾਸ ਹਾਸ ਤਿਨਯੋਂ ਰਰੈਂ।
ਕਹਾ ਰੱਬ ਬਹਿਰਾ ਹੈ, ਗਹਿਰਾ ਪੁਕਾਰੈ ਜੌਤ੍ਰੂੰ,
ਸੁਹਿਰਾਂ ਮੈਂ ਜਾਇ ਲੁਕਮੇ ਰਙ੍ਹਾਇ ਲੈ ਤਰੈਂ।

ਸਿਖ ਰਾਜ ਦੇ ਪਤਨ ਤੋਂ ਬਾਅਦ ਸਿਖਾਂ ਵਿਚ ਬਹੁਤ ਜ਼ਿਆਦਾ ਗਿਰਾਵਟ ਆ ਗਈ ਸੀ, ਉਸ ਰਾਜ ਵਿਚ ਦਾੜ੍ਹੀ ਕੇਸ ਰੱਖਣੇ ਲਾਜ਼ਮੀ ਸਨ ਅਤੇ ਸਾਰੇ ਕਰਮਚਾਰੀ, ਅਹਿਲਕਾਰ ਚਾਹੇ ਉਹ ਯੂਰਪੀਨ ਸਨ ਜਾਂ ਡੋਗਰੇ ਅਤੇ ਮੁਸਲਮਾਨ, ਸਭ ਤੇ ਇਹ ਹੁਕਮ ਆਇਦ ਸਨ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਾਰੇ ਆਪਣੀ ਅਸਲ ਹੋਂਦ ਵਿਚ ਆ ਗਏ ਅਤੇ ਆਪਣੇ ਸਵਾਰਥ ਹਿਤ ਇਕ ਦੂਜੇ ਵਿਰੁਧ ਗੋਂਦਾਂ ਗੁੰਦਣ ਲੱਗੇ। ਸਿੱਟੇ ਵਜੋਂ ਦਸ ਸਾਲ ਵਿਚ ਹੀ ਸਿਖ ਰਾਜ ਅੰਗਰੇਜ਼ਾਂ ਦੀ ਝੋਲੀ ਵਿਚ ਪੈ ਗਿਆ। ਸਿਖ ਰਾਜ ਸਮੇਂ ਹਿੰਦੁਸਤਾਨ ਵਿਚ ਸਿਖਾਂ ਦੀ ਗਿਣਤੀ ਇਕ ਕਰੋੜ ਦੇ ਲਗਭਗ ਸੀ ਜੋ 1881 ਈਸਵੀ ਵਿਚ ਘਟ ਕੇ ਕੇਵਲ 1853429 (ਅਠਾਰਾਂ ਲੱਖ, ਤਰਵੰਜਾ ਹਜ਼ਾਰ ਚਾਰ ਸੌ ਉਨੱਤੀ) ਰਹਿ ਗਈ। ਜ਼ਿਲ੍ਹਾ ਅੰਮ੍ਰਿਤਸਰ ਵਿਚ 1868 ਈਸਵੀ ਵਿਚ 232224 ਸਿਖਾਂ ਦੀ ਗਿਣਤੀ ਸੀ ਜੋ 1881 ਈਸਵੀ ਵਿਚ ਘਟ ਕੇ 216136 ਰਹਿ ਗਈ। ਇਸ ਤਰ੍ਹਾਂ ਜ਼ਿਲ੍ਹਾ ਸਿਆਲਕੋਟ ਵਿਚ 50279 ਤੋਂ ਘਟ ਕੇ 40195 ਸਿਖ ਰਹਿ ਗਏ। ਇਕ ਪਾਸੇ ਤਾਂ ਸਿੱਖ ਆਪਣੀ ਸੰਵੈ ਹੋਂਦ ਖੁਦ ਗੰਵਾ ਰਹੇ ਸਨ, ਦੂਜੇ ਪਾਸੇ ਈਸਾਈ ਮਿਸ਼ਨਰੀਆਂ ਦੇ ਪ੍ਰਚਾਰ ਨੇ ਸਿਖਾਂ ਦੀ ਹੋਂਦ ਨੂੰ ਖਤਰਾ ਪੈਦਾ ਕਰ ਦਿਤਾ ਸੀ ਜੋ ਸਿਖ ਅਤੇ ਹਿੰਦੂ ਸਾਮਾਜ ਦੋਹਾਂ ਨੂੰ ਖਤਮ ਕਰਨ ਤੇ ਤੁਲੇ ਹੋਏ ਸਨ।

**ਗੁਰਦੁਆਰਿਆਂ ਦੀ ਦੁਰਦਸ਼ਾ-**

ਸਿਖ ਰਾਜ ਦੇ ਖਾਤਮੇਂ ਤੋਂ ਬਾਅਦ ਗੁਰਦੁਆਰਿਆਂ ਵਿਚ ਰੋਜ਼ਾਨਾਂ ਦੀ ਮਰਯਾਦਾ ਨਿਭਾਉਣ ਲਈ ਪੁਜਾਰੀ ਜੋ ਉਦਾਸੀ ਸਾਧੂ ਹੋਇਆ ਕਰਦੇ ਸਨ, ਉਹ ਮਰਯਾਦਾ ਨੂੰ ਨਿਭਾਉਣ ਵਿਚ ਕੋਤਾਹੀ ਕਰਨ ਲੱਗੇ, ਅੰਗਰੇਜ ਸਰਕਾਰ ਦੀ ਸ਼ਹਿ ਕਾਰਨ ਉਹ ਗੁਰਦੁਆਰੇ ਆਏ ਸਿਖਾਂ ਨੂੰ ਟਿਚਕਰਾਂ ਤੇ ਮਖੌਲ ਕਰਨ ਲੱਗੇ। ਮੱਥਾ ਟੇਕਣ ਆਈਆਂ ਬੀਬੀਆਂ ਨਾਲ ਮੁਸ਼ਟੰਡੇ ਪੁਜਾਰੀ ਛੇੜਖਾਨੀਆਂ ਕਰਨ ਲਗ ਪਏ ਸਨ, ਕੋਈ ਵੀ ਉਹਨਾਂ ਨੂੰ ਰੋਕਣ ਵਾਲਾ ਨਹੀਂ ਸੀ। ਗੁਰਦੁਆਰੇ ਇਸ਼ਕ ਮੁਸ਼ਕ ਕਰਨ ਦੇ ਅੱਡੇ ਬਣ ਚੁੱਕੇ ਸਨ। ਗੁਰਦੁਆਰਾ ਤਰਨ ਤਾਰਨ ਸਾਹਿਬ ਅਤੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਹਾਲਤ ਡਾਢੀ ਤਰਸਯੋਗ ਸੀ। ਨਾਮਧਾਰੀ ਲਹਿਰ ਦੀ ਸਮਕਾਲੀ ਸਭਾ, ਸ੍ਰੀ ਗੁਰੂ ਸਿੰਘ ਸਭਾ ਤਰਨ ਤਾਰਨ ਦੀ ਰਿਪੋਰਟ ਵਿਚ ਉਸ ਸਮੇਂ ਦੀ ਹਾਲਤ ਬਾਰੇ ਇਸ ਤਰ੍ਹਾਂ ਦਰਜ ਹੈ:-

"ਗੁਰਦੁਆਰਾ ਸ੍ਰੀ ਤਰਨ ਤਾਰਨ ਜੀ ਵਿਚ ਸਭ ਤੋਂ ਵੱਡੀ ਤੇ ਦੁਖਦਾਈ ਖਰਾਬੀ ਦਾ ਦ੍ਰਿਸ਼ਯ ਹਰ ਮਹੀਨੇ ਮੱਸਿਆ ਸਮੇਂ ਵੇਖਣਾ ਪੈਂਦਾ ਸੀ। ਮੱਸਿਆ ਦਾ ਇਹ ਮੇਲਾ ਪੰਜਾਬ ਵਿਚ ਪਹਿਲੇ ਦਰਜੇ ਦੇ ਗੰਦੇ ਮੇਲਿਆਂ ਵਿਚ ਗਿਣਿਆ ਜਾਂਦਾ ਸੀ। ਬਾਹਰ ਤੋਂ ਆਏ ਲੋਕ ਸ਼ਰਾਬਾਂ ਪੀ ਕੇ ਪ੍ਰਕਰਮਾਂ ਵਿਚ ਆਉਂਦੇ, ਗੁੰਡਿਆਂ ਤੇ ਬਦਮਾਸ਼ਾਂ ਦੀਆਂ ਟੋਲੀਆਂ ਪਰਕਰਮਾਂ ਵਿਚ ਦੋਹੜੇ ਲਾਉਂਦੀਆਂ ਤੇ ਗੰਦ

**ਸਿਖ ਰਾਜ ਦੇ ਪਤਨ ਤੋਂ ਬਾਅਦ ਸਿਖਾਂ ਵਿਚ ਬਹੁਤ ਜ਼ਿਆਦਾ ਗਿਰਾਵਟ ਆ ਗਈ ਸੀ, ਉਸ ਰਾਜ ਵਿਚ ਦਾੜ੍ਹੀ ਕੇਸ ਰੱਖਣੇ ਲਾਜ਼ਮੀ ਸਨ ਅਤੇ ਸਾਰੇ ਕਰਮਚਾਰੀ, ਅਹਿਲਕਾਰ ਚਾਹੇ ਉਹ ਯੂਰਪੀਨ ਸਨ ਜਾਂ ਡੋਗਰੇ ਅਤੇ ਮੁਸਲਮਾਨ, ਸਭ ਤੇ ਇਹ ਹੁਕਮ ਆਇਦ ਸਨ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਾਰੇ ਆਪਣੀ ਅਸਲ ਹੋਂਦ ਵਿਚ ਆ ਗਏ ਅਤੇ ਆਪਣੇ ਸਵਾਰਥ ਹਿਤ ਇਕ ਦੂਜੇ ਵਿਰੁਧ ਗੋਂਦਾਂ ਗੁੰਦਣ ਲੱਗੇ। ਸਿੱਟੇ ਵਜੋਂ ਦਸ ਸਾਲ ਵਿਚ ਹੀ ਸਿਖ ਰਾਜ ਅੰਗਰੇਜ਼ਾਂ ਦੀ ਝੋਲੀ ਵਿਚ ਪੈ ਗਿਆ।**

ਬਕਦੀਆਂ ਫਿਰਦੀਆਂ। ਨਾਚਿਆਂ ਦੇ ਨਾਚ ਹੁੰਦੇ, ਗਨੇਰੀਆਂ, ਬੇਰ ਤੇ ਲੱਡੂਆਂ ਦੀਆਂ ਝੋਲੀਆਂ ਦੀਆਂ ਝੋਲੀਆਂ ਬੀਬੀਆਂ ਤੇ ਖਾਲੀ ਹੁੰਦੀਆਂ। ਮੱਛਰੇ ਹੋਏ ਗੱਭਰੂ ਡਾਂਗਾਂ ਮੋਢਿਆਂ ਤੇ ਰੱਖੀ ਬੁੱਕਰੇ ਬੁਲਾਂਦੇ ਤੇ ਛੇੜਖਾਨੀਆਂ ਕਰਦੇ ਫਿਰਦੇ। ਧੱਕੇ ਪੈਂਦੇ, ਲੜਾਈਆਂ ਹੋ ਪੈਂਦੀਆਂ ਤੇ ਕਈਆਂ ਦੇ ਸਿਰ ਖੁਲ੍ਹ ਜਾਂਦੇ। ਬੀਬੀਆਂ ਦੀ ਬੇ-ਪਤੀ ਹੁੰਦੀ, ਚੋਰੀਆਂ ਹੁੰਦੀਆਂ ਦਰਸ਼ਨੀ ਡਿਉਢੀ ਦੇ ਅੱਗੇ ਕੰਜਰੀਆਂ ਦੇ ਮੁਜਰੇ ਹੁੰਦੇ ਤੇ ਰਾਸਾਂ ਪੈਂਦੀਆਂ ਆਦਿਕ।"

(ਵੇਰਵੇ ਲਈ ਦੇਖੋ ਪੁਸਤਕ ਜੀਵਨ ਭਾਈ ਸਾਹਿਬ ਭਾਈ ਮੋਹਨ ਸਿੰਘ ਵੈਦ ਲੇਖਕ ਮੁਣਸ਼ਾ ਸਿੰਘ ਦੁਖੀ, ਪੰਨਾ 121)

ਉਪਰੋਕਤ ਪੁਸਤਕ ਵਿਚ 120 ਸਫੇ ਤੇ "ਖਾਲਸਾ ਦੀਵਾਨ ਮਾਝਾ" ਦੀ ਸੰਮਤ 1961 ਦੀ ਰਿਪੋਰਟ ਪ੍ਰਕਾਸ਼ਤ ਹੋਈ ਹੈ ਜੋ ਹੋਰ ਵੀ ਦਰਦਨਾਕ ਹਾਲਾਤ ਬਿਆਨ ਕਰਦੀ ਹੈ, ਪਾਠਕਾਂ ਦੀ ਨਜ਼ਰ ਕੀਤੀ ਜਾ ਰਹੀ ਹੈ:-

"ਐਸੇ ਤਾਂ ਵਿਰਲੇ ਹੀ ਹੋਣਗੇ ਜੋ ਸ੍ਰੀ ਤਰਨ ਤਾਰਨ ਗੁਰਧਾਮ ਨੂੰ ਸ੍ਰੀ ਤਰਨ ਤਾਰਨ ਕਰਕੇ ਸਮਝਦੇ ਹੋਣਗੇ। ਹਾਂ ਪੰਜ ਸਾਲ ਅਰਥਾਤ 1956 ਬਿਕ੍ਰਮੀ ਤੋਂ ਪਰੇ ਤੇ ਕਿਸੇ ਭਾਗਾਂ ਵਾਲੇ ਸਮੇਂ ਤੋਂ ਉਰੇ ਇਸ ਪਵਿਤ੍ਰ ਅਸਥਾਨ ਨੂੰ ਬਹੁਤਿਆਂ ਮੰਦਭਾਗਾਂ ਵਾਲਿਆਂ ਵਲੋਂ ਇਕ ਵਿਭਚਾਰ ਦਾ ਠਿਕਾਣਾ ਤਾਂ ਠੀਕ ਸਮਝਿਆ ਜਾਂਦਾ ਸੀ। ਏਥੋਂ ਤਕ ਕਿ ਜਿਸ ਵਿਭਚਾਰੀ ਨੂੰ ਸਾਲ ਭਰ ਦੇ ਖੁਲ੍ਹੇ ਵਕਤ ਵਿਚ ਆਪਣੇ ਆਪ ਨੂੰ ਪਤਤ ਕਰਨ ਦਾ ਮੌਕਿਆ ਨਾ ਮਿਲਦਾ, ਉਹ ਇਕ ਦੂਜੇ ਨੂੰ ਇਸ ਤਰ੍ਹਾਂ ਅਪਵਿਤ੍ਰ ਦੋਹੜੇ ਲਾਕੇ ਸੁਣਾਉਂਦਾ 'ਜੇ ਮਾਪੇ ਤੈਨੂੰ ਕੈਦ ਰਖਦੇ, ਸੁਖ ਮੱਸਿਆ ਚੇਤ ਦੀ ਅੜੀਏ'। ਪਿਆਰੇ ਪਾਠਕੋ! ਸੱਚ ਦਸੀਏ ਤਾਂ ਕਲੇਜੇ ਫਟਦੇ ਹਨ, ਘਣੇਰੇ ਹੀ ਦੁਸ਼ਟ ਆਤਮਾਂ, ਮਰਦ, ਤੀਵੀਆਂ, ਇਸ ਕੁਕਰਮ ਦਾ ਵਸੀਲਾ ਸ੍ਰੀ ਗੁਰੂ ਅਰਜਨ ਦੇਵ ਨੂੰ ਰਖ ਲੈਂਦੇ, ਅਰਥਾਤ 'ਇਸ ਕੰਮ ਲਈ ਤੇਰੀਆਂ ਦੋ ਮਸਿਆ ਨ੍ਹਾਵਾਂਗਾ' ਕਹਿਕੇ ਇਨ੍ਹਾਂ ਸਾਹਿਬਾਂ ਦੀ ਸਹਾਇਤਾ ਮੰਗ ਲੈਂਦੇ। ਬੱਸ ਹੁਣ ਆਪ ਸਮਝ ਲਵੋ ਕਿ ਇਸ ਅਸਥਾਨ ਵਿਚ ਆ ਕੇ ਯਾਤ੍ਰੀ ਇਕ ਦੂਜੇ ਨਾਲ ਕੀ ਸਲੂਕ ਕਰਦੇ ਹੋਣਗੇ?

ਕਈਆਂ ਪਤੀਆਂ ਦੀਆਂ ਇਸਤ੍ਰੀਆਂ, ਕਈਆਂ ਭਰਾਵਾਂ ਦੀਆਂ ਭੈਣਾਂ, ਕਈਆਂ ਮਾਪਿਆਂ ਦੀਆਂ ਧੀਆਂ ਪ੍ਰਕਰਮਾਂ ਵਿਚ ਉਨ੍ਹਾਂ ਪਾਸੋਂ ਖੁੱਸਕੇ ਉਧਾਲੀਆਂ ਜਾਂਦੀਆਂ ਅਤੇ ਨਰਕ ਨਿਵਾਸੀ ਟੋਲੀਆਂ ਦੇ ਮੋਢੇ ਮੋਢੀ ਟਪੀਂਦੀਆਂ ਤੇ ਚਾਰ ਚਾਰ ਸੌ ਕਦਮ ਤੇ ਜਾ ਜ਼ਮੀਨ ਤੇ ਟਿਕਦੀਆਂ।

**ਸੰਤ ਖਾਲਸਾ ਦੀ ਸਾਜਨਾ ਤੋਂ ਪਹਿਲਾਂ ਅਤੇ ਨਾਮਧਾਰੀ ਪੰਥ ਤੋਂ ਬਾਹਰ ਕੜਾਹ ਪ੍ਰਸਾਦ ਦੀ ਬਹੁਤ ਬੇਦਅਬੀ ਹੋਇਆ ਕਰਦੀ ਸੀ, ਪੁਜਾਰੀ ਕੜਾਹ ਪ੍ਰਸਾਦ ਸੰਗਤ ਵਿਚ ਘੱਟ ਵੰਡਦੇ ਅਤੇ ਸਾਰਾ ਪ੍ਰਸਾਦ ਗੁਰਦੁਆਰੇ ਵਿਚੋਂ ਚੁਕ ਕੇ ਘਰ ਲੈ ਜਾਇਆ ਕਰਦੇ ਸਨ। ਪੁਜਾਰੀਆਂ ਦੇ ਪ੍ਰਵਾਰ ਕੜਾਹ ਖਾ ਕੇ ਡਕਾਰ ਮਾਰਦੇ ਜਾਂ ਫਿਰ ਉਹਨਾਂ ਦੇ ਘਰ ਪਸ਼ੂਆਂ ਨੂੰ ਪਾਇਆ ਜਾਂਦਾ ਸੀ। ਉਹ ਦਰਦਨਾਕ ਹਾਲਤ ਕਿਸੇ ਆਮ ਗੁਰਦੁਆਰੇ ਦੀ ਨਹੀਂ, ਸਗੋਂ ਸਿਖ ਜਗਤ ਦੇ ਸਭ ਤੋਂ ਪ੍ਰਸਿਧ ਤੇ ਪਵਿਤਰ ਗੁਰਦੁਆਰੇ ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੀ ਸੀ।**

ਅਜੇਹੇ ਭਿਆਨਕ ਸਮੇਂ ਵਿਚ ਕੌਣ ਸੂਰਮਾ ਸੀ ਜੋ ਉੱਚੀ ਆਵਾਜ਼ ਨਾਲ ਕਹਿ ਤਾਂ ਜਾਵੇ ਕਿ 'ਨਾ ਕਰੋ ਪਿਆਰਿਓ! ਇਹ ਕੰਮ ਅੱਛਾ ਨਹੀਂ' ਕਿਉਂ ਕਿ ਡਰ ਸੀ ਜੋ ਲੁਚਮੰਡਲੀ ਪੂਰਾ ਕਹਿਣ ਤੋਂ ਪਹਿਲੇ ਹੀ ਖਿੱਚ ਕੇ ਜ਼ਮੀਨ ਤੇ ਲਿਟਾ ਦੇਵੇਗੀ।"

ਇਸ ਤੋਂ ਵੀ ਮਾੜੀ ਹਾਲਤ ਹੋਰ ਇਤਿਹਾਸਕ ਗੁਰਦੁਆਰਿਆਂ ਦੀ ਸੀ, ਉਹਨਾਂ ਦੇ ਪ੍ਰਬੰਧਕ ਉਦਾਸੀ ਸਾਧੂ ਤੇ ਪੁਜਾਰੀ ਅੰਗਰੇਜ ਦੇ ਪਿਠੂ ਬਣ ਗਏ ਸਨ ਜੋ ਅੰਗਰੇਜ ਰਾਜ ਦੀ ਸਲਾਮਤੀ ਅਤੇ ਦਿਨ ਦੂਣੀ ਤੇ ਰਾਤ ਚੌਗੁਣੀ ਤਰੱਕੀ ਕਰਨ ਦੀਆਂ ਅਰਦਾਸਾਂ ਗੁਰਦੁਆਰਿਆਂ ਵਿਚ ਸਵੇਰ ਤੇ ਸ਼ਾਮ ਨੂੰ ਕਰਿਆ ਕਰਦੇ ਸਨ। ਕੋਈ ਗੁਰਮੁਖ ਪਿਆਰਾ ਉਹਨਾਂ ਨੂੰ ਰੋਕਣ ਵਾਲਾ ਨਹੀਂ ਸੀ, ਚਾਹੇ ਸਤਿਗੁਰੂ ਰਾਮ ਸਿੰਘ ਜੀ ਦੀ ਸਮਕਾਲੀ ਲਹਿਰ ਨਿਰੰਕਾਰੀ ਲਹਿਰ ਨੇ ਕੁਝ ਸੁਧਾਰ ਕਰਨ ਤੇ ਜ਼ੋਰ ਦਿਤਾ ਪਰੰਤੂ ਉਹ ਲਹਿਰ ਵੀ ਪ੍ਰਭਾਵਹੀਣ ਹੀ ਰਹੀ, ਉਸਦਾ ਜ਼ਿਆਦਾ ਪ੍ਰਚਾਰ ਪੋਠੋਹਾਰ ਦੇ ਇਲਾਕੇ ਵਿਚ ਹੀ ਰਿਹਾ।

**ਕੜਾਹ ਪ੍ਰਸਾਦ ਦੀ ਬੇਅਦਬੀ-**

ਕੜਾਹ ਪ੍ਰਸਾਦ ਨੂੰ ਸਿਖ ਜਗਤ ਵਿਚ ਬਹੁਤ ਆਦਰ ਯੋਗ ਸਥਾਨ ਪ੍ਰਾਪਤ ਹੈ, ਜਿਸਨੂੰ ਸਮੁਚੀ ਸੰਗਤ ਵਿਚ ਬਰਾਬਰ ਇਕ ਸਾਰ ਬਿਨਾਂ ਕਿਸੇ ਜਾਤੀ, ਨਸਲ ਦੇ ਭੇਦ ਭਾਵ, ਤੋਂ ਵਰਤਾਇਆ ਜਾਂਦਾ ਹੈ, ਜਿਸਨੂੰ ਛਕਣ ਨਾਲ ਸਿਖ ਦਾ ਤਨ ਤੇ ਮਨ ਖਿੜ੍ਹ ਉਠਦਾ ਹੈ ਅਤੇ ਆਤਮਾ ਨੂੰ ਅਨੰਦ ਮਿਲਦਾ ਹੈ। ਨਾਮਧਾਰੀ ਜਗਤ ਵਿਚ ਸਤਿਗੁਰੂ

ਰਾਮ ਸਿੰਘ ਜੀ ਦੇ ਸਮੇਂ ਤੋਂ ਇਹ ਪ੍ਰਥਾ ਹੈ ਕਿ ਜਦੋਂ ਵੀ ਸ੍ਰੀ ਆਦਿ ਗਰੰਥ ਸਾਹਿਬ ਦੇ ਪਾਠ ਦਾ ਭੋਗ ਪਾਉਣਾ ਹੋਵੇ ਤਾਂ ਭਾਈ ਦੇਗ ਧਰਮਸ਼ਾਲਾ ਵਿਚ ਜਾਂ ਸੰਗਤ ਵਿਚ ਲਿਆਉਂਦਾ ਹੈ ਤਾਂ ਸੰਗਤ, ਦੇਗ (ਕੜਾਹ ਪ੍ਰਸਾਦ) ਦੇ ਸਤਿਕਾਰ ਲਈ ਉਠ ਖਲੋਂਦੀ ਹੈ ਅਤੇ ਜਿੰਨਾਂ ਚਿਰ ਜਗ੍ਹਾ ਨੂੰ ਜਲ ਨਾਲ ਪਵਿਤਰ ਕਰਕੇ ਚੌਕੀ ਤੇ ਸਜਾ ਨਾ ਲਿਆ ਜਾਵੇ, ਸੰਗਤ ਅਦਬ ਸਤਿਕਾਰ ਵਿਚ ਖਲੋਤੀ ਰਹਿੰਦੀ ਹੈ। ਕੜਾਹ ਪ੍ਰਸਾਦ ਦੇ ਸਤਿਕਾਰ ਦੀ ਇਹ ਇਕ ਅਨੋਖੀ ਮਿਸਾਲ ਹੈ।

ਸੰਤ ਖਾਲਸਾ ਦੀ ਸਾਜਨਾ ਤੋਂ ਪਹਿਲਾਂ ਅਤੇ ਨਾਮਧਾਰੀ ਪੰਥ ਤੋਂ ਬਾਹਰ ਸਿਖ ਜਗਤ ਵਿਚ ਬਾਅਦ ਵਿਚ ਵੀ ਕੜਾਹ ਪ੍ਰਸਾਦ ਦੀ ਬਹੁਤ ਬੇਦਅਬੀ ਹੋਇਆ ਕਰਦੀ ਸੀ, ਪੁਜਾਰੀ ਕੜਾਹ ਪ੍ਰਸਾਦ ਸੰਗਤ ਵਿਚ ਘੱਟ ਵੰਡਦੇ ਅਤੇ ਸਾਰਾ ਪ੍ਰਸਾਦ ਗੁਰਦੁਆਰੇ ਵਿਚੋਂ ਚੁਕ ਕੇ ਘਰ ਲੈ ਜਾਇਆ ਕਰਦੇ ਸਨ। ਪੁਜਾਰੀਆਂ ਦੇ ਪ੍ਰਵਾਰ ਕੜਾਹ ਖਾ ਕੇ ਡਕਾਰ ਮਾਰਦੇ ਜਾਂ ਫਿਰ ਉਹਨਾਂ ਦੇ ਘਰ ਪਸ਼ੂਆਂ ਨੂੰ ਪਾਇਆ ਜਾਂਦਾ ਸੀ। ਉਹ ਦਰਦਨਾਕ ਹਾਲਤ ਕਿਸੇ ਆਮ ਗਰਦੁਆਰੇ ਦੀ ਨਹੀਂ, ਸਗੋਂ ਸਿਖ ਜਗਤ ਦੇ ਸਭ ਤੋਂ ਪ੍ਰਸਿਧ ਤੇ ਪਵਿਤਰ ਗੁਰਦੁਆਰੇ ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੀ ਸੀ। ਇਸ ਬਾਰੇ ਭਾਈ ਕਰਤਾਰ ਸਿੰਘ ਉਪਦੇਸ਼ਕ ਪੁਸਤਕ "ਪੰਥਕ ਉਨਤੀ ਦੇ ਪਿਛਲੇ ਇਤਿਹਾਸ ਵਿਚੋਂ ਕੁਝ ਅਭੁਲ ਯਾਦਾਂ" ਪੰਨਾ 25 (ਪ੍ਰਕਾਸ਼ਨ ਸਾਲ 1955 ਈਸਵੀ) ਤੇ ਇਸ ਪ੍ਰਕਾਰ ਲਿਖਦੇ ਹਨ:-

"ਉਦੋਂ ਦਰਬਾਰ ਸਾਹਿਬ ਪਹੁੰਚਣ ਲਈ ਯਾਤਰੂਆਂ ਨੂੰ ਆਪਣੇ ਟਾਂਗੇ ਕਿਰਾਏ ਲੈਣ ਦੀ ਲੋੜ ਨਹੀਂ ਪੈਂਦੀ ਸੀ। ਕੜਾਹ ਪ੍ਰਸਾਦਿ ਦੀਆਂ ਦੁਕਾਨਾਂ ਦੇ ਪ੍ਰਤੀਨਿਧ ਸਟੇਸ਼ਨ ਤੇ ਪਹੁੰਚਦੇ, ਯਾਤਰੂ ਨੂੰ ਆਪਣੇ ਟਾਂਗੇ ਯੱਕੇ ਦਵਾਰਾ ਸ੍ਰੀ ਹਰਿਮੰਦਰ ਦੇ ਨਿਕਟ ਕਿਸੇ ਬੈਠਕ ਚੁਬਾਰੇ ਵਿਚ ਪਹੁੰਚਾ ਦਿੰਦੇ। ਅੰਮ੍ਰਿਤਸਰ ਦੀ ਯਾਤ੍ਰਾ ਦੇ ਦਿਨੀਂ ਯਾਤਰੂ ਇਥੇ ਹੀ ਟਿਕਦੇ ਸਨ। ਇਸ ਸੇਵਾ ਲਈ ਉਨ੍ਹਾਂ ਤੋਂ ਹੋਰ ਕੁਝ ਪ੍ਰਾਪਤ ਨਹੀਂ ਕੀਤਾ ਜਾਂਦਾ ਸੀ, ਸਿਵਾਏ ਇਸ ਦੇ ਕਿ ਗੁਰਦਵਾਰਾ ਸਾਹਿਬਾਨ ਤੇ ਭੇਟਾ ਕਰਨ ਲਈ ਕੜਾਹ ਪ੍ਰਸਾਦਿ ਉਨ੍ਹਾਂ ਦੀਆਂ ਦੁਕਾਨਾਂ ਤੋਂ ਹੀ ਖ੍ਰੀਦਿਆ ਜਾਵੇ। ਕੜਾਹ ਪ੍ਰਸਾਦਿ ਵਾਲੇ ਖੂਬ ਆਸਣ ਜਮਾ ਕੇ ਬੈਠਦੇ ਸਨ ਤੇ (ਇਸ) ਦੀ ਸਾਲਾਨਾ ਆਮਦਨ ਹਜ਼ਾਰਾਂ ਰੁਪਿਆਂ ਤਕ ਜਾ ਅੱਪੜਦੀ ਸੀ।

ਇਹ ਪ੍ਰਸਾਦ ਜਦ ਸਤਿਗੁਰੂ ਦੀ ਹਜ਼ੂਰੀ ਵਿਚ ਛਿਕੜੀਆਂ ਵਿਚ ਅਰਪਣ ਹੁੰਦਾ ਤਾਂ ਅੱਧ ਜਾਂ ਇਸ ਤੋਂ ਵੱਧ ਪੁਜਾਰੀ ਆਪਣੇ ਬਾਟੇ ਵਿਚ ਰੱਖ ਲਿਆ ਕਰਦੇ ਸਨ ਤੇ ਇਸ ਵਿਚੋਂ ਉਸ ਯਾਤਰੂ ਨੂੰ ਪ੍ਰਸਾਦ ਦਿੰਦੇ ਜਿਹੜਾ ਕੁਝ ਰਕਮ ਚੜਾਵੇ ਲਈ ਚਾੜ੍ਹਦਾ। ਬਚਿਆ ਪ੍ਰਸਾਦ ਸੰਗਤਾਂ ਵਿਚ ਘੱਟ ਵਰਤੀਂਦਾ, ਅਕਸਰ ਪੁਜਾਰੀਆਂ ਦੇ ਆਪਣੇ ਵਰਤਣ ਵਿਚ ਹੀ ਆਉਂਦਾ। ਸਿਖ ਸੰਗਤਾਂ ਪ੍ਰਸਾਦ ਦੀ ਨਿਰਾਦਰੀ ਨੂੰ ਦਿਲ ਤੇ ਪੱਥਰ ਰੱਖ ਕੇ ਸਹਾਰ ਲੈਂਦੀਆਂ, ਕੋਈ ਉਪਰਾਲਾ ਕਰਨਾ ਉਨ੍ਹਾਂ ਦੀ ਸਮਰਥਾ ਤੋਂ ਬਾਹਰ ਸੀ। ਸਭਾ ਸੁਸਾਇਟੀਆਂ ਆਪਣੀਆਂ ਮਜਬੂਰੀਆਂ ਨੂੰ ਜਾਣਦੀਆਂ ਹੋਈਆਂ ਪਿਆਰ ਤੇ ਪ੍ਰੇਰਨਾ ਨਾਲ ਇਸ ਮਸਲੇ ਨੂੰ ਸੁਲਝਾਉਣਾ ਚਾਹੁੰਦੀਆਂ ਸਨ।

ਇਕ ਪਿਸ਼ਾਵਰ ਵਾਸੀ ਸਿੰਘ ਨੇ ਇਕ ਪੁਜਾਰੀ ਦੇ ਨੌਕਰ ਨੂੰ ਸਤਿਗੁਰੂ ਦੇ ਹਜੂਰ ਅਰਪਣ ਕੀਤੇ ਕੜਾਹ ਪ੍ਰਸਾਦ ਨੂੰ ਘੋੜੇ ਅੱਗੇ ਪਾਉਂਦਿਆਂ ਵੇਖਿਆ ਤਾ ਉਸਨੂੰ ਫੜਕੇ ਉਹ ਮਲਵਈ ਬੁੰਗੇ ਵਿਚ ਹੋ ਰਹੇ ਚੀਫ ਖਾਲਸਾ ਦੀਵਾਨ ਦੇ ਧਾਰਮਕ ਸਮਾਗਮ ਵਿਚ ਲੈ ਗਿਆ।"

**ਅੰਮ੍ਰਿਤ ਸੰਚਾਰ ਅਤੇ ਕਕਾਰਾਂ ਦੀ ਬੇਅਦਬੀ-**

ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਬਖਸ਼ੀ ਅੰਮ੍ਰਿਤ ਦੀ ਦਾਤ ਨੂੰ ਪੁਜਾਰੀ ਟੋਲਿਆਂ ਨੇ ਬਹੁਤ ਹਾਸੋਹੀਣਾ ਬਣਾ ਦਿਤਾ ਸੀ। ਅੰਮ੍ਰਿਤ ਉਸ ਸਮੇਂ ਸਿਰਫ਼ ਚਾਰ ਤਖ਼ਤਾਂ (ਪੰਜਵਾਂ ਤਖਤ ਤਲਵੰਡੀ ਸਾਬੋ ਸਿਖ ਜਗਤ ਵਲੋਂ 1965 ਈਸਵੀ ਵਿਚ ਮੰਨਿਆ ਗਿਆ ਸੀ) ਤੇ ਹੀ ਛਕਾਇਆ ਜਾਂਦਾ ਸੀ ਜਿਥੇ ਹਰ ਕੋਈ ਅੰਮ੍ਰਿਤ ਛਕਣ ਦਾ ਅਭਿਲਾਸ਼ੀ ਪਹੁੰਚ ਨਹੀਂ ਸਕਦਾ ਸੀ। ਅੰਮ੍ਰਿਤ ਛਕਣ ਦੀ ਕੀਮਤ ਨੀਯਤ ਕੀਤੀ ਹੁੰਦੀ ਸੀ, ਪੁਜਾਰੀ ਪੁੱਛਦੇ ਸਨ ਕਿ ਤੂੰ ਇਕ ਆਨੇ ਦਾ ਅੰਮ੍ਰਿਤ ਛਕਣਾ ਹੈ ਜਾਂ ਦੋ ਆਨੇ ਦਾ ਅੰਮ੍ਰਿਤ ਛਕਣਾ ਹੈ। ਅੰਮ੍ਰਿਤ ਛਕਣ ਲਈ ਕਛਹਿਰੇ ਕਿਰਾਏ ਤੇ ਮਿਲ ਜਾਇਆ ਕਰਦੇ ਸਨ। ਜੋ ਅੰਮ੍ਰਿਤ ਛਕਣ ਤੋਂ ਬਾਅਦ ਪੁਜਾਰੀ ਜ਼ਬਰਦਸਤੀ ਸਿਖਾਂ ਤੋਂ ਉਤਰਵਾ ਲੈਂਦੇ ਸਨ ਤੇ ਖੋਹ ਲੈਂਦੇ ਸਨ। ਬੀਬੀਆਂ ਨੂੰ ਅੰਮ੍ਰਿਤ ਛਕਣ ਦਾ ਕੋਈ ਅਧਿਕਾਰ ਨਹੀਂ ਸੀ।ਇਸ ਪ੍ਰਥਾਇ ਭਾਈ ਕਰਤਾਰ ਸਿੰਘ ਉਪਦੇਸ਼ਕ ਪੁਸਤਕ "ਪੰਥਕ ਉਨਤੀ ਦੇ ਪਿਛਲੇ ਇਤਿਹਾਸ ਵਿਚੋਂ ਕੁਝ ਅਭੁਲ ਯਾਦਾਂ" ਦੇ ਪੰਨਾ 28 ਤੇ ਇਸ ਪ੍ਰਕਾਰ ਲਿਖਦੇ ਹਨ:-

"ਸ੍ਰੀ ਅਕਾਲ ਤਖਤ ਉਤੇ ਪੰਜ ਆਨੇ, ਦਸ ਆਨੇ ਤੇ ਸਵਾ ਰੁਪਏ ਆਦਿਕ ਦਾ ਅੰਮ੍ਰਿਤ ਛਕਾਇਆ ਜਾਂਦਾ ਸੀ। ਅੰਮ੍ਰਿਤ ਛਕਣ ਸਮੇ ਲਈ ਕਿਰਾਏ ਤੇ ਕਛਿਹਰੇ ਮਿਲ ਜਾਂਦੇ ਸਨ, ਉਸ ਤੋਂ ਉਪਰੰਤ ਉਤਰਵਾ ਲਏ ਜਾਂਦੇ ਸਨ। ਇਸਤ੍ਰੀਆਂ ਲਈ ਅੰਮ੍ਰਿਤ ਵਿਵਰਜਤ ਸੀ। ਇਨ੍ਹਾਂ ਹਾਲਾਤ

ਤੋਂ ਭਲੀ ਪ੍ਰਕਾਰ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਪੁਜਾਰੀ ਗੁਰਮਤ ਤੋਂ ਕਿੰਨਾ ਮੂੰਹ ਮੋੜ ਰਹੇ ਸਨ ਤੇ ਮਨਮਤਿ ਨੂੰ ਗੁਰਮਤਿ ਪ੍ਰਚਾਰ ਰਹੇ ਸਨ।"

**ਸਤਿਗੁਰਾਂ ਦੀ ਅੰਸ ਬੰਸ ਤੇ ਗੁਰਦੁਆਰਿਆਂ ਦੇ ਮਹੰਤ ਗੁਰੂ ਬਣ ਬੈਠੇ ਸਨ-**

ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਜੋ ਗੁਰੂ ਸਾਹਿਬਾਨ ਦੀ ਬਾਣੀ ਸਿਖਾਂ ਨੂੰ ਗੁਰਮਤ ਦੀ ਸਿਖਿਆ ਦੇਂਦੀ ਸੀ, ਉਸ ਨੂੰ ਗੁਰੂ ਅੰਸ ਸਾਹਿਬਜ਼ਾਦੇ ਅਤੇ ਗੁਰਦੁਆਰਿਆਂ ਤੇ ਕਾਬਜ਼ ਮਹੰਤ ਭੁਲ ਬੈਠੇ ਸਨ ਅਤੇ ਆਪਣੇ ਆਪ ਨੂੰ ਗੁਰੂ ਕਹਾਉਂਦੇ ਸਨ ਅਤੇ ਆਪਣੀਆਂ ਸੰਗਤਾਂ ਕਾਇਮ ਕਰ ਰਹੇ ਸਨ। ਕਿਸੇ ਗੁਰਸਿਖ ਵਿਚ ਏਨਾ ਹੌਸਲਾ ਨਹੀਂ ਸੀ ਕਿ ਉਹਨਾਂ ਦੀਆਂ ਗਲਤ ਪਰਿਪਾਟੀਆਂ ਨੂੰ ਖਤਮ ਕਰਨ ਦੇ ਖਿਲਾਫ ਪ੍ਰਚਾਰ ਕਰੇ। ਸਰਦਾਰ ਨਾਹਰ ਸਿੰਘ ਐਮ.ਏ. ਪੁਸਤਕ 'ਸਾਡੀ ਦਸ਼ਾ' ਵਿਚ ਸਫਾ 44-45 ਤੇ ਇਸ ਪ੍ਰਕਾਰ ਲਿਖਦੇ ਹਨ:-

"ਸੰਨ 1850 ਤੋਂ 1880 ਤਕ ਸਿਖ ਮੱਤ ਅੰਦਰ ਰਿਲੀਜੀਅਸ ਪੇਟਰੀਅਜ (ਧਾਰਮਕ ਬਾਪਾਂ) ਦਾ ਬਡਾ ਭਾਰੀ ਜ਼ੋਰ ਚਲਿਆ। ਇਸ ਸਮੇਂ ਬੇਦੀਆਂ, ਸੋਢੀਆਂ, ਭੱਲਿਆਂ, ਗੁਰੂ ਕਿਆਂ ਸਾਹਿਬਜ਼ਾਦਿਆਂ, ਲੋਕਲ ਗੁਰੂਆਂ, ਸਾਧਾਂ ਦੀਆਂ ਜਮਾਇਤਾਂ ਨੇ ਸਿਖ ਪੰਥ ਨੂੰ ਲੁਟ ਖਾਧਾ। ਇਹ ਸਭ ਆਪਣੇ ਇਲਾਕਿਆਂ ਵਿਚ ਗੁਰੂ ਬਣ ਬੈਠੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀਆਂ ਲਾਕੇ ਬੈਠਦੇ ।ਗੁਰੂ ਸਿਖਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਆਪਣੀ ਪੂਜਾ ਕਰਵਾਉਂਦੇ ਅਤੇ ਪੂਜਾ ਦਾ ਧਾਨ ਆਪ ਹੀ ਹਜ਼ਮ ਕਰ ਜਾਂਦੇ। ਇਸ ਸਮੇਂ ਗੁਰਸਿਖਾਂ ਦਾ ਕੋਈ ਧਾਰਮਕ ਜੁਥਾ ਯਾ ਸੁਸਾਇਟੀ ਨਾ ਰਹੀ ਅਤੇ ਆਪਾ ਧਾਪੀ ਅਤੇ ਮਾਇਆ ਖਾਣ ਨੂੰ ਹਰ ਇਕ ਤਿਆਰ ਹੋ ਬੈਠਾ। ਤਖਤਾਂ, ਧਾਮਾਂ, ਬੁੰਗਿਆਂ, ਡੇਰਿਆਂ ਨੂੰ ਮਹੰਤ ਯਾ ਨਾਜ਼ਮ ਆਪਣੀ ਜੱਦੀ ਜਾਇਦਾਦ ਸਮਝਣ ਲੱਗੇ। ਕੁਰੀਤੀਆਂ ਪ੍ਰਚਲਤ ਹੋ ਗਈਆਂ ਅਤੇ ਸਿਖ ਵਿਚਾਰੇ ਅੰਧ ਕੂਪ ਵਿਚ ਰਾਹ ਭਾਲਣ ਲਈ ਟਕਰਾਂ ਪਏ ਮਾਰਦੇ ਫਿਰਨ ਆਦਿ।"

ਉਸ ਸਮੇਂ ਸਿਖ ਜਗਤ ਐਸਾ ਕੋਈ ਗੁਰਮੁਖ ਪਿਆਰਾ ਨਹੀਂ ਸੀ ਜੋ ਮਨਮੱਤ ਦੇ ਹੜ੍ਹ ਨੂੰ ਰੋਕਦਾ। ਗੁਰਸਿਖੀ ਦੀ ਹਾਲਤ ਤਾਂ ਐਸੀ ਮਹੰਤਾਂ ਪੁਜਾਰੀਆਂ ਨੇ ਕੱਢ ਹੀ ਦਿਤੀ ਸੀ, ਬਾਕੀ ਕਸਰ ਅੰਗਰੇਜ ਸਰਕਾਰ ਦੀ ਗੁਲਾਮੀ ਨੇ ਕਰ ਦਿਤੀ। ਪੰਜਾਬ ਵਿਚ ਅੰਗਰੇਜ਼ਾਂ ਦੇ ਆਉਣ ਨਾਲ ਈਸਾਈ ਮਿਸ਼ਨਰੀ ਵੀ ਪੰਜਾਬ ਵਿਚ ਆਏ ਜੋ ਸਰਕਾਰੀ ਸ਼ਹਿ ਤੇ ਹਿੰਦੂ ਦੇਵੀ ਦੇਵਤਿਆਂ ਅਤੇ ਗੁਰੂ ਸਾਹਿਬਾਨ ਅਤੇ ਸਿਖਾਂ ਸ਼ਹੀਦਾਂ ਦੇ ਖਿਲਾਫ਼ ਮਨਆਈਆਂ ਗੱਲਾਂ ਬੋਲਦੇ ਜਿਹਨਾਂ ਨੂੰ ਸੁਣਕੇ ਗੁਰਸਿਖਾਂ ਅਤੇ ਹਿੰਦੂਆਂ ਦੇ ਮਨ ਦੁਖਦੇ ਸਨ।

**ਸੰਤ ਖਾਲਸੇ ਦਾ ਪ੍ਰਗਟ ਹੋਣਾ-**

ਸਤਿਗੁਰੂ ਰਾਮ ਸਿੰਘ ਜੀ ਨੇ ਇਹ ਸਾਰੇ ਹਾਲਾਤ ਆਪਣੀਆਂ ਅੱਖਾਂ ਨਾਲ ਵੇਖੇ ਅਤੇ ਲੋਕਾਈ ਦੀ ਤਰਸਯੋਗ ਹਾਲਤ ਨੂੰ ਨੇੜੇ ਹੋ ਕੇ ਤੱਕਿਆ। ਆਪ ਜੀ ਨੇ ਖਾਲਸਾ ਰਾਜ-ਅੰਗਰੇਜ ਦੀ ਪਹਿਲੀ ਲੜਾਈ ਸਮੇਂ ਬੰਦੂਕ ਸਤਲੁਜ ਦਰਿਆ ਵਿਚ ਸੁਟ ਕੇ ਲੁਧਿਆਣੇ ਤੋਂ ਹੁੰਦੇ ਹੋਏ ਆਪਣੀ ਅਵਤਾਰ ਧਾਰਨ ਵਾਲੀ ਧਰਤੀ ਰਾਈਆਂ ਤੇ ਸ੍ਰੀ ਭੈਣੀ ਸਾਹਿਬ ਦੀ ਧਰਤੀ ਨੂੰ ਭਾਗ ਲਗਾਏ। ਉਥੇ ਹੀ ਪ੍ਰਭੂ ਦਾ ਸਿਮਰਨ ਕੀਤਾ ਤੇ ਫਿਰ 1857 ਈਸਵੀ ਦੀ ਵਸਾਖੀ ਨੂੰ ਪੰਜ ਸਿਖਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਛਕਾ ਕੇ ਸੰਤ ਖਾਲਸਾ ਪ੍ਰਗਟ ਕੀਤਾ। ਪੰਜਾਬ ਵਿਚ ਉਸ ਸਮੇਂ ਸਿਖੀ ਖਤਮ ਹੋ ਗਈ ਸੀ, ਇਸ ਲਈ ਉਹਨਾਂ ਨੇ ਭਾਈ ਰਾਇ ਸਿੰਘ ਨੂੰ ਸ੍ਰੀ ਹਜੂਰ ਸਾਹਿਬ ਨਾਂਦੇੜ ਭੇਜ ਕੇ ਸਿਖਾਂ ਦੀ ਰਹਿਤ ਮਰਯਾਦਾ ਨੂੰ ਲਿਆਂਦਾ ਅਤੇ ਸਿਖਾਂ ਵਿਚ ਨਵੇਂ ਸਿਰੇ ਗੁਰੂ ਨਾਨਕ - ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਦਾ ਸੰਚਾਰ ਕੀਤਾ ਅਤੇ ਸਿਖ ਨੂੰ ਜਿਉਣ ਦੀ ਜਾਚ ਦਸੀ। ਸ੍ਰੀ ਆਦਿ ਗਰੰਥ ਸਾਹਿਬ ਦੀਆਂ ਬੀੜਾਂ ਜੋ ਗੁਰਦੁਆਰਿਆਂ ਵਿਚ ਬੇਅਦਬ ਹੋ ਰਹੀਆਂ ਸਨ, ਉਹਨਾਂ ਨੂੰ ਚੂਹੇ ਖਰਾਬ ਕਰ ਰਹੇ ਸਨ, ਸਤਿਗੁਰੂ ਰਾਮ ਸਿੰਘ ਜੀ ਨੇ ਆਪ ਥਾਂ ਥਾਂ ਜਾ ਕੇ ਬੀੜਾਂ ਦਾ ਪ੍ਰਕਾਸ਼ ਕੀਤਾ ਅਤੇ ਲੋਕਾਂ ਨੂੰ ਪ੍ਰਕਾਸ਼ ਕਰਨ ਦੀ ਰੀਤ ਦੱਸੀ। ਗੁਰੂ ਗੋਬਿੰਦ ਸਿੰਘ ਜੀ ਵਾਲੀ ਸਿਖੀ ਦੀ

**ਇਸ ਪ੍ਰਚਾਰ ਸਦਕਾ ਸਿਖ ਜਗਤ ਵਿਚ ਫਿਰ ਜਾਗ੍ਰਤੀ ਆਉਣ ਲੱਗੀ, ਸਤਿਗੁਰਾਂ ਨੇ ਪੰਜਾਬ ਵਿਚ ਪ੍ਰਚਾਰ ਦੌਰੇ ਕਰਨੇ ਸ਼ੁਰੂ ਕੀਤੇ, ਇਸਦੇ ਨਾਲ ਹੀ ਉਹਨਾਂ ਨੇ ਲੋਕਾਈ ਨੂੰ ਇਹ ਵੀ ਅਹਿਸਾਸ ਕਰਾਉਣਾ ਸ਼ੁਰੂ ਕੀਤਾ ਕਿ ਉਹ ਅੰਗਰੇਜ਼ ਦੇ ਗੁਲਾਮ ਹਨ ਅਤੇ ਇਹੋ ਗੁਲਾਮੀ ਨੂੰ ਖਤਮ ਕਰਕੇ ਆਜ਼ਾਦੀ ਦਾ ਜੀਵਨ, ਸੰਤ ਖਾਲਸੇ ਵਾਲਾ ਜੀਵਨ ਜਿਉਣਾ ਹੈ।**

***ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਬਖਸ਼ੀ ਅੰਮ੍ਰਿਤ ਦੀ ਦਾਤ ਨੂੰ ਪੁਜਾਰੀ ਟੋਲਿਆਂ ਨੇ ਬਹੁਤ ਹਾਸੋਹੀਣਾ ਬਣਾ ਦਿਤਾ ਸੀ। ਅੰਮ੍ਰਿਤ ਉਸ ਸਮੇਂ ਸਿਰਫ਼ ਚਾਰ ਤਖ਼ਤਾਂ (ਪੰਜਵਾਂ ਤਖਤ ਤਲਵੰਡੀ ਸਾਬੋ ਸਿਖ ਜਗਤ ਵਲੋਂ 1965 ਈਸਵੀ ਵਿਚ ਮੰਨਿਆ ਗਿਆ ਸੀ) ਤੇ ਹੀ ਛਕਾਇਆ ਜਾਂਦਾ ਸੀ ਜਿਥੇ ਹਰ ਕੋਈ ਅੰਮ੍ਰਿਤ ਛਕਣ ਦਾ ਅਭਿਲਾਸ਼ੀ ਪਹੁੰਚ ਨਹੀਂ ਸਕਦਾ ਸੀ। ਅੰਮ੍ਰਿਤ ਛਕਣ ਦੀ ਕੀਮਤ ਨੀਯਤ ਕੀਤੀ ਹੁੰਦੀ ਸੀ, ਪੁਜਾਰੀ ਪੁੱਛਦੇ ਸਨ ਕਿ ਤੂੰ ਇਕ ਆਨੇ ਦਾ ਅੰਮ੍ਰਿਤ ਛਕਣਾ ਹੈ ਜਾਂ ਦੋ ਆਨੇ ਦਾ ਅੰਮ੍ਰਿਤ ਛਕਣਾ ਹੈ। ਅੰਮ੍ਰਿਤ ਛਕਣ ਲਈ ਕਛਹਿਰੇ ਕਿਰਾਏ ਤੇ ਮਿਲ ਜਾਇਆ ਕਰਦੇ ਸਨ ਤੇ ਖੋਹ ਲੈਂਦੇ ਸਨ। ਜੋ ਅੰਮ੍ਰਿਤ ਛਕਣ ਤੋਂ ਬਾਅਦ ਪੁਜਾਰੀ ਜ਼ਬਰਦਸਤੀ ਸਿਖਾਂ ਤੋਂ ਉਤਰਵਾ ਲੈਂਦੇ ਸਨ। ਬੀਬੀਆਂ ਨੂੰ ਅੰਮ੍ਰਿਤ ਛਕਣ ਦਾ ਕੋਈ ਅਧਿਕਾਰ ਨਹੀਂ ਸੀ।***

ਮਰਯਾਦਾ ਦਾ ਲੋਕਾਈ ਵਿਚ ਪ੍ਰਚਾਰ ਕੀਤਾ ਅਤੇ ਦੇਸ ਵਿਚ ਘਰ ਘਰ ਸਿਖੀ ਦਾ ਪੈਗਾਮ ਪਹੁੰਚਾਉਣ ਲਈ 22 ਸੂਬਿਆਂ ਦੀ ਹੋਂਦ ਪ੍ਰਗਟ ਕੀਤੀ। ਉਹਨਾਂ ਦੇ ਪ੍ਰਚਾਰ ਸਦਕਾ ਅਨੇਕ ਮੋਨਿਆਂ ਨੇ ਕੇਸ ਰੱਖ ਲਏ ਅਤੇ ਹੁੱਕੇ ਪੀਣੇ ਬੰਦ ਕਰ ਦਿਤੇ। ਘਰ ਘਰ ਵਿਚ, ਉਹਨਾਂ ਦੀ ਕਿਰਪਾ ਨਾਲ ਗੁਰਬਾਣੀ ਦੇ ਕੀਰਤਨ ਦੀਆਂ ਗੁੰਜਾਰਾਂ ਪੈਣ ਲੱਗੀਆਂ ਅਤੇ ਸ੍ਰੀ ਆਦਿ ਗਰੰਥ ਸਾਹਿਬ ਦੀ ਬਾਣੀ ਦੇ ਅਖੰਡ ਪਾਠ ਅਤੇ ਸਾਧਾਰਨ ਪਾਠ ਹੋਣ ਲੱਗੇ, ਪੰਜਾਬ ਵਿਚ ਸਤਿਜੁਗ ਆ ਗਿਆ। ਗਿਆਨੀ ਗਿਆਨ ਸਿੰਘ ਗਰੰਥ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਲਿਖਦੇ ਹਨ:

ਪਾਇ ਏਹ ਹੁਕਮ ਪ੍ਰਮੇਸ ਕਾ ਵਿਸੇਸ ਫਿਰ,
ਰਾਮ ਮਿਰਗੇਸ ਉਪਦੇਸ ਦੈਨ ਲਾਗਯੋ।
ਫੈਲਯੋ ਜਸ ਭਾਰੀ ਸਿਖ ਥੀਏ ਤਾਂਹਿ ਕੇ ਅਪਾਰੀ,
ਸਿੰਘ ਪੰਥ ਬ੍ਰਿਧਾਯੋ ਨਾਮ ਰਸ ਪਾਗਯੋ।
ਹੁੱਕੇ ਛਡਵਾਏ ਰਖਵਾਏ ਕੇਸ ਮੋਨਯੋਂ ਕੇ
ਸੁਧਾ ਛਕ ਥਾਏ,
ਸਿੰਘ ਭਾਗ ਜਿਨੇ ਜਾਗਯੋ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ,
(ਠੱਗੀ ਤਜਿ ਥੀਏ ਸੰਤ ਸਤਿਜੁਗ ਆਗਯੋ)

ਇਸ ਪ੍ਰਚਾਰ ਸਦਕਾ ਸਿਖ ਜਗਤ ਵਿਚ ਫਿਰ ਜਾਗ੍ਰਤੀ ਆਉਣ ਲੱਗੀ, ਸਤਿਗੁਰਾਂ ਨੇ ਪੰਜਾਬ ਵਿਚ ਪ੍ਰਚਾਰ ਦੌਰੇ ਕਰਨੇ ਸ਼ੁਰੂ ਕੀਤੇ, ਇਸਦੇ ਨਾਲ ਹੀ ਉਹਨਾਂ ਨੇ ਲੋਕਾਈ ਨੂੰ ਇਹ ਵੀ ਅਹਿਸਾਸ ਕਰਾਉਣਾ ਸ਼ੁਰੂ ਕੀਤਾ ਕਿ ਉਹ ਅੰਗਰੇਜ਼ ਦੇ ਗੁਲਾਮ ਹਨ ਅਤੇ ਇਹੋ ਗੁਲਾਮੀ ਨੂੰ ਖਤਮ ਕਰਕੇ ਆਜ਼ਾਦੀ ਦਾ ਜੀਵਨ, ਸੰਤ ਖਾਲਸੇ ਵਾਲਾ ਜੀਵਨ ਜਿਉਣਾ ਹੈ। ਉਹਨਾਂ ਨੇ ਆਪਣੇ ਮਿਸ਼ਨ ਨੂੰ ਹੋਰ ਪ੍ਰਚੰਡ ਕਰਨ ਲਈ, ਘਰ ਘਰ ਪਹੁੰਚਾਉਣ ਲਈ ਆਪਣਾ ਡਾਕ ਪ੍ਰਬੰਧ ਸ਼ੁਰੂ ਕੀਤਾ ਜੋ ਅੰਗਰੇਜ਼ ਦੇ ਪ੍ਰਬੰਧ ਨਾਲੋਂ ਬੇਹਤਰ ਤੇ ਚੰਗੇਰਾ ਸੀ ਜਿਸ ਦੁਆਰਾ ਸਤਿਗੁਰਾਂ ਨੇ ਅੰਗਰੇਜ਼ ਦੀ ਗੁਲਾਮੀ ਦੇ ਖਿਲਾਫ਼ ਲੋਕਾਈ ਨੂੰ ਖੜ੍ਹਾ ਕਰ ਦਿਤਾ। ਏਥੇ ਹੀ ਬਸ ਨਹੀਂ, ਉਹਨਾਂ ਨੇ ਪਹਿਲੀ ਵਾਰ ਇਸਤਰੀਆਂ ਨੂੰ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਬਖਸ਼ ਕੇ ਮਰਦਾਂ ਦੇ ਬਰਾਬਰ ਖੜ੍ਹਾ ਕਰ ਦਿਤਾ। ਉਹਨਾਂ ਦੀ ਏਸ ਅਦੁਤੀ ਦੇਣ ਨੂੰ ਹਮੇਸ਼ਾ ਅਦਬ ਤੇ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਰਹੇਗਾ। ਭਾਈ ਕਪੂਰ ਸਿੰਘ ਆਈ. ਸੀ. ਐਸ. ਪੁਸਤਕ ਸਪਤ ਸ੍ਰਿੰਗ ਦੇ ਪੰਨਾ 11 ਤੇ ਆਪ ਜੀ ਬਾਰੇ ਲਿਖਦੇ ਹਨ:-

"ਸਿਖ ਗੁਰੂਆਂ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਿਛੋਂ, ਬਾਬਾ ਰਾਮ ਸਿੰਘ ਇਕ ਬੜੇ ਮਹਾਨ ਸੁਧਾਰਕ ਤੇ ਰਾਹਨੁਮਾ ਹੋਏ ਹਨ ਜਿਨ੍ਹਾਂ ਨੇ ਸਮਾਜ ਵਿਚ ਮਰਦ ਤੇ ਇਸਤਰੀ ਦੀ ਸੰਪੂਰਨ ਤੇ ਮੁਕੰਮਲ ਏਕਤਾ ਦਾ ਪਰਚਾਰ ਕੀਤਾ ਤੇ ਆਪਣੇ ਪਰਚਾਰ ਵਿਚ ਸਫਲ ਹੋਏ। ਜੋ ਉਹਨਾਂ ਨੇ ਦੇਸ਼ ਤੇ ਜਾਤੀ ਲਈ ਹੋਰ ਮਹਾਨ ਕੰਮ ਕੀਤੇ ਹਨ, ਉਹ ਛਡ ਭੀ ਦੇਈਏ, ਤਾਂ ਉਹਨਾਂ ਦਾ ਇਕ ਇਹ ਪਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼੍ਰੋਮਣੀ ਸੁਧਾਰਕਾਂ ਦੀ ਸੁਫ਼ ਵਿਚ ਖੜ੍ਹਾ ਕਰ ਦਿੰਦਾ ਹੈ।"

ਸਤਿਗੁਰੂ ਜੀ ਦਾ ਨਾਮ ਇਤਿਹਾਸ ਵਿਚ ਸਦਾ ਆਦਰ ਅਤੇ ਸਤਿਕਾਰ ਨਾਲ ਲਿਖਿਆ ਜਾਂਦਾ ਰਹੇਗਾ, ਉਹਨਾਂ ਨੇ ਧਾਰਮਿਕ ਅਸਥਾਨਾਂ ਦੀ ਹਾਲਤ ਨੂੰ ਸੁਧਾਰਿਆ, ਸਿਖਾਂ ਨੂੰ ਜਿਊਣ ਦੀ ਜਾਚ ਦਸੀ ਅਤੇ ਸੁਤੰਤਰਤਾ ਸੰਗ੍ਰਾਮ ਦਾ ਮੁਢ ਬੰਨ੍ਹਿਆ ਸੀ, ਜਿਸ ਤੋਂ ਪ੍ਰੇਰਨਾ ਲੈ ਕੇ ਦੇਸ਼ ਭਗਤਾਂ ਨੇ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਲਈ ਕਮਰਕੱਸੇ ਕੀਤੇ ਸਨ। ਸਤਿਗੁਰਾਂ ਦੀ ਵਿਚਾਰਧਾਰਾ ਤੇ ਚਲਣ ਸਦਕਾ 1947 ਵਿਚ ਦੇਸ਼ ਆਜ਼ਾਦ ਹੋਇਆ। ■

# ਪਹਿਰਾ ਸਤਿਗੁਰੂ ਰਾਮ ਸਿੰਘ ਜੀ ਦਾ ਹੈ

ਸਤਿਗੁਰਾਂ ਦੀ ਕਾਰ ਬਾਰੇ - ਭਵਿੱਖ ਵਾਕ - ਕਲਜੁਗ ਮੇਂ ਸਤਿਜੁਗ

ਕੀਮਤੀ ਸਾਰ ਲੇਖ ✍ ਸੰਤ ਸਿੰਘ

**(ਖਾਸ) ਜਨਮ ਸਾਖੀ ਵਿੱਚ ਇਸ ਜਾਮੇ ਬਾਰੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ-" "ਭਾਈ ਅਜਿੱਤਿਆ ਬਾਹਰਵਾਂ ਜਾਮਾ ਜਦ ਹੋਏਗਾ ਨਿਰਲੰਭ ਸਭ ਤੇ ਨਿਰਲੇਪ ਸਭ ਦੁਨੀਆਂ ਤੋਂ ਨਿਆਰਾ ਰਹੇਗਾ ਅਤੇ ਆਪਕੋ ਜਣਾਵੇਗਾ ਨਹੀਂ ਅਰ ਨਿਰਮੋਹ ਹੋਵੇਗਾ ਅਰ ਆਸਰਾ ਜੋ ਲਏਗਾ ਸੋ ਇੱਕ ਅਕਾਲ ਪੁਰਖ ਜੀ ਕਾ ਲਏਗਾ। ਤਿਸਕੋ ਕੋਈ ਲਖ ਨਹੀਂ ਸਕੇਗਾ, ਸੂਲੀ ਸਬਦ ਉਚਾਰੇਗਾ ਅਰ ਸਬਦ ਕਮਾਵੇਗਾ ਅਰ ਜੋ ਸਿੱਖ ਹੋਵਣਗੇ ਤਿਸਤੇ ਵੀ ਸਬਦ ਹੀ ਦੱਸੇਗਾ।"**

ਅਕਾਲ ਪੁਰਖ ਦੀ ਇਸ ਸ੍ਰਿਸ਼ਟੀ ਦੀ ਰਚਨਾ ਬਹੁਤ ਹੀ ਅਦਭੁਤ ਅਤੇ ਅਸਚਰਜ ਕਰਨ ਵਾਲੀ ਹੈ। ਇਸਦਾ ਥਾਹ ਪਾਉਣਾ ਅਸੰਭਵ ਹੈ। ਸਰਵ ਵਿਆਪਕ, ਸਰਵ ਸ਼ਕਤੀਮਾਨ ਅਕਾਲ ਪੁਰਖ ਜੋ ਇਸ ਸ੍ਰਿਸ਼ਟੀ ਦਾ ਰਚਨਹਾਰ ਹੈ ਅਤੇ ਕਣ-ਕਣ ਵਿੱਚ ਰਮਿਆ ਹੋਇਆ ਹੈ, ਦਾ ਅੰਤ ਵੀ ਨਹੀਂ ਪਾਇਆ ਜਾ ਸਕਦਾ। ਸ਼ੇਸ਼ਨਾਗ ਆਪਣੇ ਹਜ਼ਾਰ ਮੂੰਹ ਅਤੇ ਦੋ ਹਜ਼ਾਰ ਜੀਭਾਂ ਨਾਲ ਉਸ ਅਕਾਲ ਪੁਰਖ ਦੇ ਗੁਣ ਗਾਉਂਦਾ ਰਹਿੰਦਾ ਹੈ ਪਰ ਨਾ ਤੇ ਉਸ ਬੇਅੰਤ ਦੀ ਵਿਸ਼ਾਲਤਾ ਦਾ ਪਤਾ ਲੱਗ ਸਕਿਆ ਹੈ, ਅਤੇ ਨਾ ਹੀ ਉਸਦੀ ਡੂੰਘਿਆਈ ਨਾਪੀ ਜਾ ਸਕੀ ਹੈ। ਸਮੂਹ ਪਰਕ੍ਰਿਤੀ 'ਚੋਂ ਕਿਸੇ ਵੀ ਪੱਖ ਨੂੰ ਲੈ ਲਵੋ ਉਸਦਾ ਅੰਤ ਹੀ ਨਹੀਂ ਪਾਇਆ ਜਾ ਸਕਦਾ। ਜੀਵ ਆਪਣੀ ਬੁੱਧੀ ਅਨੁਸਾਰ ਉਸਦੇ ਗੁਣਗਾਨ ਕਰਨ ਦਾ ਯਤਨ ਕਰਦਾ ਹੈ ਪਰ ਬਹੁਤ ਹੀ ਸੀਮਿਤ ਹੱਦ ਤਕ।

(ਖਾਸ) ਅਕਾਲ ਪੁਰਖ ਦੇ ਅਨੇਕਾਂ ਹੀ ਕੌਤਕਾਂ ਵਿੱਚੋਂ ਉਸਦੀ ਯੋਜਨਾ ਪ੍ਰਣਾਲੀ ਵੀ ਜੀਵ ਨੂੰ ਚਕ੍ਰਿਤ ਕਰਨ ਵਾਲੀ ਹੈ। ਸ੍ਰਿਸ਼ਟੀ ਤੇ ਅਵਤਾਰ ਦੇ ਪ੍ਰਗਟ ਹੋਣ ਤੋਂ ਸੈਂਕੜੇ ਹਜ਼ਾਰਾਂ ਸਾਲ ਪਹਿਲਾਂ ਹੀ ਉਸਦੀ ਯੋਜਨਾ ਬਣ ਜਾਂਦੀ ਹੈ ਕਿ ਕਦੋਂ ਉਸਨੇ ਅਵਤਰਿਤ ਹੋਣਾ ਹੈ ਅਤੇ ਕਿਸ ਜਾਮੇ ਵਿੱਚ ਕੀ ਕੁਝ ਕਰਨਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਬਾਰੇ ਵੀ ਮਹਾਂ ਰਿਖੀ ਵੇਦ ਵਿਆਸ ਨੇ ਭਵਿੱਖ ਪੁਰਾਣ ਵਿੱਚ ਪਹਿਲਾਂ ਹੀ ਸਭ ਕੁਝ ਦੱਸ ਦਿੱਤਾ ਸੀ।

ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਕਲਜੁਗ ਵਿੱਚ ਕਲਜੁਗੀ ਜੀਵਾਂ ਦੇ ਉਧਾਰ ਲਈ ਅਵਤਾਰ ਧਾਰਿਆ। ਆਪਣੇ ਮਿਥੇ ਹੋਏ ਪ੍ਰੋਗਰਾਮ ਨੂੰ ਵਿਸਥਾਰ ਕੇ ਦੱਸਣ ਵਾਸਤੇ ਫਰਮਾਇਆ-ਸਾਰਾ ਕਲਜੁਗ ਭੋਗਸੀ ਨਾਨਕ ਧਰ ਅਵਤਾਰ। ਇਸ ਨਿਯਮ ਅਨੁਸਾਰ ਅਤੇ "ਸਦ ਪੀੜ੍ਹੀ ਗੁਰੂ ਚਲੰਦੀ", ਨੂੰ ਪੂਰਨ ਰੂਪ ਵਿੱਚ ਅਮਲੀ ਜਾਮਾ ਪਹਿਨਾਉਣ ਵਾਸਤੇ ਗੁਰਗੱਦੀ ਦੇ ਉਤਰਾਧਿਕਾਰੀ ਥਾਪਣ ਦਾ ਨਿਯਮ ਵੀ ਬਣਾ ਦਿੱਤਾ। ਇੱਕ ਹੋਰ ਗੱਲ ਵੀ ਸਾਫ ਕਰ ਦਿੱਤੀ ਕਿ ਜਿਸ ਤਰ੍ਹਾਂ ਅਕਾਲ ਪੁਰਖ ਇੱਕ ਹੀ ਹੈ ਇਸੇ ਤਰ੍ਹਾਂ ਸਤਿਗੁਰੂ ਵੀ ਇੱਕ ਹੀ ਹੈ ਅਤੇ ਹਰ ਜੁਗ ਵਿੱਚ ਅਵਤਾਰ ਧਾਰਦਾ ਰਿਹਾ ਹੈ। ਆਪਣੇ ਕਲਜੁਗ ਦੇ ਰੂਪਾਂ ਬਾਰੇ ਫਰਮਾਉਂਦਿਆਂ ਹੋਇਆਂ ਕਿਹਾ-

*ਜੁਗਾ ਜੁਗੰਤਰ ਸਤਿਗੁਰੂ ਦੂਸਰ ਹੋਆ ਨ ਹੋਗ।*
*ਚਉਰਾਸੀ ਜਾਮੇ ਪਹਿਰ ਕੇ ਪਾਛੇ ਭਇਆ ਅਲੋਪ।*

ਸਤਿਗੁਰੂ ਨੇ ਕਲਜੁਗ ਵਿੱਚ ਚਉਰਾਸੀ ਜਾਮੇ ਪਹਿਰਨੇ ਹਨ। ਇਹ ਪ੍ਰੋਗਰਾਮ ਆਪ ਜੀ ਨੇ ਅੱਜ ਤੋਂ ਲਗਭਗ 525 ਸਾਲ ਪਹਿਲਾਂ ਹੀ ਦੱਸ ਦਿੱਤਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਗਟ ਹੋਣ ਦਾ ਸਮਾਂ ਅਤੇ ਉਹਨਾਂ ਦੀਆਂ ਮਨੁੱਖੀ ਲੀਲਾਵਾਂ ਦਾ ਫੈਸਲਾ ਵੀ ਪਹਿਲਾਂ ਹੀ ਹੋ ਚੁੱਕਾ ਸੀ।

ਜਿਸ ਨਵੇਂ ਧਰਮ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਰੱਖੀ ਸੀ, ਉਸਦੇ ਵਧਣ, ਫੁੱਲਣ ਅਤੇ ਪਤਨ ਦੀ ਭਵਿਬਵਾਣੀ ਵੀ ਪਹਿਲਾਂ ਹੀ ਹੋ ਚੁੱਕੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰਚਿਤ ਖਾਲਸੇ ਦੀਆਂ ਉਪਲਬਧੀਆਂ ਸਿੱਖ ਰਾਜ ਤਕ ਸਿਖਰਾਂ ਤੇ ਸਨ ਅਤੇ ਉਸਤੋਂ ਮਗਰੋਂ ਉਸਦਾ ਪਤਨ ਸ਼ੁਰੂ ਹੋ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸਮੇਂ ਵਾਸਤੇ ਲਿਖਿਆ- "ਬਚਨ ਪਾਲ ਨਹੀਂ ਸਕਣਗੇ ਬਹੁਤ ਖਾਣਗੇ ਗਮ" ਅਤੇ "ਮੈਂ ਫੇਰ ਕਰੂੰਗਾ ਖਾਲਸਾ ਵੱਸੇ ਵਿੱਚ ਪੰਜਾਬ।"

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿੱਥੇ ਸਿੱਖਾਂ ਦੇ ਪਤਣ ਦੀ ਗੱਲ ਕੀਤੀ, ਉੱਥੇ ਨਾਲ ਹੀ ਲਿਖ ਦਿੱਤਾ ਕਿ ਉਹਨਾਂ ਦੀ ਬਾਹਰਵੀਂ ਜੋਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਵੇਂ ਸਿਰੇ ਤੋਂ ਸਿੱਖੀ ਸਾਜਣਗੇ ਅਤੇ ਧਰਮ ਦਾ ਪ੍ਰਚਾਰ ਕਰਨਗੇ। ਇਸ ਜਾਮੇ ਵਿੱਚ ਲੋਕ ਖੁਸ਼ਹਾਲ ਹੋਣਗੇ ਅਤੇ ਅਧਿਆਤਮਿਕ ਉਚਾਈਆਂ ਨੂੰ ਛੂਹਣਗੇ। ਬਾਹਰਵਾਂ ਜਾਮਾ ਇੱਕ ਅਕਾਲ ਪੁਰਖ ਦਾ ਆਸਰਾ ਲਵੇਗਾ, ਉਸਦੇ ਨਾਮ ਦਾ ਜਾਪ ਕਰਾਵੇਗਾ ਅਤੇ ਉਸੇ ਨੂੰ ਆਪ ਵੀ ਜਪੇਗਾ। ਅਨੇਕਾਂ ਹੀ ਗੁਰਮੁਖ ਸਿੱਖ ਸਤਿਗੁਰੂ ਜੀ ਦੇ ਬੇੜੇ ਤੇ ਸਵਾਰ ਹੋ ਕੇ ਇਸ ਭਵ ਸਾਗਰ ਨੂੰ ਪਾਰ ਕਰਨਗੇ। ਜਨਮ ਸਾਖੀ ਵਿੱਚ ਇਸ ਜਾਮੇ ਬਾਰੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ-" "ਭਾਈ ਅਜਿੱਤਿਆ ਬਾਹਰਵਾਂ ਜਾਮਾ ਜਦ ਹੋਏਗਾ ਨਿਰਲੰਭ ਸਭ ਤੇ ਨਿਰਲੇਪ ਸਭ ਦੁਨੀਆਂ ਤੋਂ ਨਿਆਰਾ ਰਹੇਗਾ ਅਤੇ ਆਪਕੋ ਜਣਾਵੇਗਾ ਨਹੀਂ ਅਰ ਨਿਰਮੋਹ ਹੋਵੇਗਾ ਅਰ ਆਸਰਾ ਜੋ ਲਏਗਾ ਸੋ ਇੱਕ ਅਕਾਲ ਪੁਰਖ ਜੀ ਕਾ ਲਏਗਾ। ਤਿਸਕੋ ਕੋਈ ਲਖ ਨਹੀਂ ਸਕੇਗਾ, ਸੂਲੀ ਸਬਦ ਉਚਾਰੇਗਾ ਅਰ ਸਬਦ ਕਮਾਵੇਗਾ ਅਰ ਜੋ ਸਿੱਖ ਹੋਵਣਗੇ ਤਿਸਤੇ ਵੀ ਸਬਦ ਹੀ ਦੱਸੇਗਾ।"

ਸਤਿਗੁਰੂ ਰਾਮ ਸਿੰਘ ਜੀ ਦੇ ਪਹਿਰੇ ਵਿੱਚ ਉਪਰੋਕਤ ਮਹਾਵਾਕ ਪੂਰੇ ਹੋਏ। ਸਿੱਖੀ ਜੋ ਉਸ ਵੇਲੇ ਖਤਮ ਹੋ ਚੁੱਕੀ ਸੀ, ਉਸਨੂੰ ਨਵੇਂ ਸਿਰੇ ਤੋਂ ਸੁਰਜੀਤ ਕੀਤਾ, ਕੰਨ ਵਿੱਚ ਭਜਨ ਦੱਸ ਕੇ ਸਿੱਖਾਂ ਦੀ ਕਾਇਆ ਕਲਪ ਕੀਤੀ। ਸਿੱਖਾਂ ਦੇ ਹੱਥ ਵਿੱਚ ਮਾਲਾ ਫੜਾਈ ਅਤੇ ਉਹ ਰਸਨਾ ਕਰਕੇ ਸਵਾਸ ਸਵਾਸ ਨਾਮ ਜਪ ਕੇ ਉੱਚੇ ਅਧਿਆਤਮਕ ਮੰਡਲਾਂ ਦੀ ਉਡਾਰੀ ਲਾਉਣ ਲੱਗ ਪਏ। ਅਨੇਕਾਂ ਹੀ ਮਹਾਨ ਸੰਤ ਜਿਹਨਾਂ ਨੇ ਨਾਮ ਜਪ ਕੇ ਆਪਣਾ ਹਲਤ ਪਲਤ ਤੇ ਸਵਾਰਿਆ ਹੀ ਹੋਰ ਵੀ ਅਨੇਕਾਂ ਹੀ ਸਿੱਖਾਂ ਨੂੰ ਮਲੇਛਤਾ 'ਚੋਂ ਕੱਢ ਕੇ, ਸੱਚ ਦੇ ਰਾਹ ਦੇ ਪਾਂਧੀ ਬਣਾਕੇ, ਸਤਿਗੁਰੂ ਜੀ ਦੇ ਚਰਨਾ ਦੇ ਨਾਲ ਜੋੜਿਆ। ਇਸ ਤਰ੍ਹਾਂ ਜਨਮ ਸਾਖੀ ਦੇ ਵਾਕ-ਭਰ ਬੇੜੇ ਲੈ ਜਾਹਿਗਾ ਸੰਤ ਜਨਾਂ ਦੇ ਪੂਰ -ਸਤਿਗੁਰੂ ਰਾਮ ਸਿੰਘ ਜੀ ਦੇ ਪਹਿਰੇ ਵਿੱਚ ਹੀ ਪੂਰੇ ਹੋਏ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੀਆਂ ਸਾਖੀਆਂ ਅਤੇ ਲਿਖਤਾਂ ਵਿੱਚ ਬਾਰ੍ਹਵੀ ਜੋਤ ਬਾਰੇ ਫਰਮਾਇਆ-

*ਕਲਜੁਗ ਮੇਂ ਸਤਿਜੁਗ ਕਰ ਠਾਨੋ।*
*ਤਬੀ ਬਾਰ੍ਹਵਾ ਬਪੁ ਪਹਿਚਾਨੋ।*

ਪੂਰੀ ਨਿਸ਼ਾਨੀ ਦੱਸ ਦਿੱਤੀ ਕਿ ਬਾਰ੍ਹਵੇਂ ਜਾਮੇ ਦੀ ਪਛਾਣ ਇਹ ਹੋਵੇਗੀ ਕਿ ਉਹ ਕਲਜੁਗ ਵਿੱਚ ਸਤਜੁਗ ਲਗਾ ਦੇਵੇਗਾ। ਇਹ ਸਭ ਕੁਝ ਸੱਚ ਹੋਇਆ। ਸਿੱਖਾਂ ਨੂੰ ਨਾਮ ਬਾਣੀ ਨਾਲ ਐਨਾ ਜੋੜਿਆ ਕਿ ਜਦੋਂ ਸਾਰੀ ਦੁਨੀਆਂ ਮਾਸ, ਸ਼ਰਾਬ ਦੀ ਆਦੀ ਹੋ ਚੁੱਕੀ ਸੀ ਅਤੇ ਲੋਕ ਇਸੇ ਹੀ ਨਸ਼ੇ ਵਿੱਚ ਹਮੇਸ਼ਾ ਗਲਤਾਨ ਰਹਿੰਦੇ ਸਨ, ਨਾਮਧਾਰੀਆਂ ਨੂੰ ਸਤਿਗੁਰੂ ਜੀ ਨੇ ਨਾਮ ਦੀ ਰੰਗਤ ਵਿੱਚ ਅਜਿਹਾ ਰੰਗਿਆ ਕਿ ਉਹਨਾਂ ਦਾ ਦੁਨੀਆਂ ਨਾਲ ਕਿਸੇ ਕਿਸਮ ਦਾ ਵੀ ਲਗਾਉ ਨਾ ਰਹਿ ਗਿਆ। ਕਮਲ ਫੁੱਲ ਦੀ ਤਰ੍ਹਾਂ ਦੁਨੀਆਂ ਦੇ ਸਾਰੇ ਕਾਰ ਵਿਹਾਰ ਕਰਦੇ ਹੋਏ ਵੀ ਇਸ ਦੇ ਭੈੜੇ ਅਸਰਾਂ ਤੋਂ ਨਿਰਲੇਪ ਰਹੇ। ਸਤਿਗੁਰੂ ਜੀ ਦੇ ਚਰਨਾਂ ਤੇ ਭਰੋਸਾ ਅਤੇ ਨਾਮ ਬਾਣੀ ਦਾ ਅਧਾਰ ਹੀ ਜੀਵਨ ਦਾ ਮਨੋਰਥ ਰਿਹਾ। ਸਚਮੁਚ ਹੀ ਅਜਿਹਾ ਸਤਿਜੁਗ ਵਰਤਾਇਆ ਕਿ ਕਲਜੁਗ ਆਪਣਾ ਗਲਬਾ ਪਾਉਣ ਤੋਂ ਅਸਮਰੱਥ ਹੋ ਕੇ ਹੱਥ ਹੀ ਮਲਦਾ ਰਹਿ ਗਿਆ।

ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਅਤੇ ਉਹਨਾਂ ਦੀਆਂ ਲੀਲਾਵਾਂ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਫ਼ਰਮਾਇਆ ਸੀ-

*ਰਿਲਪੁਰ ਬੀਚ ਬਾਢੀ ਸੁਤ ਹੋਈ।*
*ਬਲੂਆ ਰਾਜ ਕਰੇਗਾ ਸੋਈ।*

ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਰਾਈਆਂ ਪਿੰਡ ਜ਼ਿਲੇ ਲੁਧਿਆਣੇ ਵਿੱਚ ਬਾਢੀਆਂ ਦੇ ਘਰ ਹੋਏਗਾ ਅਤੇ ਰਾਜ ਵਿੱਚ ਬਲਵਾ ਕਰੇਗਾ। ਸਤਿਗੁਰੂ ਜੀ ਨੇ ਅੰਗਰੇਜ਼ੀ ਰਾਜ ਦੀ ਵਧ ਚੜ੍ਹ ਕੇ ਵਿਰੋਧਤਾ ਕੀਤੀ। ਐਸੀਆਂ ਨੀਤੀਆਂ ਤਿਆਰ ਕੀਤੀਆਂ ਕਿ ਅੰਗਰੇਜ਼ ਦੰਗ ਹੀ ਰਹਿ ਗਿਆ। ਇਹਨਾਂ ਨੀਤੀਆਂ ਤੇ ਚੱਲ ਕੇ ਹੀ ਅਖੀਰ ਭਾਰਤ ਆਜ਼ਾਦ ਹੋਇਆ। ਸਤਿਗੁਰੂ ਜੀ ਨੇ ਦੇਸ਼ ਨਿਰਵਾਸਤ ਹੋਣ ਸਮੇਂ ਫ਼ਰਮਾਇਆ ਕਿ ਆਜ਼ਾਦੀ ਦੀ ਜੋ ਮਸ਼ਾਲ ਉਹ ਬਾਲ ਚਲੇ ਹਨ ਉਹ ਭਾਂਬੜ ਬਣੇਗੀ, ਕਿਸੇ

ਦੇ ਬੁਝਾਇਆਂ ਨਹੀਂ ਬੁਝੇਗੀ ਅਤੇ ਦਿਨ ਬਦਿਨ ਜ਼ਿਆਦਾ ਭੜਕੇਗੀ। ਇਸੇ ਤਰ੍ਹਾਂ ਹੀ ਹੋਇਆ। ਵਿਦੇਸ਼ੀਆਂ ਨੂੰ ਇੱਕ ਦਿਨ ਵੀ ਪੂਰੀ ਤਰ੍ਹਾਂ ਆਰਾਮ ਕਰਨ ਨੂੰ ਨਹੀਂ ਮਿਲਿਆ ਅਤੇ ਅਖੀਰ ਉਹਨਾਂ ਨੇ ਇੱਥੋਂ ਜਾਣਾ ਹੀ ਚੰਗਾ ਸਮਝਿਆ। ਸਤਿਗੁਰੂ ਰਾਮ ਸਿੰਘ ਜੀ ਨੇ ਵਿਦੇਸ਼ ਤੋਂ ਵੀ ਲਿਖ ਕੇ ਭੇਜਿਆ ਕਿ ਇਹਨਾਂ (ਅੰਗਰੇਜ਼ਾਂ) ਨੂੰ ਮੇਰਾ ਕਾਲ ਵਰਗਾ ਭੈਅ ਹੈ। ਭਾਰਤ ਨੂੰ ਆਜ਼ਾਦ ਕਰਾਉਣ ਵਿੱਚ ਭਾਵੇਂ ਕਿਸੇ ਵੀ ਪਾਰਟੀ ਨੇ ਆਪਣੀ ਭੂਮਿਕਾ ਨਿਭਾਈ ਹੋਵੇ ਪਰ ਇਸਦੇ ਪਿੱਛੇ ਸਰੋਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੀ ਸੀ। ਉਹਨਾਂ ਦੇ ਪਹਿਰੇ ਵਿੱਚ ਹੀ ਇਹ ਸਭ ਕੁਝ ਸੰਭਵ ਹੋਇਆ।

ਸਤਿਗੁਰੂ ਰਾਮ ਸਿੰਘ ਜੀ ਦੇ ਪਹਿਰੇ ਵਿੱਚ ਹੀ ਰਾਜਿਆਂ ਦਾ ਖ਼ਾਤਮਾ ਹੋਇਆ ਅਤੇ ਸੌ ਸਾਖੀ ਦੇ ਬਚਨ -ਪੁਟੇ ਸਭ ਰਾਜਨ ਕੋ ਮੂਲੋ ਪੂਰੇ ਹੋਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੌ ਸਾਖੀ ਵਿੱਚ ਫ਼ਰਮਾਇਆ ਹੈ ਕਿ ਜੋ ਸਿੱਖ ਭੁਖੇ ਨੂੰ ਛਕਾਏਗਾ, ਸੌ ਯਗ ਦਾ ਫਲ ਪਾਵੇਗਾ। ਅੰਨ ਦੇ ਦਾਨ ਬਾਰੇ ਫ਼ਰਮਾਇਆ ਹੈ-

ਦੇਹ ਦਾਨ ਸਭ ਦਾਨ ਸਿਰ ਅੰਨ ਸਭਨ ਤੇ ਸਾਠ।

ਅੰਨ ਦਾ ਦਾਨ ਸਭਨਾਂ ਦਾਨਾਂ ਤੋਂ ਉੱਤਮ ਦੱਸਿਆ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਇਹਨਾਂ ਮਹਾਵਾਕਾਂ ਤੇ ਫੁਲ ਚੜ੍ਹਾਉਂਦਿਆਂ ਸ੍ਰੀ ਭੈਣੀ ਸਾਹਿਬ ਵਿੱਚ ਸੰਨ 1861 ਵਿੱਚ ਆਪਣੇ ਹਸਤ ਕੰਵਲਾਂ ਨਾਲ ਇੱਕ ਲੋਹ ਲਗਾਈ, ਜਿਸ ਤੇ ਅੱਜ ਤਕ ਲਗਾਤਾਰ ਪ੍ਰਸਾਦੇ ਪਕ ਰਹੇ ਹਨ। ਉਸ ਲੋਹ ਨੂੰ ਦੇਖ ਕੇ ਇਉਂ ਲੱਗਦਾ ਹੈ ਕਿ ਜਿਵੇਂ ਹੁਣੇ ਲਾਈ ਹੋਵੇ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਐਸਾ ਸਦਾ ਵਰਤ ਸ਼ੁਰੂ ਕੀਤਾ, ਜੋ ਉਸ ਸਮੇਂ ਤੋਂ ਅਜ ਤੀਕਰ 24 ਘੰਟੇ ਲਗਾਤਾਰ ਵਰਤਦਾ ਹੈ। ਕੋਈ ਵੀ ਯਾਤਰੀ ਕਿਸੇ ਸਮੇਂ ਵੀ ਸ੍ਰੀ ਭੈਣੀ ਸਾਹਿਬ ਆਵੇ ਤਾਂ ਉਸ ਨੂੰ ਪ੍ਰਸਾਦਾ ਮਿਲਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ, **"ਭੁੱਖੇ ਨੂੰ ਅੰਨ, ਨੰਗੇ ਨੂੰ ਬਸਤਰ ਦੇਣਾ, ਜੇ ਗਊ ਦੀ ਰੱਤ ਦੀ ਭਿੱਜੀ ਛੁਰੀ ਵਾਲਾ ਤੁਹਾਡੇ ਬੂਹੇ ਤੇ ਆਵੇ ਤਾਂ ਰੋਟੀਓ ਨਹੀ ਭੁੱਖਾ ਜਾਣ ਦੇਣਾ।"** ਇਹ ਹੁਕਮ ਸਤਿਗੁਰੂ ਜੀ ਦਾ ਪੂਰਨ ਸ਼ਰਧਾ ਨਾਲ ਮੰਨਿਆ ਜਾਂਦਾ ਹੈ। ਇਹੋ ਜਿਹੀ ਸੇਵਾ, ਭਾਵਨਾ, ਸਿਰਫ ਸਤਿਗੁਰੂ ਰਾਮ ਸਿੰਘ ਜੀ ਦੇ ਪਹਿਰੇ ਵਿੱਚ ਹੀ ਸੰਭਵ ਹੋ ਸਕਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਉਲੀਕੇ ਪ੍ਰੋਗਰਾਮ ਅਨੁਸਾਰ ਅੱਜ ਗੁਰੂ ਨਾਨਕ ਦੇਵ ਜੀ ਦੀ ਬ੍ਹਾਹਰਵੀਂ ਜੋਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪਹਿਰਾ ਹੈ ਅਤੇ ਸ੍ਰਿਸ਼ਟੀ ਦੀ ਸਾਰੀ ਕਾਰ ਉਹਨਾਂ ਦੇ ਹੁਕਮ ਅਨੁਸਾਰ ਹੀ ਚੱਲ ਰਹੀ ਹੈ। ਭਾਵੇਂ ਦੇਹ ਕਰਕੇ ਆਪ ਜੀ ਅਦ੍ਰਿਸ਼ ਹਨ ਪਰ ਫਿਰ ਵੀ ਸਰਬਵਿਆਪਕ, ਘਟ ਘਟ ਦੇ ਵਾਸੀ ਹਨ ਅਤੇ ਸੰਪੂਰਨ ਤੌਰ ਤੇ ਕਰਤਾ ਧਰਤਾ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਬਾਰ੍ਹਵੇ ਜਾਮੇ ਦੀ ਦੇਹ ਕਰਕੇ ਉਮਰ ਵੀ ਨਿਸਚਿਤ ਕਰ ਦਿੱਤੀ ਕਿ ਉਹ ਇਸ ਜਾਮੇ ਵਿੱਚ 250 ਸਾਲ ਵਿਚਰਨਗੇ। ਸੌ ਸਾਖੀ ਵਿੱਚ ਲਿਖਿਆ ਹੈ ਕਿ-

*ਮਾਰ ਮਲੇਛ ਧਰਮ ਦ੍ਰਿੜ ਸੰਧਾ।*
*ਪੰਚ ਪਚਾਸ ਦੇਹ ਰਹੇ ਸੰਧਾ।*

ਇਸ ਵਾਕ ਅਨੁਸਾਰ ਵੀ ਹੁਣ ਪਹਿਰਾ ਸਤਿਗੁਰੂ ਰਾਮ ਸਿੰਘ ਜੀ ਦਾ ਹੀ ਹੈ। ਦੇਹ ਕਰਕੇ ਭਾਵੇਂ ਆਪ ਜੀ ਅਦ੍ਰਿਸ਼ ਹਨ ਪਰ ਉਹਨਾਂ ਦੀ ਜੋਤ ਦਾ ਜਾਮਾ ਸਤਿਗੁਰੂ ਜਗਜੀਤ ਸਿੰਘ ਜੀ ਹੁਣ ਵੀ ਹਾਜ਼ਰ ਨਾਜ਼ਰ ਹੋ ਕੇ ਪੰਥ ਦੀ ਅਗਵਾਈ ਕਰ ਰਹੇ ਹਨ।

ਸੰਨ 1872 ਵਿੱਚ ਉਸ ਵਕਤ ਦੀ ਅੰਗਰੇਜ਼ੀ ਸਰਕਾਰ ਨੇ ਆਪ ਜੀ ਨੂੰ ਦੇਸ਼ ਨਿਰਵਾਸਤ ਕਰ ਦਿੱਤਾ ਅਤੇ ਆਪ ਜੀ ਦੇ ਹੁਕਮ ਅਨੁਸਾਰ ਪੰਥ ਦੀ ਵਾਗ ਡੋਰ ਸਤਿਗੁਰੂ ਹਰੀ ਸਿੰਘ ਜੀ ਨੇ ਸੰਭਾਲੀ। ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੀ ਦੇਹ ਕਰਕੇ ਗ਼ੈਰ ਹਾਜ਼ਰੀ ਵਿੱਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਜੋਤ ਕਾ ਜਾਮਾ ਬਣ ਕੇ ਸਾਰੀ ਕਾਰ ਸੰਭਾਲੀ ਅਤੇ ਕੂਕਾ ਅੰਦੋਲਨ ਜਾਰੀ ਰਖਿਆ। ਅੰਗਰੇਜ਼ ਹੁਕਮਰਾਨਾ ਦੇ ਦੁੱਖ ਤਸੀਹੇ ਸਹਾਰੇ ਪਰ ਸਾਧ ਸੰਗਤ ਦੀ ਸ਼ਰਧਾ ਭਾਵਨਾ ਨੂੰ ਠੇਸ ਨਹੀਂ ਆਉਣ ਦਿੱਤੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਹਰ ਵਕਤ ਤਾਜ਼ੀ ਰਹੀ, ਇੱਕ ਛਿਨ ਲਈ ਵੀ ਨਹੀਂ ਘਟੀ। ਸਤਿਗੁਰੂ ਰਾਮ ਸਿੰਘ ਜੀ ਹਰ ਵੇਲੇ ਉਹਨਾਂ ਦੇ ਅੰਗ ਸੰਗ ਰਹੇ। ਸਾਰੇ ਕਾਰ ਵਿਹਾਰ ਸਤਿਗੁਰੂ ਰਾਮ-ਸਿੰਘ ਜੀ ਦੇ ਹੁਕਮ ਅਨੁਸਾਰ ਹੀ ਕੀਤੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਵਿੱਚ ਆਉਂਦਾ ਹੈ ਕਿ ਸਤਿਗੁਰੂ ਹਰੀ ਸਿੰਘ ਜੀ ਇੱਕ ਕਦਮ ਵੀ ਹੁਕਮ ਤੋਂ ਬਿਨਾਂ ਨਹੀਂ ਸਨ ਪੁੱਟਦੇ। ਕਈ ਵਾਰੀ ਚਲਦੇ ਚਲਦੇ ਖਲੋ ਜਾਂਦੇ ਸਨ, ਜਦੋਂ ਹੁਕਮ ਆਉਂਦਾ ਸੀ ਤਾਂ ਕਦਮ ਪੁੱਟਦੇ ਸਨ।

ਇੱਕ ਵਾਰੀ ਭਾਈ ਉੱਤਮ ਸਿੰਘ ਗੁਰੂ ਹਰੀ ਸਿੰਘ ਜੀ ਦੇ ਕੋਲ ਆਏ। ਆ ਕੇ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ ਸਤਿਗੁਰੂ ਰਾਮ ਸਿੰਘ ਜੀ ਕਿੱਥੇ ਹਨ"। ਸਤਿਗੁਰੂ

ਹਰੀ ਸਿੰਘ ਜੀ ਨੇ ਫਰਮਾਇਆ, "ਭਾਈ ਉੱਤਮ ਸਿਹਾਂ ਜੇ ਥੋੜਾ ਚਿਰ ਪਹਿਲਾਂ ਆ ਜਾਂਦਾ ਤਾਂ ਤੈਨੂੰ ਇੱਥੇ ਹੀ ਦਰਸ਼ਨ ਕਰਾਉਂਦੇ, ਸੱਚੇ ਪਾਤਸ਼ਾਹ ਜੀ ਤਾਂ ਹੁਣੇ ਹੁਣੇ ਇੱਥੋਂ ਗਏ ਹਨ। ਉਹ ਮੇਰੇ ਮੋਢੇ ਤੇ ਹੱਥ ਧਰਦੇ ਹਨ ਤਾਂ ਹੀ ਇਹ ਕਾਰ ਚਲਦੀ ਹੈ। ਥੋੜ੍ਹੇ ਜਿਹੇ ਦਿਨ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਸਨ ਹੋਏ ਤਾਂ ਮੈਂ ਮਰਨ ਵਾਲਾ ਹੋ ਗਿਆ ਸਾਂ, ਜੇ ਕੁਝ ਦਿਨ ਹੋਰ ਦਰਸ਼ਨ ਨਾ ਦਿੰਦੇ ਤਾਂ ਮੇਰਾ ਸਰੀਰ ਨਹੀਂ ਸੀ ਰਹਿਣਾ"।

ਇਸੇ ਤਰ੍ਹਾਂ ਜਦੋਂ ਸਤਿਗੁਰੂ ਰਾਮ ਸਿੰਘ ਜੀ ਰੰਗੂਨ ਵਿੱਚ ਲੰਗਰ ਵਿੱਚ ਬਣਨ ਵਾਲੇ ਮੋਟੇ ਪ੍ਰਸਾਦੇ ਅਤੇ ਕਰੜੇ ਦਾਲੇ ਦਾ ਹੁਕਮ ਕਰਦੇ ਹਨ ਤਾਂ ਉਸੇ ਵੇਲੇ ਸਤਿਗੁਰੂ ਹਰੀ ਸਿੰਘ ਜੀ ਲੰਗਰ ਵਿੱਚ ਜਾ ਕੇ ਲਾਂਗਰੀਆਂ ਨੂੰ ਮੋਟੇ ਪ੍ਰਸਾਦੇ ਅਤੇ ਕਰੜੇ ਦਾਲੇ ਦਾ ਹੁਕਮ ਸੁਣਾ ਦਿੰਦੇ ਹਨ। ਇਸ ਤਰ੍ਹਾਂ ਦੇ ਅਨੇਕ ਹੋਰ ਵੀ ਚੋਜ ਹਨ ਜੋ ਦੇਹ ਕਰਕੇ ਭਾਵੇਂ ਸਤਿਗੁਰੂ ਹਰੀ ਸਿੰਘ ਜੀ ਨੇ ਹੀ ਕੀਤੇ ਹੋਣ ਪਰ ਉਹਨਾਂ ਦੇ ਪਿੱਛੇ ਸਰੋਤ ਸਤਿਗੁਰੂ ਰਾਮ ਸਿੰਘ ਜੀ ਦਾ ਹੀ ਸੀ।

ਇਹ ਸਿਲਸਿਲਾ ਸਤਿਗੁਰੂ ਹਰੀ ਸਿੰਘ ਜੀ ਦੀ ਦੇਹ ਤੀਕਰ ਹੀ ਸੀਮਿਤ ਨਹੀਂ ਰਿਹਾ ਸਗੋਂ ਅਗਾਂਹ ਵੀ ਚਲਦਾ ਆ ਰਿਹਾ ਹੈ, ਜਿਸ ਵਿੱਚ ਦੇਹ ਕਰਕੇ ਭਾਵੇਂ ਕਿਸੇ ਨੇ ਵੀ ਉਹ ਕੰਮ ਕੀਤਾ ਹੋਵੇ ਪਰ ਉਸ ਪਿੱਛੇ ਹੁਕਮ ਸਤਿਗੁਰੂ ਰਾਮ ਸਿੰਘ ਜੀ ਦਾ ਹੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਵਿੱਚ ਇੱਕ ਸਾਖੀ ਆਉਂਦੀ ਹੈ ਕਿ ਇੱਕ ਲੜਕੇ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ। ਉਸਨੂੰ ਹੁਕਮ ਹੋਇਆ, "ਸਾਰਿਆਂ ਨੂੰ ਜਾ ਕੇ ਸੁਣਾ ਦੇਹ ਕਿ ਆਹ ਇੱਕ ਘੰਟੇ ਦਾ ਨਿਤਨੇਮ ਅਸਾਂ ਹੀ ਬਣਾਇਆ ਹੈ, ਜਿਹੜਾ ਇਹ ਨਹੀਂ ਕਰੇਗਾ ਉਸਦਾ ਬਚਾਅ ਨਹੀਂ।" ਅਸੀਂ ਸਾਰੇ ਜਾਣਦੇ ਹਾਂ ਕਿ ਸਾਧ ਸੰਗਤ ਵਿੱਚ ਇੱਕ ਘੰਟੇ ਦੇ ਨਿਤਨੇਮ ਦਾ ਨਿਯਮ ਦੇਹ ਕਰਕੇ ਸਤਿਗੁਰੂ ਪ੍ਰਤਾਪ-ਸਿੰਘ ਜੀ ਨੇ ਹੀ ਸ਼ੁਰੂ ਕੀਤਾ ਸੀ ਜੋ ਕਿ ਅੱਜ ਤੀਕਰ ਨਿਰੰਤਰ ਚੱਲ ਰਿਹਾ ਹੈ। ਇਸ ਪਿੱਛੇ ਵੀ ਹੁਕਮ ਸਤਿਗੁਰੂ-ਰਾਮ ਸਿੰਘ ਜੀ ਦਾ ਹੀ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਇਹ ਹੁਕਮ ਕਿਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦਿੱਤਾ, ਇਹ ਤਾਂ ਉਹ ਹੀ ਜਾਣਦੇ ਹਨ। ਇਹ ਵੀ ਹੋ ਸਕਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਸ ਵਿੱਚ ਕਿਸੇ ਗੁਪਤ ਤਰੀਕੇ ਨਾਲ ਮਿਲਦੇ ਰਹੇ ਹੋਣ ਅਤੇ ਵਿਚਾਰ ਵਟਾਂਦਰੇ ਉਪਰਾਂਤ ਹੀ ਇਹ ਹੁਕਮ ਜਾਰੀ ਹੋਇਆ ਹੋਵੇ ਪਰ ਇੱਕ ਗੱਲ ਤਾਂ ਸਿੱਧ ਹੈ ਕਿ ਜੋ ਹੁਕਮ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਹ ਕਰਕੇ ਦਿੱਤੇ, ਉਹਨਾਂ ਉੱਤੇ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਵਾਨਗੀ ਸੀ। ਪੁਰਾਣੇ ਨਾਮਧਾਰੀ ਤੇ ਖਾਸ ਤੌਰ ਤੇ ਜਾਣਦੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਭੈਣੀ ਸਾਹਿਬ ਵਿੱਚ ਇੱਕ ਵੀ ਪੱਕੀ ਇੱਟ ਨਹੀਂ ਸਨ ਲਾਉਣ ਦਿੰਦੇ ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਾਂ ਸਾਰਾ ਭੈਣੀ ਸਾਹਿਬ ਹੀ ਪੱਕਾ ਕਰਵਾ ਦਿੱਤਾ ਹੈ। ਕੀ ਇਸ ਨੂੰ ਪੂਰਵ ਸਤਿਗੁਰਾਂ ਦੇ ਹੁਕਮਾਂ ਦੀ ਉਲੰਘਣਾ ਸਮਝਾਂਗੇ। ਇਸ ਵਿੱਚ ਵੀ ਉਹੋ ਜਿਹਾ ਹੀ ਭੇਦ ਭਰਿਆ ਰਹੱਸ ਹੈ ਜਿਹੋ ਜਿਹਾ ਸਤਿਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਸੀ। ਮੈਂ ਇਸ ਉੱਤੇ ਵੀ ਇੱਕ ਸਾਖੀ ਪਾਠਕਾਂ ਦੇ ਧਿਆਨ ਵਾਸਤੇ ਦੱਸਣੀ ਚਾਹੁੰਦਾ ਹਾਂ ਜੋ ਮੇਰੇ ਨਾਲ ਵਰਤੀ ਹੈ।

ਇਹ ਗੱਲ 1971 ਦੀ ਹੈ ਜਦੋਂ ਸ਼ਤਾਬਦੀ ਹੋਲਾ ਅਨੰਦਪੁਰ ਸਾਹਿਬ ਵਿੱਚ ਮਨਾਇਆ ਗਿਆ ਸੀ। ਹੋਲੇ ਦੇ ਭੋਗ ਉਪਰੰਤ ਮੈਂ ਵਾਪਸ ਜਾਣ ਵੇਲੇ ਭੈਣੀ ਸਾਹਿਬ ਹੋ ਕੇ ਜਾਣ ਦਾ ਪ੍ਰੋਗਰਾਮ ਬਣਾਇਆ। ਰੋਪੜ ਲੰਘ ਕੇ ਕੁਰਾਲੀ ਪਹੁੰਚ ਕੇ ਭੈਣੀ ਸਾਹਿਬ ਵੱਲ ਮੂੰਹ ਕਰ ਕੇ ਕੁਝ ਫਲ ਖਰੀਦ ਰਹੇ ਸਾਂ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਾਰ ਉੱਥੇ ਪਹੁੰਚ ਗਈ। ਸੱਚੇ ਪਾਤਸ਼ਾਹ ਜੀ ਦੇ ਦਰਸ਼ਨਾਂ ਨਾਲ ਯਾਤਰਾ ਹੋਰ ਵੀ ਸੁਹਾਵਨੀ ਹੋ ਗਈ। ਕੁਝ ਬਚਨ ਹੋਏ ਅਸਾਂ ਅਰਜ਼ ਕੀਤੀ ਕਿ ਭੈਣੀ ਸਾਹਿਬ ਰਾਤ ਰਹਿ ਕੇ ਵਾਪਸ ਜਾਣ ਦਾ ਵਿਚਾਰ ਹੈ। ਸਤਿਗੁਰੂ ਜੀ ਨੇ ਬਹੁਤ ਖੁਸ਼ੀਆਂ ਦਿੱਤੀਆਂ ਅਤੇ ਹੁਕਮ ਕੀਤਾ ਕਿ ਉਹ ਭੈਣੀ ਸਾਹਿਬ ਜਾ ਰਹੇ ਹਨ ਅਤੇ ਅਸੀਂ ਵੀ ਪਿੱਛੇ ਪਿੱਛੇ ਆਈਏ। ਅਗਲੇ ਦਿਨ ਸਵੇਰੇ ਹੀ ਸਤਿਗੁਰੂ ਜੀ ਲੰਗਰ ਵਾਲੇ ਅਸਥਾਨ ਤੇ ਪਹੁੰਚ ਗਏ। ਅਸੀਂ ਵੀ ਸਾਰੇ ਨਾਲ ਹੀ ਸਾਂ। ਬੁਖਾਰੀਆਂ ਦੇ ਕੋਲ ਇੱਕ ਪਉੜੀ ਹੈ ਜੋ ਉਪਰ ਚੁਬਾਰੇ ਵੱਲ ਜਾਂਦੀ ਹੈ। ਉਸ ਦੇ ਸਾਹਮਣੇ ਅਸੀਂ ਸਾਰੇ ਖੜੇ ਸਾਂ। ਸਤਿਗੁਰੂ ਜੀ ਨੇ ਉੱਥੋਂ ਇੱਕ ਸਿੱਖ ਨੂੰ ਬੁਲਾਇਆ ਅਤੇ ਕੁਝ ਦਿਨ ਪਹਿਲਾਂ ਜਿਸ ਨੂੰ ਸਤਿਗੁਰੂ ਰਾਮ-ਸਿੰਘ ਜੀ ਦੇ ਪ੍ਰਤੱਖ ਦਰਸ਼ਨ ਹੋਏ ਸਨ, ਉਸ ਬਾਰੇ ਦੱਸਣ ਲਈ ਹੁਕਮ ਕੀਤਾ। ਉਹ ਸਿੱਖ ਜੋ ਉੱਥੇ ਡਿਉੜੀ ਤੇ ਸੇਵਾ ਵਿੱਚ ਸੀ, ਨੇ ਦੱਸਿਆ ਕਿ ਤੜਕੇ ਦੋ ਵਜੇ ਦੇ ਕਰੀਬ ਕਿਸੇ ਨੇ ਦਰਵਾਜ਼ਾ ਖੜਕਾਇਆ। ਉਸ ਨੇ ਸੋਚਿਆ ਕਿ ਕੋਈ ਮੁਸਾਫਿਰ ਆਇਆ ਹੋਵੇਗਾ ਪਰ ਉਸਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਉਸ ਨੇ ਸਾਖਿਆਤ ਸਤਿਗੁਰੂ ਰਾਮ-ਸਿੰਘ ਜੀ ਦੇ ਦਰਸ਼ਨ ਕੀਤੇ। ਸਤਿਗੁਰੂ ਜੀ ਇੱਕ ਚਿੱਟੇ ਰੰਗ ਦੇ ਹਾਥੀ ਤੇ ਸਵਾਰ ਹੋ ਕੇ ਆਏ ਸਨ। ਹਾਥੀ ਨੂੰ ਡਿਉੜੀ ਦੇ ਬਾਹਰ ਬਿਜਲੀ ਦੇ ਖੰਬੇ ਨਾਲ ਬੰਨ੍ਹਿਆਂ ਸੀ। ਸਤਿਗੁਰੂ ਜੀ ਦੇ ਨਾਲ ਦੋ ਸਿੱਖ ਵੀ ਸਨ।

(ਪਾਠ)

**(ਪਾਠ) ਇਸੇ ਤਰ੍ਹਾਂ ਜਦੋਂ ਸਤਿਗੁਰੂ ਰਾਮ ਸਿੰਘ ਜੀ ਰੰਗੂਨ ਵਿੱਚ ਲੰਗਰ ਵਿੱਚ ਬਣਨ ਵਾਲੇ ਮੋਟੇ ਪ੍ਰਸਾਦੇ ਅਤੇ ਕਰੜੇ ਦਾਲੇ ਦਾ ਹੁਕਮ ਕਰਦੇ ਹਨ ਤਾਂ ਉਸੇ ਵੇਲੇ ਸਤਿਗੁਰੂ ਹਰੀ ਸਿੰਘ ਜੀ ਲੰਗਰ ਵਿੱਚ ਜਾ ਕੇ ਲਾਂਗਰੀਆਂ ਨੂੰ ਮੋਟੇ ਪ੍ਰਸਾਦੇ ਅਤੇ ਕਰੜੇ ਦਾਲੇ ਦਾ ਹੁਕਮ ਸੁਣਾ ਦਿੰਦੇ ਹਨ। ਇਸ ਤਰ੍ਹਾਂ ਦੇ ਅਨੇਕ ਹੋਰ ਵੀ ਚੋਜ ਹਨ ਜੋ ਦੇਹ ਕਰਕੇ ਭਾਵੇਂ ਸਤਿਗੁਰੂ ਹਰੀ ਸਿੰਘ ਜੀ ਨੇ ਹੀ ਕੀਤੇ ਹੋਣ ਪਰ ਉਹਨਾਂ ਦੇ ਪਿੱਛੇ ਸਰੋਤ ਸਤਿਗੁਰੂ ਰਾਮ ਸਿੰਘ ਜੀ ਦਾ ਹੀ ਸੀ।**

(ਪਾਠ) ਸਤਿਗੁਰੂ ਰਾਮ ਸਿੰਘ ਜੀ ਅੰਦਰ ਆ ਗਏ ਤੇ ਸਾਰਾ ਲੰਗਰ ਵਾਲਾ ਅਸਥਾਨ ਦੇਖਿਆ। ਉਸ ਸਿੱਖ ਨਾਲ ਬਚਨ ਬਿਲਾਸ ਕਰਦੇ ਰਹੇ ਅਤੇ ਲੰਗਰ ਬਾਰੇ ਖਬਰ ਸਾਰ ਪੁੱਛੀ। ਅੰਦਰ ਸਾਰੇ ਕਮਰਿਆਂ ਵਿੱਚ ਗਏ। ਇੱਕ ਹੋਰ ਸੇਵਾਦਾਰ ਸੁੱਤਾ ਪਿਆ ਸੀ ਉਸ ਨੇ ਗੱਲਾਂ ਬਾਤਾਂ ਦੀ ਆਵਾਜ਼ ਸੁਣੀ ਅਤੇ ਸਮਝਿਆ ਕਿ ਕੋਈ ਮੁਸਾਫਿਰ ਆਇਆ ਹੋਵੇਗਾ। ਸੇਵਾਦਾਰ ਸਿੱਖ ਤੋਂ ਸਤਿਗੁਰੂ ਰਾਮ ਸਿੰਘ ਜੀ ਨੇ ਲੋਹ ਦਾ ਹਾਲ ਪੁੱਛਿਆ। ਉਸ ਨੇ ਦੱਸਿਆ ਕਿ ਬਾਕੀ ਤੇ ਸਭ ਠੀਕ ਹੈ ਸਿਰਫ ਲੋਹ ਵਿੱਚ ਇੱਕ ਮੋਰੀ ਹੋ ਗਈ ਹੈ। ਸਤਿਗੁਰੂ ਜੀ ਨੇ ਉੱਤਰ ਦਿੱਤਾ ਕਿ ਇਹ ਮੋਰੀ ਸ਼ੁਰੂ ਤੋਂ ਹੀ ਹੈ। ਡਿਉੜੀ ਤੇ ਲੰਗਰ ਵਾਲੀ ਅਲਮਾਰੀ ਦੇ ਬਾਰੇ ਵੀ ਪੁੱਛਿਆ ਕਿ ਇਸ ਵਿੱਚ ਦਾਲਾ ਅਤੇ ਪ੍ਰਸਾਦਾ ਹੈ ਕਿ ਨਹੀਂ। ਸਾਰੇ ਥਾਂ ਘੁੰਮਣ ਤੋਂ ਮਗਰੋਂ ਜਦੋਂ ਬੁਖਾਰੀਆਂ ਦੇ ਕੋਲ ਆਏ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਸੇਵਾਦਾਰ ਨੂੰ ਪੁੱਛਿਆ ਕਿ ਬੁਖਾਰੀਆਂ ਪੱਕੀਆਂ ਹੋ ਗਈਆਂ ਹਨ। ਜਦੋਂ ਸੇਵਾਦਾਰ ਨੇ ਇਹ ਬਚਨ ਸੁਣਾਇਆ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਵੱਲ ਇੱਕ ਖ਼ਾਸ ਅੰਦਾਜ਼ ਵਿੱਚ ਵੇਖਦਿਆਂ ਹੋਇਆਂ, ਸੇਵਾਦਾਰ ਕੋਲੋਂ ਪੁੱਛਿਆ, "ਬੁਖਾਰੀਆਂ ਪੱਕੀਆਂ ਹੋਣ ਤੇ ਸਤਿਗੁਰੂ ਰਾਮ ਸਿੰਘ ਜੀ ਗੁੱਸੇ ਤਾਂ ਨਹੀਂ ਸਨ ਹੋਏ।" ਸੇਵਾਦਾਰ ਨੇ ਜਵਾਬ ਦਿੱਤਾ ਕਿ ਨਹੀਂ ਜੀ ਗੁੱਸੇ ਤਾਂ ਨਹੀਂ ਸਨ ਹੋਏ।

ਸਤਿਗੁਰੂ ਜਗਜੀਤ ਸਿੰਘ ਜੀ ਦੇ 15-10-98 ਦੇ ਉਪਦੇਸ਼ ਵਿੱਚ ਸੱਚੇ ਪਾਤਸ਼ਾਹ ਜੀ ਨੇ ਫਰਮਾਇਆ ਹੈ ਕਿ ਸੰਨ 1954 ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰ: ਨਾਹਰ ਸਿੰਘ ਨਾਲ ਗੱਲ ਬਾਤ ਕਰਦਿਆਂ ਫਰਮਾਇਆ ਸੀ ਕਿ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਮਾਂ ਆਵੇਗਾ ਤਾਂ ਸਾਰਾ ਭੈਣੀ ਸਾਹਿਬ ਪੱਕਾ ਹੋ ਜਾਵੇਗਾ। ਅੱਜ ਇਹ ਨਜ਼ਾਰਾ ਸਾਡੀਆਂ ਅੱਖਾਂ ਦੇ ਸਾਹਮਣੇ ਹੈ।

ਸੰਨ 1965 ਦੀ ਗੱਲ ਹੈ ਕਿ ਪਹਾੜਗੰਜ ਵਾਲੀ ਧਰਮਸ਼ਾਲਾ ਵਿੱਚ ਆਸਾ ਦੀ ਵਾਰ ਲੱਗੀ ਸੀ। ਆਸਾ ਦੀ ਵਾਰ ਦੇ ਭੋਗ ਤੋਂ ਮਗਰੋਂ ਇੱਕ ਮਾਈ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਉਹ ਆਪ ਤੇ ਕਿਸੇ ਹੋਰ ਡੇਰੇ ਵਿੱਚ ਜਾਂਦੀ ਹੈ ਪਰ ਉਸਦਾ ਪਤੀ ਨਾਮਧਾਰੀ ਬਣ ਗਿਆ ਹੈ ਅਤੇ ਇੱਥੇ ਆਉਂਦਾ ਹੈ। ਉਸਨੇ ਅਰਜ਼ ਕੀਤੀ ਕਿ ਸਤਿਗੁਰੂ ਜੀ ਉਸ ਸਿੱਖ ਨੂੰ ਜੋ ਕਿ ਉਸ ਵੇਲੇ ਉੱਥੇ ਸਤਿਗੁਰੂ ਜੀ ਦੇ ਸਨਮੁਖ ਬੜੇ ਹੀ ਸਤਿਕਾਰ ਪੂਰਵਕ ਹੱਥ ਜੋੜ ਕੇ ਬੈਠਾ ਸੀ, ਨੂੰ ਹੁਕਮ ਕਰਨ ਕਿ ਉਹ ਵੀ ਉੱਥੇ ਹੀ ਜਾਇਆ ਕਰੇ, ਜਿੱਥੇ ਉਸਦੀ ਸਿੰਘਣੀ ਜਾਂਦੀ ਹੈ। ਸਤਿਗੁਰੂ ਜੀ ਨੇ ਫਰਮਾਇਆ, "ਬੀਬੀ ਮੈਂ ਇਹ ਗੱਲ ਉਹਨੂੰ ਨਹੀਂ ਕਹਿ ਸਕਦਾ, ਉਹ ਠੀਕ ਜਗ੍ਹਾ ਤੇ ਆਇਆ ਹੈ। ਪਹਿਰਾ ਸਤਿਗੁਰੂ ਰਾਮ ਸਿੰਘ ਜੀ ਦਾ ਹੈ, ਉਹਨਾਂ ਦੀ ਸ਼ਰਨ ਆਇਆਂ ਹੀ ਜੀਵ ਦਾ ਭਲਾ ਹੋਣਾ ਹੈ।"

ਇਸ ਤਰ੍ਹਾਂ ਦੀਆਂ ਅਨੇਕ ਹੀ ਕਥਾਵਾਂ ਹਨ, ਜਦੋਂ ਸਤਿਗੁਰੂ ਰਾਮ ਸਿੰਘ ਜੀ ਆਪਣੇ ਸਿੱਖਾਂ ਨੂੰ ਦਰਸ਼ਨ ਦੇ ਕੇ ਨਿਵਾਜਦੇ ਰਹੇ ਹਨ ਅਤੇ ਆਪਣੀ ਸਾਧ ਸੰਗਤ ਅਤੇ ਭੈਣੀ ਸਾਹਿਬ ਦੀ ਸੁਧ ਬੁਧ ਲੈਂਦੇ ਰਹੇ ਹਨ।

ਸੰਨ 1953 ਦੇ ਅੱਸੂ ਦੇ ਮੇਲੇ ਤੇ ਇੱਕ ਸਿੱਖ ਨੂੰ ਦਰਸ਼ਨ ਦੇ ਕੇ ਹੁਕਮ ਕੀਤਾ ਕਿ ਕੱਲ ਸਵੇਰੇ ਉਹ ਆਸਾ ਦੀ ਵਾਰ ਵਿੱਚ ਦਰਸ਼ਨ ਦੇਣਗੇ। ਉਹਨਾਂ ਵਾਸਤੇ ਇੱਕ ਉੱਚਾ ਥੜਾ ਬਣਾਇਆ ਜਾਵੇ, ਜਿੱਥੇ ਬਿਰਾਜਮਾਨ ਹੋ ਕੇ ਉਹ ਸਾਰੀ ਸਾਧ ਸੰਗਤ ਦੇ ਦਰਸ਼ਨ ਕਰਨਗੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਤਾਂ **ਸੱਚੇ ਪਾਤਸ਼ਾਹ ਨੇ ਉਸੇ ਵੇਲੇ ਸੋਧੀ ਸਿੰਘਾਂ ਨੂੰ ਨਾਲ ਲੈ ਕੇ, ਰਾਮਸਰ ਵਿੱਚੋਂ ਮਿੱਟੀ ਲੈ ਕੇ, ਕੋਈ ਪੰਜ ਫੁੱਟ ਉੱਚਾ, ਪੰਜ ਫੁੱਟ ਲੰਬਾ ਚੌੜਾ ਥੜਾ ਰਾਤੋ ਰਾਤ ਤਿਆਰ ਕਰ ਲਿਆ। ਉਸ ਤੇ ਆਸਣ ਵਿਛਾ ਕੇ ਇੱਕ ਗੜਵੇ ਵਿੱਚ ਜਲ ਅਤੇ ਇੱਕ ਵਿੱਚ ਦੁੱਧ ਰੱਖਿਆ। ਇਹ ਥੜ੍ਹਾ ਹਰੀਮੰਦਰ ਦੇ ਬਾਹਰ ਬੋਹੜਾਂ ਦੇ ਦਰੱਖਤ ਤੋਂ ਕੋਈ 10-15 ਫੁੱਟ ਤੇ ਜਿੱਥੇ ਹੁਣ ਘਾਹ ਲੱਗਿਆ ਹੋਇਆ ਹੈ, ਉੱਥੇ ਬਣਾਇਆ ਗਿਆ ਸੀ। ਉਸ ਮੇਲੇ ਤੇ ਹਰ ਰੋਜ਼ ਹੀ ਸੁਣੀਂਦਾ ਸੀ ਕਿ ਅੱਜ ਸਤਿਗੁਰਾਂ ਨੇ ਉਸਨੂੰ ਦਰਸ਼ਨ ਦਿੱਤੇ** ਹਨ, ਅੱਜ ਉਸਨੂੰ ਦਰਸ਼ਨ ਹੋਏ ਹਨ।

ਇਸੇ ਮੇਲੇ ਵਿੱਚ ਇੱਕ ਦਿਨ ਮੰਡੀ ਵਾਲੇ ਜਥੇਦਾਰ ਸੇਵਾ ਸਿੰਘ ਜੀ ਦਾ ਵਾਰਾ ਲੱਗਾ ਹੋਇਆ ਸੀ। ਇਹ

[redacted]

ਦੀਵਾਨ ਹਰੀਮੰਦਰ ਦੇ ਬਾਹਰ ਬੋਹੜ ਦੇ ਹੇਠਾਂ ਲਗਦੇ ਸਨ। ਉਸ ਦਿਨ ਦੀ ਘਟਨਾ ਇਸ ਤਰ੍ਹਾਂ ਵਾਪਰੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਕੁਝ ਸਮੇਂ ਵਾਸਤੇ ਆਪਣੇ ਆਸਣ ਤੋਂ ਉਠ ਕੇ ਚਲੇ ਗਏ। ਜਥੇਦਾਰ ਜੀ ਦੇ ਪਿੱਛੇ ਇੱਕ ਸਿੰਘ ਛੈਣੇ ਵਜਾਉਂਦਾ ਅਤੇ ਸ਼ਬਦ ਪੜ੍ਹਦਾ ਪੜ੍ਹਦਾ ਅਚਾਨਕ ਹੀ ਬਿਲਕੁਲ ਸੁੰਨ ਸਮਾਧ ਹੋ ਗਿਆ। ਆਲੇ ਦੁਆਲੇ ਦੇ ਸਿੰਘਾਂ ਨੇ ਉਸਨੂੰ ਵੇਖਿਆ, ਪਰ ਉਹ ਆਪਣੇ ਸ਼ਬਦ ਪੜ੍ਹਨ ਵਿੱਚ ਮਸਤ ਰਹੇ। ਸੰਤ ਹਰਦਿਆਲ ਸਿੰਘ ਹੋਰੀਂ ਇਸ ਸਿੰਘ ਦੇ ਬਿਲਕੁਲ ਨਾਲ ਹੀ ਬੈਠੇ ਸਨ। ਇਹ ਸਿੰਘ ਕੋਈ 60 ਕੁ ਵਰ੍ਹਿਆਂ ਦਾ ਹੋਵੇਗਾ। ਮੈਨੂੰ ਉਸਦੀ ਸ਼ਕਲ ਤੇ ਯਾਦ ਹੈ ਪਰ ਨਾਮ ਨਹੀਂ। ਕੁਝ ਦੇਰ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਆਸਣ ਤੇ ਆ ਕੇ ਸੁਸ਼ੋਭਿਤ ਹੋ ਗਏ ਤਾਂ ਇਹ ਸਿੱਖ ਉਸੇ ਤਰ੍ਹਾਂ ਸ਼ਬਦ ਪੜ੍ਹਨ ਲੱਗ ਪਿਆ। ਸੰਤ ਹਰਦਿਆਲ ਸਿੰਘ ਜੀ ਦੇ ਪੁੱਛਣ ਤੇ ਉਸਨੇ ਦੱਸਿਆ ਕਿ ਜਿੰਨੀ ਦੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਆਸਣ ਤੇ ਬਿਰਾਜਮਾਨ ਨਹੀਂ ਸਨ, ਉਨੀ ਦੇਰ ਸਤਿਗੁਰੂ ਰਾਮ ਸਿੰਘ ਜੀ ਆਸਣ ਤੇ ਸੁਸ਼ੋਭਿਤ ਰਹੇ ਸਨ ਅਤੇ ਉਸਨੂੰ ਉਹਨਾਂ ਦੇ ਦਰਸ਼ਨ ਹੁੰਦੇ ਰਹੇ ਹਨ, ਪਰ ਉਹ ਤਾਂ ਹਿੱਲਣ ਜੋਗਾ ਵੀ ਨਹੀਂ ਸੀ, ਜੋ ਕਿਸੇ ਨੂੰ ਦੱਸ ਸਕਦਾ ਕਿ ਸਾਧ ਸੰਗਤ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰ ਲਵੋ। ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਜਿਸ ਨੂੰ ਉਹਨਾਂ ਨੇ ਨੇਤਰ ਬਖਸ਼ੇ, ਉਹਨੂੰ ਹੀ ਦਰਸ਼ਨ ਹੋਏ।

ਇਸੇ ਤਰ੍ਹਾਂ ਦੀ ਇੱਕ ਘਟਨਾ 9-1-93 ਨੂੰ ਵਾਪਰੀ। ਮੇਰਾ ਛੋਟਾ ਲੜਕਾ ਤੇਜਵੀਰ ਸਿੰਘ ਭਾਰਤ ਦੀ ਸਰਕਾਰੀ ਕੰਪਨੀ ਵਿੱਚ ਕੰਮ ਕਰਦਾ ਹੈ। ਉਹ ਕਿਸੇ ਸਰਕਾਰੀ ਕੰਮ ਲਈ ਹੈਦੱਰਾਬਾਦ ਗਿਆ ਹੋਇਆ ਸੀ 9-1-93 ਨੂੰ ਉਸਦਾ ਹਵਾਈ ਜਹਾਜ਼ ਦਿੱਲੀ ਸਵੇਰੇ ਚਾਰ ਵਜੇ ਉਤਰਨ ਵੇਲੇ ਦੁਰਘਟਨਾ ਗ੍ਰਸਤ ਹੋ ਗਿਆ। ਉਸ ਨੇ ਧੰਨ ਸਤਿਗੁਰੂ ਰਾਮ ਸਿੰਘ ਜੀ ਕਹਿ ਕੇ ਸੱਚੇ ਪਾਤਿਸ਼ਾਹ ਜੀ ਦੇ ਚਰਨੀਂ ਵਿੱਚ ਰੱਖਿਆ ਵਾਸਤੇ ਬੇਨਤੀ ਕੀਤੀ। ਸਤਿਗੁਰੂ ਜੀ ਨੇ ਰਕਸ਼ਾ ਕੀਤੀ ਤੇ ਸਾਰੇ ਮੁਸਾਫਰ ਬਚ ਗਏ ਪਰ ਜਹਾਜ਼ ਪੂਰੀ ਤਰ੍ਹਾਂ ਨਸ਼ਟ ਹੋ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਉਸ ਦਿਨ ਕੈਨੇਡਾ ਵਿੱਚ ਸਨ। ਤੇਜਵੀਰ ਸਿੰਘ ਨੇ 11-1-1993 ਨੂੰ ਸਤਿਗੁਰੂ ਜੀ ਨਾਲ ਕੈਨੇਡਾ ਟੈਲੀਫ਼ੋਨ ਤੇ ਓਹਨਾਂ ਦਾ ਧੰਨਵਾਦ ਕਰਨ ਵਾਸਤੇ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ ਜੀ ਆਪ ਜੀ ਦੀ ਅਪਾਰ ਕਿਰਪਾ ਦੁਆਰਾ ਹੀ ਉਹ ਅੱਜ ਉਹਨਾਂ ਨਾਲ ਇਹ ਗੱਲ ਕਰ ਪਾ ਰਿਹਾ ਹੈ। ਸਤਿਗੁਰੂ ਜੀ ਫ਼ਰਮਾਇਆ ਕਿ ਜਹਾਜ਼ ਵਿੱਚ ਉਹ ਇਕੱਲਾ ਹੀ ਸੀ ਜਿਸ ਨੇ ਸਤਿਗੁਰੂ ਰਾਮ ਸਿੰਘ ਜੀ-ਨੂੰ ਯਾਦ ਕੀਤਾ ਸੀ। ਉਹਦੇ ਕਰਕੇ ਹੀ ਸਾਰੇ ਬਚ ਗਏ ਹਨ। ਤੇਜਵੀਰ ਨੇ ਯਾਦ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਕੀਤਾ ਸੀ ਅਤੇ ਰਕਸ਼ਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੀ। ਇਹ ਕੋਈ ਮਨੁਖੀ ਲੀਲਾ ਨਹੀਂ ਹੋ ਸਕਦੀ। ਇਹ ਲੀਲਾ ਸਿਰਫ ਅਕਾਲ ਪੁਰਖ ਅਤੇ ਉਸਦੇ ਸਰਗੁਣ ਸਰੂਪ ਹੀ ਕਰ ਸਕਦੇ ਹਨ।

ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਪੂਰਬ ਨਿਰਧਾਰਿਤ ਪ੍ਰੋਗਰਾਮ ਨਿਰੰਤਰ ਪੂਰੇ ਹੋ ਰਹੇ ਹਨ। ਸਤਿਗੁਰੂ ਜੀ ਆਪਣੇ ਸੇਵਕਾ ਨੂੰ ਨਾਮ ਬਾਣੀ ਦੇ ਨਾਲ ਜੋੜ ਕੇ, ਸੁਚ ਸੋਧ ਦੇ ਧਾਰਨੀ ਬਣਾ ਕੇ ਖਾਲਸੇ ਵਿੱਚ ਨਿਆਰੇਪਣ ਨੂੰ ਪ੍ਰੋਸਾਹਿਤ ਕਰ ਰਹੇ ਹਨ। ਗੁਰਸਿੱਖੀ ਮਾਨ ਮਰਯਾਦਾ ਅਤੇ ਰਹਿਤ ਦਾ ਪੂਰੀ ਤਰ੍ਹਾਂ ਪਾਲਨ ਕੀਤਾ ਜਾਂਦਾ ਹੈ। ਪ੍ਰਤੇਕ ਨਾਮਧਾਰੀ ਸਤਿਗੁਰੂ ਜੀ ਦੇ ਹੁਕਮਾਂ ਤੇ ਚਲਕੇ ਆਪਣੇ ਧੰਨ ਭਾਗ ਸਮਝਦਾ ਹੈ। ਉਹ ਹਮੇਸ਼ਾਂ ਆਪਣੇ ਆਪ ਨੂੰ ਸਤਿਗੁਰੂ ਜੀ ਦੀ ਦੇਖ ਰੇਖ ਵਿੱਚ ਰਹਿੰਦੇ ਹਨ ਅਤੇ ਉਹਨਾਂ ਨੂੰ ਹਰ ਵਕਤ ਹਾਜਰ ਨਾਜਰ ਜਾਣਦੇ ਹਨ। ਗੁਰਬਾਣੀ ਦਾ ਕਥਨ ਹੈ

**ਨਾਨਕ ਸਤਿਗੁਰੁ ਤਿਨਾ ਮਿਲਾਇਆ**
**ਜਿਨਾ ਧੁਰੇ ਪਇਆ ਸੰਜੋਗੁ।**

ਅਤੇ,

**ਨਾਨਕ ਜਿਨ ਕਉ ਸਤਿਗੁਰੁ ਮਿਲਿਆ**
**ਤਿਨ ਕਾ ਲੇਖਾ ਨਿਬੜਿਆ।।**

ਸਾਲ ਕੁ ਪਹਿਲਾਂ ਮੈਂ ਇੱਕ ਵੇਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਜ਼ ਕੀਤੀ, "ਗ਼ਰੀਬ ਨਿਵਾਜ਼ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਕੋਈ ਕੈਮਰੇ ਨਾਲ ਖਿੱਚੀ ਹੋਈ ਤਸਵੀਰ ਵੀ ਹੈ?"

ਸਤਿਗੁਰੂ ਜੀ ਨੇ ਫ਼ਰਮਾਇਆ, "ਇੱਕ ਵੇਰ ਇੱਕ ਅੰਗਰੇਜ਼ ਨੇ ਤਸਵੀਰ ਲੈਣ ਦਾ ਯਤਨ ਕੀਤਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਫਰਮਾਇਆ-ਜਿੰਨਾ ਮਰਜ਼ੀ ਜ਼ੋਰ ਲਾ ਲੈ ਖਾਕਾ ਹੀ ਨਹੀਂ ਉਤਰਨਾ।"

ਫਿਰ ਹੁਕਮ ਕੀਤਾ, "ਅਸਾਂ ਫੋਟੂਆਂ ਕੀ ਦੇਖਣੀਆਂ ਹਨ, ਸਤਿਗੁਰਾਂ ਦਾ ਪ੍ਰਤੱਖ ਦਰਸ਼ਨ ਕਰਾਂਗੇ ਜੋ ਬੜੀ ਜਲਦੀ ਹੋਣੇ ਹਨ।"

ਸਮੂਹ ਨਾਮਧਾਰੀ ਜਗਤ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਤਾਂਘ ਲਾਈ ਬੈਠਾ ਹੈ। ਸੱਚੇ ਪਾਤਸ਼ਾਹ ਜੀ ਕਿਰਪਾ ਕਰਨ ਅਤੇ ਦਰਸ਼ਨ ਦੇਣ। ■

# ਸਾਕਾ ਮਲੇਰਕੋਟਲਾ

# ਸਤਿਗੁਰ ਜੀ ਅਤੇ ਸਰਕਾਰੀ ਦਸਤਾਵੇਜ਼

ਦੇ ਵਿਛੋੜੇ ਦੀ ਯਾਦ ਵੈਰਾਗ
ਸਤਿਗੁਰਾਂ ਦੇ ਦਰਸ਼ਨ ਦੀ
ਉਡੀਕ-ਦੇ ਸਬੰਧ

✍ ਸੂਬਾ ਸੁਰਿੰਦਰ ਕੌਰ ਖਰਲ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਈ ਗਈ ਕੂਕਾ ਲਹਿਰ ਦੇ ਮਲੇਰਕੋਟਲਾ ਸਾਕੇ ਦਾ ਸ਼ਹੀਦੀ-ਕਾਂਡ 17-18 ਜਨਵਰੀ 1872 ਨੂੰ ਵਾਪਰਿਆ। ਇਹ ਭਾਰਤ ਦੇ ਸੁਤੰਤਰਤਾ ਸੰਗ੍ਰਾਮ ਦੇ ਇਤਿਹਾਸ ਦੀ ਗੌਰਵਮਈ ਝਲਕ ਦਰਸਾਉਂਦਾ, ਇਕ ਵਿਸ਼ੇਸ਼ ਤੇ ਸੁਨਹਿਰੀ ਅਧਿਆਏ ਦਾ ਪੰਨਾ ਹੈ। ਇਹ ਵਿਸ਼ਵ ਦੇ ਇਤਿਹਾਸ ਵਿਚ ਆਪਣੀ ਮਿਸਾਲ ਆਪ ਹੈ, ਜਿਸ ਵਿਚ ਇਕ ਦੋ ਜਾਂ ਚਾਰ ਨਹੀਂ ਬਲਕਿ 66 ਦੇਸ਼ ਭਗਤ ਨਾਮਧਾਰੀ ਅਥਵਾ ਕੂਕੇ ਸਿੰਘਾਂ ਨੂੰ ਅੰਗ੍ਰੇਜ਼ ਸਰਕਾਰ ਦੁਆਰਾ ਤੋਪਾਂ ਨਾਲ ਸ਼ਹੀਦ ਕੀਤਾ ਗਿਆ। ਇਹ ਸਿੰਘ ਆਪ ਨੱਸ ਨੱਸ ਕੇ ਤੋਪਾਂ ਸਾਹਮਣੇ ਆ ਕੇ ਸ਼ਹੀਦ ਹੋਏ।

ਮਲੇਰਕੋਟਲਾ ਦੇ ਰੱਕੜ ਵਿਚ, ਜਿਥੇ ਐਸ ਵੇਲੇ ਇਕ ਸ਼ਾਨਦਾਰ ਨਾਮਧਾਰੀ ਸ਼ਹੀਦੀ ਸਮਾਰਕ ਬਣਿਆ ਹੋਇਆ ਹੈ, 17-18 ਜਨਵਰੀ 1872 ਨੂੰ ਅੰਗ੍ਰੇਜ਼ ਹਾਕਮ ਡਿਪਟੀ ਕਮਿਸ਼ਨਰ ਮਿ. ਕਾਵਨ ਨੇ ਬਿਨਾ ਮੁਕੱਦਮਾ ਚਲਾਏ, ਕਾਨੂੰਨ ਦੀਆਂ ਧੱਜੀਆਂ ਉਡਾਉਂਦੇ ਹੋਏ 9 ਤੋਪਾਂ ਬੀੜ ਕੇ, 65 ਨਾਮਧਾਰੀ ਦੇਸ਼-ਭਗਤਾਂ ਨੂੰ ਤੂੰਬਾ ਤੂੰਬਾ ਕਰ ਕੇ ਸ਼ਹੀਦ ਕਰ ਦਿਤਾ। ਇਕ ਬਾਰਾਂ ਸਾਲ ਦੇ ਬਾਲਕ ਬਿਸ਼ਨ ਸਿੰਘ ਨੂੰ ਤਲਵਾਰਾਂ ਨਾਲ ਕੱਟ ਕੇ ਸ਼ਹੀਦ ਕੀਤਾ ਗਿਆ। 17 ਜਨਵਰੀ ਨੂੰ 50 ਅਤੇ 18 ਜਨਵਰੀ ਨੂੰ 16 ਸਿੱਖ ਸ਼ਹੀਦ ਕੀਤੇ ਗਏ।

ਅੰਗ੍ਰੇਜ਼ਾਂ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਕਾਇਮ ਰੱਖਦਿਆਂ, ਇਹ ਤੋਪਾਂ ਮਲੇਰਕੋਟਲਾ, ਪਟਿਆਲਾ, ਨਾਭਾ, ਜੀਂਦ ਤੇ ਸੰਗਰੂਰ ਆਦਿ ਪੰਜਾਬੀ ਰਿਆਸਤਾਂ ਦੇ ਸਿੱਖ ਮਹਾਰਾਜਿਆਂ ਦੀਆਂ ਮੰਗਵਾ ਕੇ ਭਰਾਵਾਂ ਹੱਥੋਂ ਭਰਾ ਸ਼ਹੀਦ ਕਰਵਾ ਦਿਤੇ। ਬਹੁਤੇ ਤੋਪਚੀ ਸਿੱਖ ਸਨ। ਦੋ ਤੋਪਾਂ ਰਾਖਵੀਆਂ ਰੱਖ ਕੇ ਬਾਕੀ ਸੱਤ ਤੋਪਾਂ ਨਾਲ ਸੱਤ ਸੱਤ ਸਿੰਘਾਂ ਦੇ ਜਥਿਆਂ ਨੂੰ ਵਾਰੋ ਵਾਰੀ ਸ਼ਹੀਦ ਕੀਤਾ ਗਿਆ।

ਮਲੇਰਕੋਟਲਾ ਦੇ ਇਸ ਸਾਕੇ ਤੋਂ ਤੁਰੰਤ ਬਾਦ 18 ਜਨਵਰੀ 1872 ਨੂੰ ਕਮਿਸ਼ਨਰ ਟੀ. ਡੀ. ਫੋਰਸਿਥ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸੂਬਿਆਂ ਦੀ ਨਜ਼ਰਬੰਦੀ ਦਾ ਸਰਕਾਰੀ ਆਦੇਸ਼ ਦੇ ਦਿਤਾ। ਸ੍ਰੀ ਸਤਿਗੁਰੂ ਜੀ ਉਤੇ 1818 ਰੈਗੂਲੇਸ਼ਨ III (ਬੰਗਾਲ ਐਕਟ) ਲਾਗੂ ਕੀਤਾ ਗਿਆ। ਸਤਿਗੁਰੂ ਜੀ ਨੂੰ ਪਹਿਲੋਂ ਅਲਾਹਾਬਾਦ ਨਜਰਬੰਦ ਰਖਿਆ ਗਿਆ ਫਿਰ ਮਾਰਚ 1872 ਨੂੰ ਦੇਸ਼ ਤੋਂ ਜਲਾਵਤਨ ਕਰ ਕੇ ਬਰਮਾ ਭੇਜ ਦਿਤਾ ਗਿਆ।

ਸਰਕਾਰ ਨੇ ਸਮੂਹ ਨਾਮਧਾਰੀ ਸਿੱਖਾਂ ਵਿਰੁੱਧ ਦਮਨ ਚੱਕਰ ਦੀ ਨੀਤੀ ਚਲਾ ਦਿਤੀ। ਨਾਮਧਾਰੀ ਪੰਥ ਨੂੰ ਗੈਰ ਕਾਨੂੰਨੀ ਕਰਾਰ ਦੇ ਕੇ ਇਨ੍ਹਾਂ ਦੇ ਮਿਲਣ-ਜੁਲਣ, ਪਾਠ-ਪੂਜਾ, ਕੀਰਤਨ ਤੇ ਮੇਲੇ ਕਰਨ 'ਤੇ ਪਾਬੰਦੀ ਲਗਾ ਦਿਤੀ। ਸ੍ਰੀ ਭੈਣੀ ਸਾਹਿਬ ਦੀ ਡਿਉੜੀ ਦੇ ਬਾਹਰ ਸੰਨ 1872 ਤੋਂ ਸ਼ੁਰੂ ਹੋ ਕੇ 23 ਮਈ 1923 ਤਕ ਕਰੀਬ 51 ਸੂਲ ਪੁਲਿਸ ਦੀ ਚੌਂਕੀ ਬੈਠੀ ਰਹੀ। ਪਿੰਡਾਂ ਵਿਚ ਸਭ ਨਾਮਧਾਰੀਆਂ ਦੀ ਹਾਜ਼ਰੀ ਰੋਜ਼ਾਨਾ ਲਗਦੀ ਸੀ। ਮੁਹਤਬਰ ਕੂਕਿਆਂ ਦੀਆਂ ਜਾਇਦਾਦਾਂ ਜਬਤ ਕਰ ਲਈਆਂ ਗਈਆਂ।

ਅੰਗਰੇਜਾਂ ਨੇ ਸ਼ਹੀਦਾਂ ਦੇ ਪਰਵਾਰਾਂ ਦੀਆਂ ਜ਼ਮੀਨ-ਜਾਇਦਾਦਾਂ ਵੀ ਜਬਤ ਕਰ ਲਈਆਂ ਸਨ। ਉਨ੍ਹਾਂ ਤੇ ਬਹੁਤ ਸਾਰੀਆਂ ਪਾਬੰਦੀਆਂ ਲਗਾ ਦਿਤੀਆਂ ਸਨ ਜਿਸ ਦੇ ਫਲਸਰੂਪ ਅੰਗਰੇਜ਼ਾਂ ਦੇ ਜ਼ੁਲਮਾਂ ਤੋਂ ਡਰਦਿਆਂ ਬਹੁਤ ਸਾਰੇ ਪਰਵਾਰ ਉਸ ਵੇਲੇ ਆਪਣੇ ਪਿੰਡ ਆਪਣੇ ਘਰ ਛੱਡ ਕੇ, ਹੋਰ ਥਾਵਾਂ ਤੇ ਚਲੇ ਗਏ। ਕਈ ਸ਼ਹੀਦਾਂ ਦੇ ਬੱਚਿਆਂ ਨੂੰ ਉਨ੍ਹਾਂ ਦੀਆਂ ਮਾਵਾਂ ਜਾਨ ਬਚਾਉਣ ਹਿਤ ਲੁਕਾ ਕੇ ਰੱਖਣ ਲਈ ਕਦੇ ਕਿਸੇ ਪਿੰਡ, ਕਦੇ ਕਿਸੇ ਪਿੰਡ, ਜਾਂਦੀਆਂ ਰਹੀਆਂ।

ਪਟਿਆਲਾ ਰਿਆਸਤ ਦੇ ਸਰਕਾਰੀ ਰਿਕਾਰਡ ਵਿਚੋਂ ਮੈਂ

**ਅੰਗ੍ਰੇਜ਼ਾਂ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਕਾਇਮ ਰੱਖਦਿਆਂ, ਇਹ ਤੋਪਾਂ ਮਲੇਰਕੋਟਲਾ, ਪਟਿਆਲਾ, ਨਾਭਾ, ਜੀਂਦ ਤੇ ਸੰਗਰੂਰ ਆਦਿ ਪੰਜਾਬੀ ਰਿਆਸਤਾਂ ਦੇ ਸਿੱਖ ਮਹਾਰਾਜਿਆਂ ਦੀਆਂ ਮੰਗਵਾ ਕੇ ਭਰਾਵਾਂ ਹੱਥੋਂ ਭਰਾ ਸ਼ਹੀਦ ਕਰਵਾ ਦਿਤੇ।**

ਕੁਝ ਡਾਕੂਮੈਂਟਸ ਦੀਆਂ ਫਾਈਲਾਂ ਕਢਵਾਈਆਂ ਹਨ। ਇਹ ਦਸਤਾਵੇਜ਼ ਉਰਦੂ, ਫਾਰਸੀ ਤੇ ਅਰਬੀ ਭਾਸ਼ਾ ਵਿਚ ਲਿਖੇ ਹੋਏ ਹਨ। ਇਨ੍ਹਾਂ ਦਾ ਅਨੁਵਾਦ ਕਰਵਾਇਆਂ, ਬਹੁਤ ਸਾਰੀਆਂ ਨਵੀਆਂ ਗੱਲਾਂ ਤੇ ਜਾਣਕਾਰੀਆਂ ਉਭਰ ਕੇ ਸਾਹਮਣੇ ਆ ਰਹੀਆਂ ਹਨ। ਮਸਲਨ ਸ਼ਹੀਦਾਂ ਦੀਆਂ ਜਬਤ ਕੀਤੀਆਂ ਜਾਇਦਾਦਾਂ ਦਾ ਵੇਰਵਾ, ਮਲੇਰਕੋਟਲਾ ਸਾਕੇ ਤੋਂ ਬਾਅਦ ਫੜੇ ਗਏ ਕੂਕੇ ਸਿੱਖ ਅਤੇ ਜਿਹੜੇ ਸਿੱਖ ਮਾਘੀ ਦੇ ਮੇਲੇ ਤੇ ਗਏ ਸਨ-ਉਨ੍ਹਾਂ ਦੇ ਬਿਆਨ, ਪਿੰਡ ਰੜ੍ਹ ਤੋਂ ਜ਼ਬਤ ਕੀਤਾ ਗਿਆ ਸਿੱਖਾਂ ਦਾ ਸਮਾਨ, ਜ਼ਖ਼ਮੀ ਸਿੱਖਾਂ ਦੇ ਖ਼ੂਨ ਨਾਲ ਲਿਬੜੇ ਕੱਪੜਿਆਂ ਦੀ, ਹਥਿਆਰਾਂ ਦੀ ਗਿਣਤੀ, ਅੰਗਰੇਜ਼ ਸਰਕਾਰ ਵਲੋਂ ਮਹਾਰਾਜਾ ਪਟਿਆਲਾ ਦਾ ਧੰਨਵਾਦ, ਸਾਕੇ ਤੋਂ ਬਾਅਦ ਦਿਤੇ ਗਏ ਇਨਾਮ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤੇ ਜਾਣ ਬਾਰੇ ਲਿਖਤਾਂ, ਗੱਲ ਕੀ ਬਹੁਤ ਕੁਝ ਅਜਿਹਾ ਸਾਹਮਣੇ ਆ ਰਿਹਾ ਹੈ ਜੋ ਲੂੰ ਕੰਡੇ ਖੜੇ ਕਰ ਦੇਣ ਵਾਲਾ ਹੈ।

ਇਕ ਥਾਂ ਲਿਖਿਆ ਹੈ-

"ਮਹਿਤਾਬ ਸਿੰਘ ਤਾਂ ਕਾਫੀ ਸਮਾਂ ਪਹਿਲਾਂ ਮਰ ਗਿਆ ਹੈ। ਘਰ ਉਹਦੇ ਨਾਮ ਨਾਲ ਮਸ਼ਹੂਰ ਹੈ। ਉਹਦੇ ਦੋ ਬੇਟੇ ਨਾਰਾਇਣ ਸਿੰਘ ਤੇ ਹੀਰਾ ਸਿੰਘ ਜਿਹੜੇ ਜਖ਼ਮੀ ਹੋ ਗਏ ਸਨ, ਪਰਸੋਂ ਕੋਟਲਾ ਵਿਖੇ ਤੋਪ ਨਾਲ ਉਡਾ ਦਿਤੇ ਗਏ ਹਨ। ਕੁਝ ਥੋੜ੍ਹਾ ਬਹੁਤਾ ਸਮਾਨ, ਜਿਹੜਾ ਉਨ੍ਹਾਂ ਦੇ ਘਰ 'ਚ ਸੀ, ਉਹ ਅਸੀਂ ਲੈ ਆਏ ਸਾਂ ਸੋ ਉਥੇ ਕੁਝ ਨਹੀਂ ਛੱਡਿਆ।"

ਸ਼ਹੀਦਾਂ ਦੀ ਚੱਲ-ਅਚੱਲ ਜਾਇਦਾਤ ਜ਼ਬਤ ਕੀਤੇ ਜਾਣ ਦਾ ਜਿਕਰ ਹੈ। ਜਿਥੇ ਸ਼ਹੀਦਾਂ ਦੀ ਜ਼ਮੀਨ ਤੇ ਘਰ ਜ਼ਬਤ ਕੀਤੇ ਗਏ ਉਥੇ ਉਨ੍ਹਾਂ ਦੇ ਘਰ 'ਚ ਪਿਆ ਸਮਾਨ-ਅਨਾਜ, ਕੱਪੜੇ, ਖਾਣ-ਪੀਣ ਦਾ ਸਮਾਨ, ਚਾਰਪਾਈਆਂ ਤੋਂ ਇਲਾਵਾ ਘਰ 'ਚ ਪਏ ਠੰਡੇ ਤੇ ਗਰਮ ਦੁੱਧ ਨੂੰ ਜ਼ਬਤ ਕੀਤੇ ਜਾਣ ਦਾ ਵੇਰਵਾ ਵੀ ਹੈ।

ਪੇਸ਼ ਹੈ ਸਰਕਾਰੀ ਦਸਤਾਵੇਜ਼ਾਂ ਵਿਚੋਂ ਕੁਝ ਕੁ ਟੂਕਾਂ-

"ਜਿਹੜੇ ਕੂਕਾ ਲੋਕ ਗ੍ਰਿਫ਼ਤਾਰ ਹੋ ਕੇ ਤੋਪਾਂ ਨਾਲ ਉਡਾਏ ਗਏ ਹਨ ਤੇ ਵਿਸ਼ੇਸ਼ ਕਰ ਕੇ ਜਿੰਨੇ ਵੀ ਉਹ ਲੋਕ ਜਿਹੜੇ ਉੱਚੇ ਰੁਤਬੇ ਵਾਲੀ ਸਰਕਾਰ ਦੇ ਇਲਾਕੇ ਦੇ ਵਾਸੀ ਹੋਣ, ਉਨ੍ਹਾਂ ਦੀ ਜਾਇਦਾਦ ਕੁਰਕ ਹੋਣੀ ਚਾਹੀਦੀ ਹੈ। ਉਨ੍ਹਾਂ ਦੇ ਬੀਵੀ ਬੱਚਿਆਂ ਦੀ ਨਿਗਰਾਨੀ ਹੋਣੀ ਚਾਹੀਦੀ ਹੈ ਅਤੇ ਇਸ ਹੁਕਮ ਦੀ ਨਾਜ਼ਿਮ ਸਾਹਿਬਾਨ ਰਾਹੀਂ ਬਹੁਤ ਛੇਤੀ ਤਾਮੀਲ ਹੋਣੀ ਚਾਹੀਦੀ ਹੈ।"

"ਕੋਟਲਾ ਦੇ ਫਸਾਦ ਸਮੇਂ ਇਨ੍ਹਾਂ ਦੀ ਗਿਣਤੀ 120 ਸੀ। ਫ਼ਰਦ ਵਿਚ ਦਰਜ ਵੇਰਵੇ ਅਨੁਸਾਰ 68 ਵਿਅਕਤੀ ਤਾਂ ਨਿਕਲ ਆਏ ਪਰ 52 ਜਣੇ ਅਜੇ ਬਾਕੀ ਹਨ। ਉਨ੍ਹਾਂ ਰਹਿੰਦੇ ਵਿਅਕਤੀਆਂ ਦੀ ਗ੍ਰਿਫ਼ਤਾਰੀ ਜਿਸ ਤਰ੍ਹਾਂ ਹੋ ਸਕੇ ਹੋਣੀ ਚਾਹੀਦੀ ਹੈ।"

"ਨਾਜ਼ਿਮਾਂ ਨੂੰ ਹੁਕਮ ਦਿਤਾ ਜਾਵੇ ਕਿ ਉਹ ਸਰਕਾਰ ਦੀ ਰਿਆਸਤ ਵਿਚ ਸਥਿੱਤ ਉਨ੍ਹਾਂ ਲੋਕਾਂ ਦੀ ਹਰ ਕਿਸਮ ਦੀ ਜਾਇਦਾਦ ਸਰਕਾਰ ਵਿਚ ਜ਼ਬਤ ਕਰਨ, ਜਿਨ੍ਹਾਂ ਨੇ ਮਲੌਦ ਤੇ ਕੋਟਲਾ ਉਤੇ ਹਮਲਾ ਕੀਤਾ ਸੀ।"

"ਸਰਕਾਰ ਦੀ ਰਿਆਸਤ 'ਚ ਰਹਿਣ ਵਾਲੇ ਜਿੰਨੇ ਕੂਕਾ ਲੋਕ ਇਸ ਮੇਲੇ 'ਤੇ ਭੈਣੀ ਵਿਖੇ ਕੂਕਾ ਫਿਰਕੇ ਦੇ ਬਾਨੀ ਗੁਰੂ ਰਾਮ ਸਿੰਘ ਪਾਸ ਇਕੱਠੇ ਹੋਏ ਹੋਣ, ਉਸ ਵੇਲੇ ਤੱਕ ਕੈਦ ਰਖੇ ਜਾਣ ਜਦੋਂ ਤਕ ਉਹ ਇਸ ਫਸਾਦ ਵਿਚ ਸ਼ਾਮਲ ਨਾ ਹੋਣ ਬਾਰੇ ਅਦਾਲਤ ਦੀ ਤਸੱਲੀ ਨਾ ਕਰਾ ਦੇਣ ਅਤੇ ਜਿਹੜੇ ਪਿੰਡਾਂ ਵਿਚ ਕੂਕਾ ਲੋਕ ਵੱਸਦੇ ਹੋਣ, ਉਨ੍ਹਾਂ ਨੂੰ ਉਥੋਂ ਦੇ ਨੰਬਰਦਾਰਾਂ ਦੇ ਸਪੁਰਦ ਕਰਕੇ ਨੰਬਰਦਾਰਾਂ ਨੂੰ ਤਾਕੀਦੀ ਹੁਕਮ ਦਿਤਾ ਜਾਵੇ ਕਿ ਉਹ ਕੂਕਿਆਂ ਨੂੰ ਅਗਲੇ ਹੁਕਮ ਤਕ ਪਿੰਡਾਂ ਤੋਂ ਬਾਹਰ ਨਾ ਜਾਣ ਦੇਣ, ਨਹੀਂ ਤਾਂ ਉਹ ਨੰਬਰਦਾਰ ਉੱਤਰਦਾਈ ਸਮਝੇ ਜਾਣਗੇ।"

"ਪੁਲਿਸ ਨੂੰ ਤਾਕੀਦ ਨਾਲ ਹਦਾਇਤ ਕੀਤੀ ਜਾਵੇ ਕਿ ਉਹ ਕਿਸੇ ਥਾਂ ਇਨ੍ਹਾਂ ਕੂਕਿਆਂ ਨੂੰ ਇਕੱਠੇ ਨਾ ਹੋਣ ਦੇਵੇ ਅਤੇ ਜੇ ਕਿਸੇ ਥਾਂ ਇਕੱਠੇ ਵੇਖੇ ਤਾਂ ਫੌਰਨ ਗ੍ਰਿਫ਼ਤਾਰ ਕਰ ਕੇ ਅਦਾਲਤ ਕੋਲ ਚਲਾਣ ਪੇਸ਼ ਕਰੇ ਤਾਂ ਕਿ ਉਨ੍ਹਾਂ ਨੂੰ ਕਾਨੂੰਨ ਅਨੁਸਾਰ ਸਜ਼ਾ ਦਿਤੀ ਜਾਵੇ।"

"ਇਨ੍ਹਾਂ ਵਿਚੋਂ ਜਿਹੜੇ ਲੋਕ 'ਸੂਬਾ' ਕਹਾਉਂਦੇ ਹਨ ਤੇ ਕਿਸੇ ਤਰ੍ਹਾਂ ਦਾ ਰੋਅਬ ਦਾਬ ਇਸ ਫਿਰਕੇ ਦੇ ਲੋਕਾਂ ਤੇ ਰੱਖਦੇ ਹਨ, ਉਨ੍ਹਾਂ ਨੂੰ ਭੀ ਅਜੇ ਕੈਦ ਕਰ ਲਿਆ ਜਾਵੇ।"

"ਫਸਾਦ ਦੀ ਬੁਨਿਆਦ ਰੱਖਣ ਵਾਲੇ ਇਸ ਕੌਮ ਦੇ ਗੁਰੂ ਰਾਮ ਸਿੰਘ ਨੂੰ, ਸਰਕਾਰ ਦੇ ਹੁਕਮ ਨਾਲ ਪਿੰਡ ਭੈਣੀ ਤੋਂ ਰੇਲ 'ਚ ਸਵਾਰ ਕਰਵਾ ਕੇ ਅਲਾਹਾਬਾਦ ਭੇਜਿਆ

ਗਿਆ।"

"ਇਹ ਥੋੜ੍ਹੀ ਜਿਹੀ ਜਮਾਤ ਨਾ ਤਾਂ ਰਿਆਸਤ ਕੋਟਲਾ 'ਤੇ ਕਬਜ਼ਾ ਕਰ ਸਕਦੀ ਸੀ ਤੇ ਨਾ ਉਨ੍ਹਾਂ ਦੇ ਸ਼ਹੀਦ ਹੋਣ ਦੇ ਇਰਾਦੇ ਦਾ ਪਤਾ ਚਲਿਆ। ਜੇ ਉਨ੍ਹਾਂ ਦਾ ਸ਼ਹੀਦ ਹੋਣ ਦਾ ਇਰਾਦਾ ਹੁੰਦਾ ਤਾਂ ਉਹ ਪੰਜ ਸੱਤ ਆਦਮੀਆਂ ਦੇ ਅੱਗੇ ਹਥਿਆਰ ਸੁੱਟ ਕੇ ਉਨ੍ਹਾਂ ਦੀਆਂ ਧਮਕੀਆਂ ਨਾਲ ਜਾਂ ਉਨ੍ਹਾਂ ਦੇ ਧੋਖਾ ਦੇਣ ਨਾਲ, ਆਪਣੇ ਪੈਰਾਂ ਨਾਲ ਚੱਲ ਕੇ ਤੇ ਕਿਲ੍ਹਾ ਸ਼ੇਰਪੁਰ 'ਚ ਆ ਕੇ ਕੈਦ ਨਾ ਹੁੰਦੇ। ਸਾਫ ਜ਼ਾਹਿਰ ਹੈ ਕਿ ਇਹ ਲੋਕ ਆਪਣੇ ਗੁਰੂ ਤੇ ਭਰੋਸੇ ਦੇ ਜੋਰ 'ਤੇ ਮੁਲਕ ਨੂੰ ਫਤਿਹ ਕਰਨ ਦਾ ਇਰਾਦਾ ਰੱਖਦੇ ਹਨ।"

"ਇਸ ਵਾਰਦਾਤ ਤੋਂ ਪ੍ਰਗਟ ਤੌਰ ਤੇ, ਇਸ ਫਿਰਕੇ ਦੇ ਬਿਆਨ ਦੇ ਮੁਤਾਬਕ ਇਨ੍ਹਾਂ ਦਾ ਇਰਾਦਾ ਤਾਂ ਮੁਲਕ ਨੂੰ ਹਥਿਆਉਣ ਦਾ ਮਾਲੂਮ ਹੁੰਦਾ ਹੈ।"

"ਕੂਕਿਆਂ ਵਲੋਂ ਇਸ ਮਾਰਧਾੜ ਤੇ ਫਸਾਦ ਦਾ ਕਾਰਨ ਆਪਣੇ ਧਰਮ ਦੀ ਤਰੱਕੀ ਕਰਨਾ ਤੇ ਮੁਲਕ ਨੂੰ ਫਤਿਹ ਕਰਨਾ ਹੈ। ਇਹ ਲੋਕ ਦਿਲੋਂ ਇਹੀ ਚਾਹੁੰਦੇ ਹਨ ਕਿ ਮਜ਼ਹਬ ਵਿਚ ਤਰੱਕੀ ਹੋਵੇ ਤੇ ਮੁਲਕ ਲਿਆ ਜਾਵੇ ਅਤੇ ਸਾਰੇ ਇਹ ਦਿਲੋਂ ਚਾਹੁੰਦੇ ਹਨ ਕਿ ਗਊਕਸ਼ੀ ਬੰਦ ਹੋ ਜਾਵੇ।"

ਕੁਝ ਹੋਰ ਮਹੱਤਵਪੂਰਨ ਦਸਤਾਵੇਜ਼ ਇਸ ਪ੍ਰਕਾਰ ਹਨ-

ਉਨ੍ਹਾਂ ਫ਼ਸਾਦੀ ਕੂਕਿਆਂ ਦੇ ਹਥਿਆਰਾਂ ਦੇ ਫ਼ੁਟਕਲ ਸਾਮਾਨ ਦੀ ਫ਼ਰਦ ਜਿਹੜੇ ਪਿੰਡ ਰੜ੍ਹ ਤੋਂ 4 ਮਾਘ 1928 ਮੁਤਾਬਿਕ 15 ਜਨਵਰੀ 1872 ਈ: ਨੂੰ ਗ੍ਰਿਫ਼ਤਾਰ ਹੋਏ।

ਕੁੱਲ 42 ਹਥਿਆਰ

| | |
|---|---|
| ਮਿਆਨਾਂ ਤੋਂ ਬਿਨਾਂ ਖ਼ੂਨ ਨਾਲ ਲੱਥ ਪੱਥ ਨੰਗੀਆਂ ਤਲਵਾਰਾਂ | 8 ਨਗ (ਮੁੱਠਿਆਂ ਵਾਲੀਆਂ 6, ਮੁੱਠਿਆਂ ਤੋਂ ਬਿਨਾਂ 2) |
| ਮਿਆਨਾਂ ਸਮੇਤ ਖ਼ੂਨ ਨਾਲ ਲੱਥ ਪੱਥ ਤਲਵਾਰਾਂ | 8 ਨਗ (ਲੋਹੇ ਦੇ ਮੁੱਠੇ ਵਾਲੀਆਂ 7, ਸੁਨਹਿਰੀ ਮੁੱਠੇ ਵਾਲੀ 1 |
| ਸੰਗੀਨ ਬੰਦੂਕਾਂ | 1 |
| ਖ਼ੂਨ ਨਾਲ ਲੱਥ ਪੱਥ ਟਕੂਏ | 9 ਨਗ |
| ਲੋਹੇ ਦਾ ਵੱਡਾ ਕੁਹਾੜਾ ਖ਼ੂਨ ਨਾਲ ਲੱਥ ਪੱਥ | 1 |
| ਖ਼ੂਨ ਨਾਲ ਲੱਥ ਪੱਥ ਲੋਹੇ ਦੀ ਵੱਡੀ ਕੁਹਾੜੀ | 1 |
| ਗੰਡਾਸੇ | 2 |
| ਖ਼ੂਨ ਨਾਲ ਲੱਥ ਪੱਥ ਲੱਕੜ ਦੇ ਸੋਟੇ | 9 ਨਗ |
| ਲੋਹੇ ਦਾ ਤੇਸਾ | 1 |
| ਵੱਡਾ ਨੇਜ਼ਾ | 1 |
| ਲੋਹੇ ਦੀ ਲੜੀ | 1 |

18 ਜਨਵਰੀ ਸੰਨ 1872 ਈ: ਨੂੰ ਇਹ ਹਥਿਆਰ ਵਸੂਲ ਹੋਏ।

ਇਨਾਯਤੁੱਲਾਹ ਮੁਹੱਰਿਰ ਰਿਆਸਤ ਕੋਟਲਾ,

ਉਨ੍ਹਾਂ ਫ਼ਸਾਦੀ ਕੂਕਿਆਂ ਦੇ ਖ਼ੂਨ ਨਾਲ ਲੱਥ ਪੱਥ ਕੱਪੜਿਆਂ ਦੀ ਲਿਸਟ ਜਿਹੜੇ ਪਿੰਡ ਰੜ੍ਹ ਤੋਂ ਗ੍ਰਿਫ਼ਤਾਰ ਹੋਏ। 4 ਮਾਘ ਸੰਮਤ 1928 ਮੁਤਾਬਿਕ 15 ਜਨਵਰੀ ਸੰਨ 1872 ਈ: ਨੂੰ

ਕੁੱਲ 21 ਕੱਪੜੇ

| | |
|---|---|
| ਖ਼ੂਨ ਨਾਲ ਲਿਬੜੇ ਹੋਏ ਦੁਪੱਟੇ | 2 |
| ਖ਼ੂਨ ਨਾਲ ਲੱਥ ਪੱਥ ਲੀਰ | 1 |
| ਖ਼ੂਨ ਨਾਲ ਲੱਥ ਪੱਥ ਪਜਾਮਾ | 1 |
| ਕਛਹਿਰਾ ਖ਼ੂਨ ਨਾਲ ਲਿਬੜਿਆ ਹੋਇਆ | 1 |

| | |
|---|---|
| ਖੂਨ ਨਾਲ ਲੱਥ ਪੱਥ ਵਿਛੌਣਾ | 1 |
| ਖੂਨ ਨਾਲ ਲਿਬੜੀ ਚਾਦਰ | 1 |
| ਖੂਨ ਨਾਲ ਲਿਬੜੀ ਹੋਈ ਲੋਈ | 1 |
| ਖੂਨ ਨਾਲ ਲਿਬੜਿਆ ਹੋਇਆ ਸਾਫ਼ਾ | 1 |
| ਖੂਨ ਨਾਲ ਲਿਬੜਿਆ ਅੰਗੀਆ | 1 |
| ਖੂਨ ਨਾਲ ਲਿਬੜਿਆ ਹੋਇਆ ਕੁੜਤਾ | 1 |
| ਖੂਨ ਨਾਲ ਲਿਬੜਿਆ ਹੋਇਆ ਪਜਾਮਾ | 1 |
| ਖੂਨ ਨਾਲ ਲਿਬੜੀ ਚਾਦਰ | 1 |
| ਖੂਨ ਨਾਲ ਲੱਥ ਪੱਥ ਕੁੜਤਾ | 1 |
| ਖੂਨ ਨਾਲ ਲਿਬੜੀਆਂ ਚਾਦਰਾਂ | 2 |
| ਦੁਪੱਟਾ, ਪਜਾਮਾ ਤੇ ਕੁੜਤਾ ਜਿਨ੍ਹਾਂ ਉੱਤੇ ਖੂਨ ਦੇ ਧੱਬੇ ਹਨ | 3 |
| ਖੂਨ ਨਾਲ ਲਿਬੜੀ ਧੋਤੀ | 1 |
| ਬਿਨਾਂ ਖੂਨ ਲੱਗੇ ਗਲੀਮ (ਕੰਬਲੀ) | 1 |

ਸਾਰੀਆਂ ਚੀਜ਼ਾਂ ਵਸੂਲ ਹੋਈਆਂ।

ਇਨਾਯਤੁੱਲਾ ਮੁਹੱਰਿਰ ਰਿਆਸਤ ਕੋਟਲਾ

ਉਨ੍ਹਾਂ ਫ਼ਸਾਦੀ ਕੂਕਿਆਂ ਦੇ ਫ਼ੁਟਕਲ ਸਾਮਾਨ ਦੀ ਫ਼ਰਦ ਜਿਹੜੇ 4 ਮਾਘ ਸੰਮਤ 1928 ਮੁਤਾਬਿਕ 15 ਜਨਵਰੀ 1872 ਈ: ਨੂੰ ਪਿੰਡ ਰੜ੍ਹ ਤੋਂ ਗ੍ਰਿਫ਼ਤਾਰ ਹੋਏ।

| | | | |
|---|---|---|---|
| ਲੋਹੇ ਦੇ ਵਲ | 2 | ਪਿੱਤਲ ਦਾ ਗੜਵਾ | 1 |
| ਪਿੱਤਲ ਦਾ ਗਲਾਸ | 1 | ਲੋਹੇ ਦਾ ਟੱਬ | 1 |
| ਲੋਹੇ ਦੀ ਬਾਟੀ | 1 | ਪੱਥਰ ਦੀ ਕੂੰਡੀ | 1 |
| ਪੋਥੀਆਂ ਗੁਰਮੁਖੀ | 4 | ਪਿੱਤਲ ਦਾ ਰੰਬਾ | 1 |
| ਲੱਕੜ ਦੇ ਬੋਹੀਏ | 2 ਜੋੜੀ | ਵਹੀ ਹਿਸਾਬ | 1 |
| ਲੱਕੜ ਦਾ ਡੱਬਾ | 1 | ਲੱਕੜ ਦਾ ਪਟੜਾ | 1 |
| ਗਿਲਾਫ਼ ਸਣੇ ਤਕੀਆ(ਸਿਰ੍ਹਾਣਾ) | 1 | ਗਮਲੇ | 2 |
| ਸਿਤਾਰ | 1 | ਕੋਟ ਬਾਨਾਤ ਸੁਰਖ | 1 |
| ਦੁੱਪਟੇ | 2 | ਘੜੀ | 1 |
| ਕੁੜਤੇ | 3 | ਸਾਫ਼ੇ | 2 |
| ਖੱਦਰ ਦੇ ਕਛਹਿਰੇ | 2 | ਆਸਣ ਸਫ਼ੈਦ | 2 |
| ਕੁੜਤਾ ਮਲਮਲ | 1 | ਜੁਰਾਬ | 1 ਜੋੜਾ |
| ਨਿਹੰਗਾਂ ਵਾਲੀ ਲੋਹੇ ਦੀ ਚਕਰੀ | 1 | ਕੁੜਤਾ ਲੱਠਾ | 1 |
| ਡੱਬੀ ਬਟਨ | 1 | ਪਜਾਮਾ ਲੱਠਾ | 1 |
| ਚਾਦਰ ਮਲਮਲ | 1 | ਸਾਫ਼ਾ | 1 |
| ਰੁਮਾਲ ਸਫ਼ੈਦ | 1 | ਪੁਰਾਣਾ ਰੁਮਾਲ | 1 |
| ਕੰਬਲੀ | 1 | | |

ਇਹ ਚੀਜ਼ਾਂ ਵਸੂਲ ਹੋਈਆਂ।

ਇਨਾਯਤੁੱਲਾ ਮੁਹੱਰਿਰ ਰਿਆਸਤ ਕੋਟਲਾ

# ਬਿਰਹਾਗਨੀ

✍ ਗੁਰਬਚਨ ਸਿੰਘ ਨਾਮਧਾਰੀ

**ਸਤਿਗੁਰਾਂ ਨੇ ਨਾਨੂੰ ਸਿੰਘ ਵਲ ਵੇਖ ਕਿਹਾ, "ਮੇਰਾ ਗੜਵਾ ਇਹ ਸਮੁੰਦਰ ਨਹੀਂ ਰਖ ਸਕਦਾ, ਅੰਗ੍ਰੇਜਾਂ ਨੇ ਮੈਨੂੰ ਕੀ ਰੱਖਣਾ ਹੈ।" ਭੈਣੀ ਸਾਹਿਬ, ਗੱਡੇ ਤੇ ਬਹਿਣ ਲੱਗਿਆਂ ਸਤਿਗੁਰਾਂ ਕਿਹਾ ਸੀ, "ਮੈਨੂੰ ਜਲ ਡੋਬ ਨਹੀਂ ਸਕਦਾ...ਅੱਗ ਸਾੜ ਨਹੀਂ ਸਕਦੀ...ਮੈਂ ਮੁੜ ਆਵਾਂਗਾ...ਜਰੂਰ ਆਵਾਂਗਾ।**

ਵਿਧਾਤਾ ਦੀ ਕੈਸੀ ਵਿਡੰਬਨਾ ਹੈ, ਕਿ ਦਸਮ ਪਾਤਸ਼ਾਹ ਦੇ ਨੰਦੇੜ ਕੌਤਕ (1708) ਦੇ ਤਕਰੀਬਨ ਡੇਢ ਸੌ ਸਾਲ ਬਾਦ, ਸਿੱਖੀ ਦੇ ਮਲਬੇ ਤੋਂ ਮਹਿਲ ਖੜ੍ਹਾ ਕਰ ਦੇਨ ਵਾਲਾ, ਮਨੁੱਖਤਾ ਨੂੰ ਰੋਸ਼ਨ ਕਰਨ ਵਾਲਾ, ਸਮਾਜ ਨੂੰ ਕੁਰੀਤੀਆਂ ਤੋਂ ਰੋਗ ਮੁਕਤ ਕਰਨ ਵਾਲਾ, ਰਾਸ਼ਟਰੀ ਚੇਤਨਾ ਦਾ ਸੰਖਨਾਦ ਕਰਨ ਵਾਲਾ, ਅਜਿੱਤ ਸਮਝੀ ਜਾਨ ਵਾਲੀ ਬਰਤਾਨਵੀ ਫੌਜ ਨੂੰ "ਇਥੋਂ ਚੁੱਕ ਲੈ ਫਿਰੰਗੀਆ ਛਾਉਣੀ, ਕਿ ਖਾਲਸੇ ਨੇ ਰਾਜ ਕਰਨਾ" ਦੀ ਚੁਣੌਤੀ ਦੇਣ ਵਾਲਾ ਗੁਰੂ ਰਾਮ ਸਿੰਘ ਦਾ ਪੰਥ, ਪਿਛਲੇ ਡੇਢ ਸੌ ਸਾਲਾਂ ਤੋਂ ਬ੍ਰਿਹੋਂ ਦਾ ਦੈਂਸ਼ ਝੱਲ ਰਿਹੈ। ਗੁਰੂ ਰਾਮ ਸਿੰਘ ਦੇ ਅਵਤਾਰ ਅਵਸਰ ਦੇ ਰੂਪ ਵਿਚ, ਖੁਸ਼ੀਆਂ-ਖੇੜੇ ਦੀ ਰੁੱਤ-ਰੂਪ ਵਿਚ ਰੀਤੂ ਰਾਜ ਬਸੰਤ ਨੂੰ ਸਿਰ-ਮੱਥੇ ਤੇ ਰੱਖਦੇ ਹਾਂ। ਪਰ ਪਿਛਲੀਆਂ ਡੇਢ ਸੌ ਬਸੰਤਾਂ ਗਵਾਹ ਹਨ, ਸ਼ਾਇਦ ਹੀ ਕੋਈ, ਨਗਰ ਕਸਬਾ ਜਾਂ ਪਿੰਡ ਦਾ ਬਸੰਤ-ਉਤਸਵ ਹੋਵੇ, ਜਿਥੇ ਮਾਹੀ ਦੇ ਵਿਯੋਗ ਵਿਚ, "ਰੋਇ ਗਵਾਇਉਂ ਬਾਰਹ ਮਾਸਾ" ਨਾ ਗਾਇਆ ਹੋਵੇ, ਜਿਥੇ ਬ੍ਰਿਹੋਂ ਦੀ ਦਰਦੀਲੀ ਤਾਨ ਨਾ ਛਿੜੀ ਹੋਵੇ, ਜਿਥੇ ਸੰਗਤ ਨੇ ਹੌਕੇ ਨਾ ਭਰੇ ਹੋਨ, ਚੀਖਾਂ ਨਾਂ ਨਿਕਲੀਆਂ ਹੋਣ, ਅੱਖਾਂ ਚੋਂ ਵਿਛੋੜੇ ਦੀ ਗੰਗਾ-ਯਮੁਨਾ ਨਾ ਵਗੀ ਹੋਵੇ।

ਗੁਰੂ ਰਾਮ ਸਿੰਘ ਦਾ ਵਿਛੋੜਾ, ਕੂਕਾ ਇਤਿਹਾਸ ਦਾ ਅਧੂਰਾ ਅਧਿਆਇ ਹੈ,ਜਿਸਨੂੰ ਸਤਿਗੁਰਾਂ ਆਪ ਆ ਕੇ ਪੂਰਾ ਕਰਨਾ ਹੈ। ਇਹ ਗੁਰੂ-ਵਿਯੋਗ, ਨਾਮਧਾਰੀ-ਦਰਸ਼ਨ ਦੀ ਭੂਮੀਗਤ ਬੁਨਿਆਦ ਹੈ। ਸਤਿਗੁਰਾਂ ਦੇ ਬਚਨਾਂ ਤੇ ਆਸ ਰੁਕੀ ਹੈ, ਬਾਰਵੀਂ ਪਾਤਸ਼ਾਹੀ ਤੇ ਅਰਦਾਸ ਰੁਕੀ ਹੈ। ਬਾਦ ਦੇ ਤਿੰਨੇ ਗੁਰੂ ਉਪਦੇਸ਼ਾਂ ਰਾਹੀਂ, ਗੁਰੂ-ਆਗਮਨ ਦੀਆਂ ਉਡੀਕਾਂ ਭਰੇ ਮਨੋਰਥ ਤੇ ਬਿਠਾ, ਥੋੜਾ ਧੀਰਜ ਹੋਰ.....ਥੋੜਾ ਇੰਤਜਾਰ ਹੋਰ ਜਿਹੀਆਂ ਪਿਆਰ-ਮੁਨਹਾਰ ਭਰੀਆਂ ਸਾਂਤਵਨਾ ਦੀ ਘੁੱਟੀ ਪਿਆ ਪਿਆ ਸੰਗਤ ਨੂੰ ਪਾਲਦੇ ਰਹੇ। ਗੁਰੂ ਸਾਹਿਬਾਨ ਆਪ ਅਡੋਲ ਰਹਿਣ ਦਾ ਉਪਰਾਲਾ ਕਰਦੇ ਰਹੇ ਪਰ ਕਈ ਸੰਵੇਦਨਸ਼ੀਲ ਖਿਨਾਂ ਵਿਚ ਡੋਲਦੇ ਵੀ ਵਖਾਈ ਦਿੰਦੇ ਰਹੇ।

ਸੁਦਾਰ ਦਰਬਾਰਾ ਸਿੰਘ ਦੇ ਪਹਿਲੇ ਹੁਕਮਨਾਮੇ ਅਨੁਸਾਰ, ਭਾਈ ਬੁੱਧ ਸਿੰਘ, ਸਤਿਗੁਰੂ ਹਰੀ ਸਿੰਘ ਬਣ ਗਏ। ਪਰ, ਵਿਯੋਗ ਦੀ ਟੀਸ ਹੋਰ ਵੱਧ ਗਈ। ਪਹਿਲਾਂ ਤਾਂ ਜਾਪਦਾ ਸੀ, ਛੇਤੀ ਮੁੜ ਆਉਣਗੇ, ਸੰਗਤ ਦੀ ਸੰਭਾਲ ਕਰਨਗੇ। ਪਰ ਇਹ ਗੁਰੂ-ਗੱਦੀਦਾ ਹਸਤਾਂਤਰਨ? ਲਗਦੈ, ਖੇਡ ਅਨਿਸਚਤ ਸਮੇਂ ਤਕ ਚੱਲਣ ਵਾਲੀ ਹੈ। ਗੁਰੂ ਹਰੀ ਸਿੰਘ, ਕਈ ਥਾਵਾਂ ਤੇ ਅੰਦਰੇ ਦਰਕਦੇ...ਟੁੱਟਦੇ ਨਜਰ ਆਉਂਦੇ। ਕਈ ਵਾਰ ਅੱਖਾਂ ਦਗਾ ਦੇਣ ਲਗਦੀਆਂ ਤਾਂ ਟਿੱਬਿਆਂ ਤੇ ਜਾ ਕੇ ਧਾਈਂ ਮਾਰ ਮਾਰ ਰੋਂਦੇ....ਸਤਿਗੁਰਾਂ ਤਾਂਈ ਗਿਲੇ-ਸ਼ਿਕਵੇ ਭੇਜਦੇ.... ਜੀ ਹੌਲਿਆਂ ਕਰ ਮੁੜਦੇ।

ਸਵ. ਸੰਤ ਵਰਿਆਮ ਸਿੰਘ ਮਸੱਵਰ ਜੀ ਨੇ ਇਕ

ਸੰਸਮਰਣ ਵਿਚ ਸਤਿਗੁਰੂ ਪ੍ਰਤਾਪ ਸਿੰਘ ਦੀ ਅਖੀਰਲੀ ਮੰਡੀ (ਹਿਮਾਚਲ) ਫੇਰੀ ਦਾ ਬੜਾ ਮਾਰਮਿਕ ਚਿੱਤਰਨ ਕੀਤਾ ਹੈ। ਸੱਚੇ ਪਾਤਸ਼ਾਹ ਜੀ ਪੜ੍ਹ ਰਹੇ ਸਨ, "ਘਰ ਨਹੀਂ ਆਵੈ ਮਰੀਏ ਹਾਵੈ......ਦਾਮਨ ਚਮਕ ਡਰਾਏ ਸਖੀ....."। ਸਤਿਗੁਰੂ ਜੀ ਬਾਰ ਬਾਰ ਗੁਰੂ ਰਾਮ ਸਿੰਘ ਦੇ ਵਿਛੋੜੇ ਦੇ ਪ੍ਰਮਾਣ ਪੜ੍ਹੀ ਜਾਂਦੇ ਸੀ। ਉਫ.....ਅੱਜ ਕੀ ਹੋ ਗਿਆ। ਰਬਾਬ ਦੀਆਂ ਤਾਰਾਂ ਤਿੜਕ ਗਈਆਂ..... ਜੋੜੀ ਦਾ ਤਾਲ ਨਹੀਂ ਮਿਲਦਾ....ਟਕਸਾਲ ਅਹਿਰਨ ਤੇ ਠੀਕ ਨਹੀਂ ਜੰਮਦੀ। ਪਾਤਸ਼ਾਹ ਜੀ ਦਾ ਗਲਾ ਰੁਕ ਜਾਂਦਾ ਏ। ਇੰਜ ਜਾਪੇ ਜਿਵੇਂ, ਵਿਚੋਂ ਭੌਰ-ਉਡਾਰੀਆਂ ਲਾਈ ਬੈਠਾ ਹੈ। ਮੁੜ-ਮੁੜ ਰੁਮਾਲੇ ਨਾਲ ਨੇਤ੍ਰ ਪੂੰਝਦੇ ਹਨ.....ਸੰਗਤਾਂ ਦੀਆਂ ਚੀਕਾਂ ਨਿਕਲ ਜਾਂਦੀਆਂ ਹਨ। ਕਈ ਵੇਰੀ ਸ਼ਬਦ ਪੜ੍ਹਦੇ ਪੜ੍ਹਦੇ ਚੁਪ ਦਾ ਸੱਨਾਟਾ ਛਾ ਜਾਂਦਾ, ਤਾਂ ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਪਿਆਸੀ ਕਿਸੇ ਬ੍ਰਿਹੋਂ ਵਿਛੁੰਨੀ ਕੋਇਲ ਦੀ ਅੰਦਰਲੀ ਧਰੂ ਪੈਂਦੀ, ਅਤੇ ਕਾਲਜਾ ਚੀਰ ਸੁੱਟਦੀ।

ਸੰਨ 1870 ਆਨੰਦਪੁਰ ਹੋਲੇ ਸਮੇਂ, ਹੋਲੇ ਵਿਚ ਇਕਤ੍ਰ ਹੋਈ ਸੰਗਤ ਨੇ, ਅਗਲੇ ਸਾਲ ਦਾ ਹੋਲਾ ਵੀ ਆਨੰਦਪੁਰ ਹੀ ਕਰਨ ਵਾਸਤੇ ਅਰਜ ਕੀਤੀ ਤਾਂ ਸਤਿਗੁਰਾਂ ਫੁਰਮਾਇਆ ਜੀ:-

*-ਬੋਲੇ ਪ੍ਰਭੁ ਸੁਣ ਹੋ ਮਮ ਭ੍ਰਾਤਾ,*
*ਭਾਣੇ ਕੀ ਕਿਛ ਅਚਰਜ ਬਾਤਾ।*
*-ਪਰਾਲਬਧ ਸਿਉ ਦੇਖੈਂ ਹੋਲਾ,*
*ਜਾਇ ਬਿਦੇਸ ਕਿਛੁ ਦਿਨ ਚੋਲਾ।*
*-ਇਹੋ ਹੋਲਾ ਮਹੱਲਾ ਖੇਲੇਂ,*
*ਨਦੀਆਂ ਵਾਹ ਸੰਜੋਗੀ ਮੇਲੇ।"*

*(ਸਤਿਗੁਰੂ ਬਿਲਾਸ, ਸੰਤ ਧਿਆਨ ਸਿੰਘ)*

ਇਕ ਗੁਜਰਵਾਲ ਦੀ ਮਾਈ ਬੜੇ ਪਿਆਰ ਨਾਲ ਸਤਿਗੁਰਾਂ ਵਾਸਤੇ ਆਪਣੀ ਹੱਥੀਂ ਕਾਲੀ ਉੱਨ ਕਤ ਕੇ, ਕੰਬਲੀ ਬਲਾ ਕੇ ਲਿਆਈ ਜੀ ਸਤਿਗੁਰਾਂ ਬਚਨ ਕੀਤਾ, "ਕਰਮੋ! ਲੈ ਆਈ ਏਂ ਦੇਸ਼ ਨਿਕਾਲੇ ਦੀ ਨਿਸ਼ਾਨੀ"। 17 ਜਨਵਰੀ 1872 ਨੂੰ, ਜਿਸ ਵੇਲੇ ਥਾਣੇਦਾਰ ਗੁਲਾਬ ਸਿੰਘ ਨੇ, ਸਤਿਗੁਰਾਂ ਨੂੰ ਲੁਧਿਆਣੇ ਜਾਣ ਦਾ ਕਾਵਨ-ਸੰਦੇਸ਼ ਦਿੱਤਾ, ਉਸੇ ਵੇਲੇ ਸੇਵਕਾਂ ਨੂੰ ਮਾਈ ਕਰਮੋ ਵਾਲੀ ਲੋਈ ਲਿਆਉਣ ਦਾ ਤੇ ਭਾਈ ਗੁਰਦਿੱਤ ਸਿੰਘ ਨੂੰ ਗੱਡਾ ਜੋੜ ਕੇ ਲਿਆਉਣ ਦਾ ਹੁਕਮ ਦਿਤਾ। ਸ੍ਰੀ ਭੈਣੀ ਸਾਹਿਬ ਲੰਗਰ ਦੇ ਬਾਹਰ ਵਾਲੇ ਖੁੱਲੇ ਥਾਂ, ਬੋਹੜ ਪਾਸ, ਕੰਬਲੀ ਬੁੱਕਲ ਮਾਰ ਭਾਈ ਨਾਨੂੰ ਸਿੰਘ, ਸੂਬਾ ਸਾਹਿਬ ਸਿੰਘ,

***ਗੁਰੂ ਰਾਮ ਸਿੰਘ ਦਾ ਵਿਛੋੜਾ, ਕੂਕਾ ਇਤਿਹਾਸ ਦਾ ਅਧੂਰਾ ਅਧਿਆਇ ਹੈ,ਜਿਸਨੂੰ ਸਤਿਗੁਰਾਂ ਆਪ ਆ ਕੇ ਪੂਰਾ ਕਰਨਾ ਹੈ। ਇਹ ਗੁਰੂ-ਵਿਯੋਗ, ਨਾਮਧਾਰੀ-ਦਰਸ਼ਨ ਦੀ ਭੂਮੀਗਤ ਬੁਨਿਆਦ ਹੈ। ਸਤਿਗੁਰਾਂ ਦੇ ਬਚਨਾਂ ਤੇ ਆਸ ਰੁਕੀ ਹੈ, ਬਾਰਵੀਂ ਪਾਤਸ਼ਾਹੀ ਤੇ ਅਰਦਾਸ ਰੁਕੀ ਹੈ। ਬਾਦ ਦੇ ਤਿੰਨੇ ਗੁਰੂ ਉਪਦੇਸ਼ਾਂ ਰਾਹੀਂ, ਗੁਰੂ-ਆਗਮਨ ਦੀਆਂ ਉਡੀਕਾਂ ਭਰੇ ਮਨੋਰਥ ਤੇ ਬਿਠਾ, ਥੋੜਾ ਧੀਰਜ ਹੋਰ.....ਥੋੜਾ ਇੰਤਜਾਰ ਹੋਰ ਜਿਹੀਆਂ ਪਿਆਰ-ਮੁਨਹਾਰ ਭਰੀਆਂ ਸਾਂਤਵਨਾ ਦੀ ਘੁੱਟੀ ਪਿਆ ਪਿਆ ਸੰਗਤ ਨੂੰ ਪਾਲਦੇ ਰਹੇ। ਗੁਰੂ ਸਾਹਿਬਾਨ ਆਪ ਅਡੋਲ ਰਹਿਣ ਦਾ ਉਪਰਾਲਾ ਕਰਦੇ ਰਹੇ ਪਰ ਕਈ ਸੰਵੇਦਨਸ਼ੀਲ ਖਿਨਾਂ ਵਿਚ ਡੋਲਦੇ ਵੀ ਵਖਾਈ ਦਿੰਦੇ ਰਹੇ।***

ਸੂਬਾ ਜਵਾਹਰ ਸਿੰਘ, ਅਤੇ ਮਹੰਤ ਗੁਰਦਿੱਤ ਸਿੰਘ ਨਾਲ ਗੱਡੇ ਤੇ ਬੈਠੇ ਤਾਂ ਸੰਗਤਾਂ ਦੀਆਂ ਚੀਕਾਂ-ਕੁਰਲਾਹਟਾਂ ਨਾਲ ਜਮੀਂ-ਆਕਾਸ਼ ਕੰਬ ਗਿਆ। ਰੋਂਦੀ-ਕੁਰਲਾਉਂਦੀ ਸੰਗਤ ਨੂੰ ਛੱਡ ਉਹ ਨਿਰਮੋਹੀ ਗੱਡਾ, ਅਕਾਲ ਬੁੰਗੇ ਕੋਲੋਂ ਹੁੰਦਿਆਂ, ਲਾਟੋਂ ਵਾਲੇ ਰਸਤੇ ਹਨੇਰੇ ਵਿਚ ਗੁੰਮ ਹੋ ਗਿਆ।

ਅੰਮ੍ਰਿਤਸਰ ਦੇ ਮਿਸਤਰੀ ਸੱਦਾ ਸਿੰਘ ਬਹੁਤ ਵਧੀਆ ਅਰਾਮ ਕੁਰਸੀ ਬਣਾਕੇ ਭੈਣੀ ਸਾਹਿਬ ਲਿਆਏ। ਸਤਿਗੁਰੂ ਹਰੀ ਸਿੰਘ ਜੀ ਅੱਗੇ, ਰਾਮਸਰ ਵਾਲੀ ਕੋਠੀ ਵਿਚ ਲਿਆ ਮੱਥਾ ਟੇਕੀ। ਪਾਤਸ਼ਾਹ ਬੜੇ ਪ੍ਰਸੰਨ ਹੋਇ। ਬਾਬੇ ਰਾਘਾ ਸਿੰਘ ਨੂੰ ਬੁਲਾ ਕੇ ਕਿਹਾ, "ਇਹ ਕੁਰਸੀ ਚੰਗੀ ਤਰ੍ਹਾਂ ਸੰਭਾਲ ਕੇ ਰੱਖ ਦਿਓ, ਜਦੋਂ ਸਤਿਗੁਰੂ ਜੀ ਔਣਗੇ ਤਾਂ ਉਹਨਾਂ ਨੂੰ ਇਸ ਉਤੇ ਬਿਠਾਵਾਂਗੇ।"

ਸ੍ਰੀ ਭੈਣੀ ਸਾਹਿਬ ਦਾ ਸਦਾਵਰਤ ਲੰਗਰ ਚਲ ਰਿਹਾ ਸੀ। ਮਾਤਾ ਜੀਵਨ ਕੌਰ ਇਸ ਸਦਾਵਰਤ ਦੀ ਅੰਨਪੂਰਨਾ ਸੀ। ਰਸਦ-ਪਾਣੀ, ਆਈ ਗਈ ਸਿਖ ਸੰਗਤਾਂ ਦਾ ਖਿਆਲ ਰੱਖਦੇ। 18 ਜਨਵਰੀ 1872 ਤੋਂ ਡੇਰੇ ਦੀ ਡਿਉੜੀ ਤੇ ਪੁਲਿਸ ਚੌਕੀ ਬੈਠ ਗਈ। ਸਿੱਖਾਂ ਦੇ ਆਉਣ ਜਾਣ ਤੇ ਰੋਕ ਲਗ ਗਈ..ਲੰਗਰ ਵਰਤੌਣ ਤੇ ਬੰਦਿਸ਼ ਲਗ ਗਈ। ਇਕ ਵਾਰ ਮਾਤਾ ਜੀਵਨ ਕੌਰ ਨੂੰ ਪਤਾ ਲੱਗਾ ਕਿ ਮਾਲਵੇ ਤੋਂ ਕੁਝ ਸਿੱਖ ਸ਼ਤਿਗੁਰੂ ਹਰੀ ਸਿੰਘ ਦੇ ਦਰਸ਼ਨਾਂ ਨੂੰ ਆਏ ਹਨ। ਪੁਲਿਸ ਨੇ ਰੋਕ ਰੱਖਿਆ ਹੈ, ਲੰਗਰ ਵੀ ਨਹੀਂ ਛਕਣ ਦਿੱਤਾ। ਪਿਛਲੇ ਤਿੰਨ ਦਿਨਾਂ ਦੇ ਭੁੱਖੇ

ਦਰਸ਼ਨਾਂ ਦੀ ਉਡੀਕ ਕਰ ਰਹੇ ਹਨ। ਮਾਤਾ ਜੀ ਕੁਝ ਪ੍ਰਸ਼ਾਦੇ ਅਤੇ ਦਾਲਾ ਰੱਖ ਕੇ ਡਿਉੜੀ ਤੇ ਆਏ। ਸਿੱਖਾਂ ਨੂੰ ਲੰਗਰ ਛਕੌਣ ਦੀ ਇਜਾਜ਼ਤ ਮੰਗੀ। ਬੇਦਰਦ ਹਵਾਲਦਾਰ ਨੇ ਮਾਤਾ ਜੀ ਨੂੰ ਧੱਕਾ ਮਾਰਿਆ....ਅਪਸ਼ਬਦ ਵੀ ਵਰਤੇ। ਮਾਤਾ ਜੀ ਆਪ ਪਰੇ ਜਾ ਡਿੱਗੇ...ਹਥੋਂ ਦਾਲੇ ਪ੍ਰਸ਼ਾਦੇ ਦੀ ਟੋਕਰੀ ਦੂਜੇ ਪਾਸੇ ਡਿੱਗ ਗਈ। ਮਾਤਾ ਜੀ ਉੱਠ ਕੇ ਚੁਬਾਰੇ ਤੇ ਚੜ੍ਹ, ਇਕ ਪਾਸੇ ਜਾ ਧਾਈਂ ਮਾਰ ਕੇ ਰੋਣ ਲਗੇ....ਸਤਿਗੁਰੂ ਜੀ! ਜੇ ਤੁਹਾਨੂੰ ਪਤਾ ਸੀ, ਸਾਡੇ ਨਾਲ ਇਸ ਤਰ੍ਹਾਂ ਹੋਣਾ ਏ, ਤੁਸਾਂ ਪ੍ਰਦੇਸ ਨਹੀਂ ਸੀ ਜਾਣਾ।

1952 ਦੀ ਥਾਈਲੈਂਡ (ਬੈਂਕੌਕ) ਬਸੰਤ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਭਾਵ ਬਿਹਬਲ ਹੋ ਗਏ। ਵਿਛੋੜੇ ਦਾ ਪ੍ਰਸੰਗ ਮੁੱਕਦਾ ਨਹੀਂ ਸੀ। ਵਾਰਿਸ ਸ਼ਾਹ ਦੀ ਕਲਮ ਤੋਂ ਹੀਰ ਦੇ ਵਿਛੋੜੇ ਵਿਚ ਵਿਆਕੁਲ ਰਾਂਝੇ ਦਾ ਗੀਤ ਸੁਣਾਇਆ:

"ਸਾਡੀ ਤਾਂ ਇਹ ਗੱਲ ਹੈ, ਹੀਰ ਨੂੰ ਲੈ ਗਏ ਖੇੜੇ।"

ਭਾਬੀਆਂ ਨੇ ਰਾਂਝੇ ਨੂੰ ਸੁਨੇਹਾ ਭੇਜਿਆ, ਹੁਣ ਤਾਂ ਤੇਰੇ ਪਲੇ ਕੁਝ ਨਹੀਂ ਰਹਿ ਗਿਆ। ਹੀਰ ਚਲੀ ਗਈ ਹੈ, ਹੁਣ ਤਾਂ ਸਾਡੇ ਕੋਲ ਆ ਜਾ। ਉਥੇ ਵਾਰਿਸ ਸ਼ਾਹ ਨੇ ਇਹ ਗੱਲ ਲਿਖੀ ਹੈ, ਰਾਂਝੇ ਨੇ ਜਵਾਬ ਦਿਤਾ-

"ਭਾਬੀ ਖਿਜਾਂ ਦੀ ਰੁਤ ਜਦ ਆਨ ਪੁੱਜੀ
ਭੌਰ ਆਸਰੇ ਤੇ ਜਫਰ ਜਾਲਦੇ ਨੀ,
ਸੇਵਨ ਬੁਲਬੁਲਾਂ ਬੂਟਿਆਂ ਸੁਕਿਆਂ ਨੂੰ
ਰੱਬਾ ਫੁੱਲ ਲੱਗਣ ਨਾਲ ਡਾਲ ਦੇ ਨੀ॥

**17 ਜਨਵਰੀ 1872 ਨੂੰ, ਜਿਸ ਵੇਲੇ ਥਾਣੇਦਾਰ ਗੁਲਾਬ ਸਿੰਘ ਨੇ, ਸਤਿਗੁਰਾਂ ਨੂੰ ਲੁਧਿਆਣੇ ਜਾਣ ਦਾ ਕਾਵਨ-ਸੰਦੇਸ਼ ਦਿੱਤਾ, ਉਸੇ ਵੇਲੇ ਸੇਵਕਾਂ ਨੂੰ ਮਾਈ ਕਰਮੋ ਵਾਲੀ ਲੋਈ ਲਿਆਉਣ ਦਾ ਤੇ ਭਾਈ ਗੁਰਦਿੱਤ ਸਿੰਘ ਨੂੰ ਗੱਡਾ ਜੋੜ ਕੇ ਲਿਆਉਣ ਦਾ ਹੁਕਮ ਦਿਤਾ। ਸ੍ਰੀ ਭੈਣੀ ਸਾਹਿਬ ਲੰਗਰ ਦੇ ਬਾਹਰ ਵਾਲੇ ਖੁੱਲੇ ਥਾਂ, ਬੋਹੜ ਪਾਸ, ਕੰਬਲੀ ਬੁੱਕਲ ਮਾਰ ਭਾਈ ਨਾਨੂੰ ਸਿੰਘ, ਸੂਬਾ ਸਾਹਿਬ ਸਿੰਘ, ਸੂਬਾ ਜਵਾਹਰ ਸਿੰਘ, ਅਤੇ ਮਹੰਤ ਗੁਰਦਿੱਤ ਸਿੰਘ ਨਾਲ ਗੱਡੇ ਤੇ ਬੈਠੇ ਤਾਂ ਸੰਗਤਾਂ ਦੀਆਂ ਚੀਕਾਂ-ਕੁਰਲਾਹਟਾਂ ਨਾਲ ਜਮੀਂ-ਆਕਾਸ਼ ਕੰਬ ਗਿਆ।**

ਜਿਹੜੇ ਗਏ ਸੁ ਗਏ ਨਾ ਫੇਰ ਮੁੜਦੇ,
ਲੋਕ ਅਸਾਂ ਤੋਂ ਆਓਣਾ ਭਾਲਦੇ ਨੇ॥
ਜਿਨ੍ਹਾਂ ਸੂਲੀਆਂ ਦੇ ਉਤੇ ਲਏ ਝੂਟੇ,
ਮਨਸੂਰ ਹੋਰੀਂ ਸਾਡੇ ਨਾਲ ਦੇ ਨੇ॥"

ਕਹਿੰਦੇ ਹਨ, ਕਿੰਨੀ ਦੇਰ ਤੱਕ ਸਤਿਗੁਰੂ ਜੀ-ਬ੍ਰਿਹੋ ਦੇ ਗੀਤ ਗਾਉਂਦੇ ਰਹੇ, ਵਿਛੋੜੇ ਦੀ ਪੀੜ ਹੰਢਾਉਂਦੇ ਰਹੇ।

1975, ਅੱਸੂ ਦੇ ਮੇਲੇ ਦੀ ਸਮਾਪਤੀ ਦੀ ਪੂਰਵ ਸੰਧਿਆ ਦਾ ਦਿਵਾਨ। ਹਜੂਰੀ ਰਾਗੀ ਦਰਸ਼ਨ ਸਿੰਘ, ਖਜ਼ਾਨ ਸਿੰਘ ਕੀਰਤਨ ਕਰ ਰਹੇ ਸਨ। ਸ਼ਬਦ ਲਾ ਲਿਆ, "ਸਾਰੀ ਸੰਗਤ ਉਡੀਕਦੀ ਏ, ਹੁਣ ਵਤਨਾਂ ਨੂੰ ਆ ਮਾਹੀ ਵੇ...."। ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ, ਵਿਛੋੜੇ ਤੇ ਵੈਰਾਗ ਦੇ ਪ੍ਰਮਾਣ ਦਿੰਦੇ ਰਹੇ...ਸ਼ਬਦ ਚਲਦਾ ਰਿਹਾ। ਉਹ ਨਜ਼ਾਰਾ ਬੜ੍ਹਾ ਮਾਰਮਿਕ ਬਣ ਗਿਆ...। ਕਿੰਨੀ ਦੇਰ ਇਹੋ ਬੋਲ ਗੂੰਜਦੇ ਰਹੇ, "ਹੁਣ ਵਤਨਾਂ ਨੂੰ-ਆ ਮਾਹੀ ਵੇ...." ਵਿਯੋਗ ਦਾ ਭਾਵ ਸਿਰ ਚੜ੍ਹ ਬੋਲਦਾ ਰਿਹਾ....ਬ੍ਰਿਹਾਗਿਨੀ ਧੂ-ਧੂ ਕਰ ਬਲਦੀ ਰਹੀ....। ਸਤਿਗੁਰ ਬੈਠੇ ਰਹੇ...ਸੰਗਤ ਬੈਠੀ ਰਹੀ...ਸਾਜਿੰਦੇ ਬੈਠੇ ਰਹੇ...ਰਾਗੀ ਬੈਠੇ ਰਹੇ...ਜਿਵੇਂ ਕਿਸੇ ਅਦ੍ਰਿਸ਼ ਬੰਧਨ ਨੇ ਸਾਰਿਆਂ ਨੂੰ ਬੰਨ੍ਹ ਦਿੱਤਾ। ਸਤਿਗੁਰਾਂ ਸਹਿਤ ਸਾਰੀ ਸੰਗਤ ਬਾਰ-ਬਾਰ ਨੇਤਰ ਪੂੰਝਦੀ ਰਹੀ।

ਸਿੱਖ ਮਤ ਦੇ ਪ੍ਰਕਾਂਡ ਵਿਦਵਾਨ ਗਿਆਨੀ ਗੁਰਦਿੱਤ ਸਿੰਘ ਨੇ ਇਕ ਥਾਂ ਤੇ ਲਿਖਿਆ ਹੈ, ਕੂਕਿਆਂ ਦੇ ਧਮਾਕੇਦਾਰ ਦਿਵਾਨ ਗੁਰੂ-ਪ੍ਰੀਤ ਭਰੇ ਸ਼ਬਦਾਂ ਤੋਂ ਆਰੰਭ ਹੁੰਦੇ ਹਨ...ਗੋਰਿਆਂ ਦੇ ਵਿਰੁੱਧ ਨਫਰਤ ਦੀ ਇੰਤਹਾ ਤੇ ਹੁੰਦੇ ਹੋਏ, ਅੰਤ ਸਤਿਗੁਰ ਦੇ ਵਿਛੋੜੇ ਤੇ ਸਮਾਪਤ ਹੁੰਦੇ ਹਨ। ਨਾਮਧਾਰੀ ਪੰਥ ਦੇ ਸੰਤਾਂ-ਮਹੰਤਾਂ, ਰਾਗੀਆਂ-ਜਥੇਦਾਰਾਂ, ਕਵੀਸ਼ਰਾਂ-ਵਿਚਾਰਕਾਂ ਨੇ ਜਖਮ ਨੂੰ ਸਦਾ ਸਾਵਿਆਂ ਬਨਾਈ ਰਖਿਆ। ਬ੍ਰਿਹਾ ਗਾਉਂਦੇ ਰਹੇ... ਸੁਣਾਉਂਦੇ ਰਹੇ...ਰੋਂਦੇ ਰਹੇ... ਰੁਲਾਉਂਦੇ ਰਹੇ। ਸੰਤ ਭਗਤ ਸਿੰਘ ਦਾਤੇਵਾਲੀਏ ਜਦੋਂ "ਗਊਆਂ ਦੇ ਰਖਵਾਲੇ, ਕਬ ਘਰਿ ਆਵਹੁਗੇ" ਦੀ ਧਾਰਨਾ ਲੈਂਦੇ ਤਾਂ ਘੰਟਿਆਂ ਬੱਧੀ ਸੰਗਤ ਨੂੰ ਵਿਯੋਗੀ ਸੁਰ ਵਿਚ ਸਰਾਬੋਰ ਕਰ ਰਖਦੇ।

ਸੰਤ ਸੁੰਦਰ ਸਿੰਘ ਪੂੰਗਾਂ ਵਾਲੇ ਜਦੋਂ ਵੈਰਾਗ ਵਿਚ ਗਾਉਂਦੇ, "ਦਰਸ਼ਨ ਬਿਨ ਅਖੀਆਂ ਤਰਸਨ, ਮੇਰੇ ਨੈਣ ਛਮਛਮ ਬਰਸਨ", ਤਾਂ ਗਵਈਏ ਤੋਂ ਲੈ ਕੇ ਸ੍ਰੋਤਿਆਂ ਤਕ ਕੋਈ ਨੈਣ ਜਲ ਰਹਿਤ ਨਾ ਰਹਿੰਦੇ। ਇਸੇ ਤਰ੍ਹਾਂ ਸੰਤ ਅਤਰ ਸਿੰਘ ਦਾ, "ਗੋਕਲ ਕਰ ਗਇਓਂ ਖਾਲੀ, ਕਾਨ੍ਹਾਂ ਦਗਾ ਕਮਾਇਓ ਈ" ਜਾਂ ਸੰਤ ਬੰਤਾ ਸਿੰਘ ਬੂੜੇ ਡੱਲੇ

**1975, ਅੱਸੂ ਦੇ ਮੇਲੇ ਦੀ ਸਮਾਪਤੀ ਦੀ ਪੂਰਵ ਸੰਧਿਆ ਦਾ ਦਿਵਾਨ। ਹਜੂਰੀ ਰਾਗੀ ਦਰਸ਼ਨ ਸਿੰਘ, ਖਜ਼ਾਨ ਸਿੰਘ ਕੀਰਤਨ ਕਰ ਰਹੇ ਸਨ। ਸ਼ਬਦ ਲਾ ਲਿਆ, "ਸਾਰੀ ਸੰਗਤ ਉਡੀਕਦੀ ਏ, ਹੁਣ ਵਤਨਾਂ ਨੂੰ ਆ ਮਾਹੀ ਵੇ ....''। ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ, ਵਿਛੋੜੇ ਤੇ ਵੈਰਾਗ ਦੇ ਪ੍ਰਮਾਣ ਦਿੰਦੇ ਰਹੇ ...ਸ਼ਬਦ ਚਲਦਾ ਰਿਹਾ। ਉਹ ਨਜ਼ਾਰਾ ਬੜ੍ਹਾ ਮਾਰਮਿਕ ਬਣ ਗਿਆ...। ਕਿੰਨੀ ਦੇਰ ਇਹੋ ਬੋਲ ਗੂੰਜਦੇ ਰਹੇ, "ਹੁਣ ਵਤਨਾਂ ਨੂੰ-ਆ ਮਾਹੀ ਵੇ...." ਵਿਯੋਗ ਦਾ ਭਾਵ ਸਿਰ ਚੜ੍ਹ ਬੋਲਦਾ ਰਿਹਾ....ਬ੍ਰਿਹਾਗਿਨੀ ਧੂ-ਧੂ ਕਰ ਬਲਦੀ ਰਹੀ....। ਸਤਿਗੁਰ ਬੈਠੇ ਰਹੇ...ਸੰਗਤ ਬੈਠੀ ਰਹੀ...ਸਾਜਿੰਦੇ ਬੈਠੇ ਰਹੇ...ਰਾਗੀ ਬੈਠੇ ਰਹੇ ...ਜਿਵੇਂ ਕਿਸੇ ਅਦ੍ਰਿਸ਼ ਬੰਧਨ ਨੇ ਸਾਰਿਆਂ ਨੂੰ ਬੰਨ੍ਹ ਦਿੱਤਾ। ਸਤਿਗੁਰਾਂ ਸਹਿਤ ਸਾਰੀ ਸੰਗਤ ਬਾਰ-ਬਾਰ ਨੇਤਰ ਪੂੰਝਦੀ ਰਹੀ।**

ਵਾਲਿਆਂ ਦਾ, "ਆਣਕੇ ਦੀਦਾਰ ਸਾਨੂੰ ਦੇਣਾ ਮਹਾਰਾਜ ਜੀ" ਜਾਂ ਸੰਤ ਆਲਾ ਸਿੰਘ ਦਾ, "ਤਉ ਕਾਰਨ ਸਾਹਿਬ ਰੰਗ ਰਾਤੀ" ਅਤੇ ਆਲਮ ਜੀ ਦੀ "ਉਡੀਨੀ ਉਡੀਨੀ ਕਬ ਘਰ ਆਵੈ ਰੀ"- ਸੰਗਤ ਦੇ ਸਵਾਸਾਂ ਨੂੰ ਵੀ ਜਿਵੇਂ ਰੋਕ ਲੈਂਦੇ ਸਨ...ਹਿਰਦੇ ਦੀਆਂ ਧੜਕਨਾਂ ਨੂੰ ਵੀ ਜਿਵੇਂ ਚੁੱਪ ਕਰਾ ਦਿੰਦੇ ਸਨ, ਤਾਂ ਜੋ ਕਿਤੇ ਚੀਨੀ ਵਾਲੇ ਦੀ ਆ ਰਹੀ ਯਾਦ ਨੂੰ ਖਲਲ ਨਾ ਪਵੇ।

ਸੰਮਤ 1978 (ਸੰਨ 1921) ਵਿਚ ਭੈਣੀ ਸਾਹਿਬ ਤੋਂ ਬਰਮਾ ਗਏ ਭਾਈ ਹਰਦੇਵ ਸਿੰਘ ਅਤੇ ਸੂਰਤ ਸਿੰਘ ਨੂੰ ਮੁਹੰਮਦ ਅਲੀ ਨੇ ਦੱਸਿਆ ਕਿ ਜਦੋਂ ਰਾਜਨ ਰਾਜਾ (ਸਤਿਗੁਰੂ ਰਾਮ ਸਿੰਘ ਜੀ) ਨੂੰ ਰੰਗੂਨ ਤੋਂ ਮਰਗੋਈ ਲਿਆਂਦਾ ਗਿਆ ਸੀ, ਮੈਂ ਉਸ ਜਹਾਜ ਦਾ ਕਪਤਾਨ ਸਾਂ ਜਿਸ ਵਿਚ ਉਹ ਲਿਆਂਦੇ ਗਏ। ਉਨ੍ਹਾਂ ਦੇ ਨਾਲ ਦੋ ਅੰਗ੍ਰੇਜ ਅਫਸਰ ਤੇ ਕੁਝ ਸਿਪਾਹੀ ਸਨ। ਰਸਤੇ ਦੇ ਅੱਧ ਵਿਚ, ਅਸਾਂ ਵੇਖਿਆ ਕਿ ਸਤਿਗੁਰਾਂ ਨੇ ਆਪਣੇ ਹਥੀਂ ਲੋਹੇ ਦਾ ਗੜਵਾ ਸਮੁੰਦਰ ਵਿਚ ਸੁੱਟ ਦਿੱਤਾ। ਸਤਿਗੁਰਾਂ ਦੇ ਸੇਵਕ ਭਾਈ ਨਾਨੂੰ ਸਿੰਘ ਨੇ ਆਖਿਆ, "ਹੁਣ ਪਾਣੀ ਕਿਸ ਤਰ੍ਹਾਂ ਲਿਆਵਾਂਗੇ। ਸਤਿਗੁਰਾਂ ਕੋਈ ਜਵਾਬ ਨਾ ਦਿਤਾ। ਜਦੋਂ ਸਾਡਾ ਜਹਾਜ਼ ਮਰਗੋਈ ਦੇ ਕੰਢੇ ਤੇ ਲਗਿਆ ਤਾਂ, ਅੰਗ੍ਰੇਜ ਡੀ. ਸੀ. ਅਤੇ ਐਸ. ਪੀ. ਨੇ ਸਤਿਗੁਰਾਂ ਨੂੰ ਜਹਾਜ ਤੋਂ ਉਤਰਨ ਲਈ ਕਿਹਾ। ਮੁਹੰਮਦ ਅਲੀ ਨੇ ਦਸਿਆ ਕਿ ਇਹ ਗਲਾਂ ਮੇਰੇ ਹੁੰਦਿਆਂ ਹੋਈਆਂ ਸਨ। ਜਦੋਂ ਸਤਿਗੁਰੂ ਜੀ ਜਹਾਜ ਤੋਂ ਉਤਰੇ ਤਾਂ ਇਕ ਕਾਲੇ ਕੱਪੜਿਆਂ ਵਾਲਾ ਸਿਆਹਪੋਸ਼ ਅੱਗੇ ਆਇਆ। ਉਸਦੇ ਹੱਥ ਵਿਚ ਸਤਿਗੁਰਾਂ ਦਾ ਉਹੋ ਗੜਵਾ ਸੀ। ਅਸੀਂ ਵੇਖਣ ਵਾਲੇ ਸਭ ਹੈਰਾਨ ਸਾਂ। ਉਸਨੇ ਨਿਮ੍ਰਤਾ ਨਾਲ ਸੀਸ ਨਿਵਾ ਕੇ ਗੜਵਾ ਸਤਿਗੁਰਾਂ ਹਥ ਫੜਾ ਦਿਤਾ। ਸਤਿਗੁਰਾਂ ਨੇ ਨਾਨੂੰ ਸਿੰਘ ਵਲ ਵੇਖ ਕਿਹਾ, "ਮੇਰਾ ਗੜਵਾ ਇਹ ਸਮੁੰਦਰ ਨਹੀਂ ਰਖ ਸਕਦਾ, ਅੰਗ੍ਰੇਜਾਂ ਨੇ ਮੈਨੂੰ ਕੀ ਰੱਖਣਾ ਹੈ।" ਭੈਣੀ ਸਾਹਿਬ, ਗੱਡੇ ਤੇ ਬਹਿਣ ਲੱਗਿਆਂ ਸਤਿਗੁਰਾਂ ਕਿਹਾ ਸੀ, "ਮੈਨੂੰ ਜਲ ਡੋਬ ਨਹੀਂ ਸਕਦਾ...ਅੱਗ ਸਾੜ ਨਹੀਂ ਸਕਦੀ...ਮੈਂ ਮੁੜ ਆਵਾਂਗਾ...ਜਰੂਰ ਆਵਾਂਗਾ।

ਮੈਂ ਜਾਣਦਾ ਹਾਂ, ਪਿਛਲੇ ਡੇਢ ਸੌ ਸਾਲਾਂ ਤੋਂ ਉਡੀਕ ਰਹੀਆਂ ਕਈ ਅੱਖਾਂ ਥੱਕੀਆਂ ਹਨ...ਕਈ ਭਰੋਸੇ ਡਾਵਾਂਡੋਲ ਵੀ ਹੋਏ ਹਨ...ਪਰ ਇਹ ਵੀ ਸੱਚ ਹੈ ਕਿ ਸਤਿਗੁਰਾਂ ਦੀ ਆਉਣ ਦੀ ਆਸ ਨੇ, ਭਾਣੇ ਦੇ ਭੈਅ ਨੇ, ਕਾਫੀ ਦੇਰ ਤਕ...ਕਾਫੀ ਹਦ ਤਕ ਦੁਰਾਚਾਰ ਦੇ ਪ੍ਰਵੇਸ਼ ਨੂੰ-ਪੰਥ ਦੀ- ਦਹਿਲੀਜ ਤੇ ਰੋਕੀ ਰੱਖਿਆ। ਕਾਮਨਾ ਦੇ ਕਿਸੇ ਪੋਲ ਵਿਚ...ਵਾਸਨਾ ਦੇ ਕਿਸੇ ਖਿਨ ਵਿਚ, ਇਕ ਵਾਰ...ਬਸ ਇਕ ਵਾਰ...ਜਿਹਨ ਦੇ ਸਿਆਹ ਪਟਲ ਤੇ ਸੌਣ-ਭਾਦੋਂ ਦੀ ਬਿਜਲੀ ਕੌਂਧ ਜਾਏ... "ਮੈਂ ਆਵਾਂਗਾ...ਜਰੂਰ ਆਵਾਂਗਾ...ਕੋਈ ਆਖੇ ਮੈਂ ਆਪਣੀ ਹਥੀਂ ਲੰਬੂ ਲਾ ਕੇ ਆਇਆਂ, ਤਾਂ ਵੀ ਨਾ ਮੰਨਣਾ...। ਬਸ ਇਕ ਖਿਨ ਦਾ ਖਿਆਲ ਔਰ ਬਾਜੀ ਪਲਟ ਜਾਏਗੀ।

ਬਸੰਤ ਦਾ ਕਵੀ ਦਰਬਾਰ ਹੋਵੇ ਜਾਂ ਦਿਵਾਨ ਨਾਲ ਸਜਿਆ ਘਰ-ਦਵਾਰ ਹੋਵੇ...ਸਮਾਜਕ ਸਮਰਸਤਾ ਦੀ ਗੱਲ ਹੋਵੇਗੀ...ਧਰਮ ਸੁਧਾਰ ਦੀ ਗੱਲ ਹੋਵੇਗੀ...ਰਾਜਨੀਤਕ ਚੇਤਨਾ ਦੀ ਗੱਲ ਹੋਵੇਗੀ...ਸਾਦਗੀ ਦੀ...ਸਦਾਚਾਰ ਦੀ ਗੱਲ ਹੋਵੇਗੀ...ਕ੍ਰਾਂਤੀਕਾਰੀ ਕਾਰਨਾਮਿਆਂ ਦੀ ਗਲ ਹੋਵੇ ਗੀ...ਪਰ ਗੁਰੂ ਰਾਮ ਸਿੰਘ ਦੇ ਮੁਖਾਰਬਿੰਦ ਤੋਂ ਕੁਰਮੋ ਦੀ ਕੰਬਲੀ ਦੀ ਮੰਗ, ਸ੍ਰੋਤਿਆਂ ਦੇ ਕਾਲਜੇ ਮੂੰਹ ਨੂੰ ਲੈ ਆਉਂਦੀ ਹੈ--

ਕਾਮਾਗਨੀ, ਦਾਵਾਗਨੀ, ਜਟਰਾਗਨੀ,
ਸਭ ਅਗਨ ਬਲਵੰਤ ਹੈ।
ਸਭ ਤੇ ਪ੍ਰਬਲ ਏਕ ਅਗਨ
ਬ੍ਰਿਹਾਗਨੀ ਪ੍ਰਚੰਡ ਹੈ।

■

# ਸਤਿਗੁਰੂ ਰਾਮ ਸਿੰਘ
# ਤੇ ਸੰਤ ਖਾਲਸਾ ਲਹਿਰ

✍ ਸਵ: ਦਲੀਪ ਸਿੰਘ ਨਾਮਧਾਰੀ

***ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿੰਘਾਂ ਅੰਦਰ ਨਾਮ ਦਾ ਅਜਿਹਾ ਰਸ ਪੈਦਾ ਕੀਤਾ ਕਿ ਉਨ੍ਹਾਂ ਨੂੰ ਦੁਨੀਆਂਦਾਰੀ ਦੀ ਰੱਤੀ ਭਰ ਵੀ ਲੇਸ ਜਾਂ ਮੋਹ ਨਾ ਰਿਹਾ। ਧਰਮ ਤੋਂ ਨਿਛਾਵਰ ਹੋਣ ਵਾਲੇ ਇਸ ਸਰੀਰ ਨੂੰ, ਇਸ ਜੀਵਨ ਨੂੰ ਤਿਣਕੇ ਸਮਾਨ ਸਮਝਿਆ। ਇਸ ਨਾਲ ਇੱਕ ਆਦਰਸ਼ਕ ਸਿੱਖ ਪੰਥ ਰਚਿਆ ਗਿਆ, ਜਿਨ੍ਹਾਂ ਨੂੰ 'ਕੂਕੇ' ਅਥਵਾ 'ਨਾਮਧਾਰੀ' ਵੀ ਕਿਹਾ ਜਾਣ ਲਗ ਪਿਆ।***

ਭਾਰਤ ਦੀ ਆਜ਼ਾਦੀ ਦਾ ਇਤਿਹਾਸ ਬਹੁਤ ਹੀ ਵਿਆਪਕ ਹੈ ਪਰ ਸਤਿਗੁਰੂ ਰਾਮ ਸਿੰਘ ਜੀ ਦੀ ਸੁਯੋਗ ਅਗਵਾਈ ਹੇਠ ਨਾਮਧਾਰੀ ਸਿੱਖਾਂ ਦੀਆਂ ਕੁਰਬਾਨੀਆਂ ਨੀਂਹ ਦੀਆਂ ਇੱਟਾਂ ਹਨ। ਅਜ਼ਾਦੀ ਨੂੰ ਸਦੀਵੀ ਕਾਇਮ ਰੱਖਣ ਲਈ ਨਵੀਂ ਪੀੜ੍ਹੀ ਨੂੰ ਆਪਣੇ ਗੌਰਵਮਈ ਇਤਿਹਾਸ ਤੋਂ ਜਾਣੂੰ ਕਰਵਾਉਣਾ ਬਹੁਤ ਜਰੂਰੀ ਹੈ।

**ਸੰਤ ਖਾਲਸਾ ਦੀ ਸਾਜਨਾ:**

ਇਤਿਹਾਸ ਵਾਚਿਆਂ ਪਤਾ ਲਗਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ 12 ਅਪ੍ਰੈਲ ਸੰਨ 1857 ਈ: ਨੂੰ ਵਸਾਖੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਵਿਖੇ ਸੰਤ-ਖਾਲਸਾ (ਨਾਮਧਾਰੀ ਪੰਥ) ਦੀ ਸਾਜਨਾ ਸਮੇਂ ਪੂਰਨ ਮਰਿਆਦਾ ਅਨੁਸਾਰ ਖੰਡੇ ਦਾ ਅੰਮ੍ਰਿਤ ਤਿਆਰ ਕਰ ਪੰਜ ਸਿੰਘਾਂ ਨੂੰ ਪਹਿਲਾਂ ਕੰਨ ਵਿੱਚ ਗੁਰਮੰਤ੍ਰ ਦੇ ਕੇ ਫਿਰ ਅੰਮ੍ਰਿਤ ਛਕਾਇਆ ਅਤੇ ਨਾਲ ਹੀ ਪੰਜ ਕਕਾਰ ਧਾਰਨ ਕਰਨ ਦਾ ਹੁਕਮ ਵੀ ਦਿੱਤਾ:

1. ਬਾਬਾ ਲਾਭ ਸਿੰਘ (ਅੰਮ੍ਰਿਤਸਰ),
2. ਬਾਬਾ ਆਤਮਾ ਸਿੰਘ ਆਲੋਮੁਹਾਰ, (ਸਿਆਲਕੋਟ),
3. ਬਾਬਾ ਕਾਨ੍ਹ ਸਿਘ ਨਿਹੰਗ, ਚੱਕ (ਮਲੇਰਕੋਟਲਾ)
4. ਬਾਬਾ ਨੈਣਾਂ ਸਿੰਘ ਵਰਿਆਂਹ, (ਅੰਮ੍ਰਿਤਸਰ)
5. ਬਾਬਾ ਸੁਧ ਸਿੰਘ ਜੀ ਮਢੌਰ, (ਅੰਬਾਲਾ)

ਇਨ੍ਹਾਂ ਸਿੰਘਾਂ ਨੂੰ ਸੁੱਚ ਸੋਧ ਦੀ ਮਰਯਾਦਾ ਦੇ ਧਾਰਨੀ ਬਣਾਇਆ ਅਤੇ ਮਰਯਾਦਾ ਵਿੱਚ ਪੱਕੇ ਰਹਿਣ ਦੇ ਆਦੇਸ਼ ਦਿੱਤੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਿੱਖੀ ਨੂੰ ਨਵਾਂ ਜੀਵਨ ਬਖਸ਼ਣ ਕਰਕੇ ਹਜ਼ਾਰਾਂ ਲੋਕ ਪ੍ਰਭਾਵਿਤ ਹੋਏ ਅਤੇ ਸਿੱਖ ਬਣੇ। ਜਿਵੇਂ ਰਾਤ ਬਤੀਤ ਹੋਣ ਤੇ ਨਵਾਂ ਸੂਰਜ ਉਗਮਦਾ ਹੈ, ਠੀਕ ਉਸੇ ਤਰ੍ਹਾਂ ਹੀ ਸਿੱਖੀ ਦਾ ਅਸਤ ਹੋ ਚੁੱਕਾ ਸੂਰਜ ਐਸਾ ਪ੍ਰਕਾਸ਼ਵਾਨ ਹੋਇਆ ਕਿ ਜਿਨ੍ਹਾਂ ਨੂੰ ਦੇਖ ਕੇ ਹਜ਼ਾਰਾਂ ਹੀ ਨਹੀਂ ਬਲਕਿ ਲੱਖਾਂ ਪੰਜਾਬੀ ਅੰਮ੍ਰਿਤਪਾਨ ਕਰਕੇ, ਰਹਿਤ ਮਰਯਾਦਾ ਦੇ ਅਨੁਸਾਰ ਗੁਰਸਿੱਖ ਬਣੇ। ਭਾਈ ਨਿਹਾਲ ਸਿੰਘ ਜੀ ਲਿਖਦੇ ਹਨ:-

ਜੇਠ ਜੁਗਤਿ ਪਛਾਣੀ ਹਥੀਂ ਆਪ ਪੀਣ ਪਾਣੀ,
ਕੀਤੇ ਬਾਝ ਇਸ਼ਨਾਨ, ਪਰਸ਼ਾਦ ਨਹੀਂ ਛਕਦੇ।
ਸਿੰਘ ਬੋਲਦੇ ਨੇ ਸੱਚ, ਇਹੋ ਸਤਿਗੁਰਾਂ ਦੀ ਮੱਤ
ਛੋਡ ਚੁਗਲੀ ਬਖੀਲੀ, ਖ਼ੌਫ ਮਨ ਵਿਚ ਰੱਖਦੇ।

—ਬਾਰਾਂ ਮਾਂਹ ਵਿੱਚੋਂ

**ਧਾਰਮਿਕ ਪਹਿਲੂ:**

ਆਪ ਜੀ ਨੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਸਰਲ, ਸਿੱਧੇ ਅਤੇ ਸ਼ਾਂਤੀ ਦੇ ਮਾਰਗ ਨੂੰ ਅਪਣਾਇਆ। ਗੁਰੂ ਗੋਬਿੰਦ ਸਿੰਘ ਜੀ ਦੀ ਦੱਸੀ ਹੋਈ ਮਰਯਾਦਾ ਨੂੰ ਅਤੇ ਆਦਰਸ਼ਾਂ ਨੂੰ ਜੋ ਕਿ ਸਿੱਖਾਂ ਨੇ ਬਿਲਕੁਲ ਹੀ ਵਿਸਾਰ ਦਿੱਤਾ ਹੋਇਆ ਸੀ, ਨੂੰ ਲਾਗੂ ਕੀਤਾ। ਆਪ ਜੀ ਨੇ

ਪਿੰਡ-ਪਿੰਡ ਦੌਰਾ ਕੀਤਾ। ਧਰਮਸ਼ਾਲਾਵਾਂ ਦੇ ਦਰਵਾਜੇ ਖੁਲ੍ਹਵਾਏ ਅਤੇ ਸਾਫ਼ ਸਫ਼ਾਈ ਕਰਵਾਈ।

ਰੁਮਾਲਿਆਂ ਅਤੇ ਪੀੜ੍ਹਿਆਂ ਦੀ ਝਾਤ ਪੁੱਛ ਕੀਤੀ। ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਨੂੰ ਆਲਿਆਂ 'ਚੋਂ ਕਢਾ ਕੇ ਸਾਫ਼ ਕਰਕੇ ਪ੍ਰਕਾਸ਼ ਕਰਵਾਇਆ ਅਤੇ ਸਿੱਖਾਂ ਨੂੰ ਬਾਣੀ ਪੜ੍ਹਨ ਲਗਾਇਆ। ਇਸ ਤਰ੍ਹਾਂ ਸਿੱਖੀ ਨੂੰ ਪੁਨਰ ਜਨਮ ਮਿਲਿਆ ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਲੋਕ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

**ਆਦਿ ਸ੍ਰੀ ਗ੍ਰੰਥ ਸਾਹਿਬ ਛਪਵਾ ਕੇ ਵੰਡਣੇ**

ਉਸ ਸਮੇਂ ਕੇਵਲ ਪੱਥਰ ਦੇ ਛਾਪੇ-ਖਾਨੇ ਹੀ ਅਜੇ ਸ਼ੁਰੂ ਹੋਏ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਦੀਵਾਨ ਬੂਟਾ ਸਿੰਘ ਲਾਹੌਰ ਵਾਲਿਆਂ ਨੂੰ ਛਾਪੇ-ਖਾਨੇ ਤੋਂ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਛਪਵਾਉਣ ਵਿੱਚ ਆਰਥਿਕ ਸਹਾਇਤਾ ਦਿਤੀ। ਇਹ ਉਸ ਸਮੇਂ ਉਨ੍ਹਾਂ ਦਾ ਇੱਕ ਬੜਾ ਵੱਡਾ ਪਰਉਪਕਾਰ ਸੀ ਕਿ ਉਨ੍ਹਾਂ ਨੇ ਸਿੱਖਾਂ ਨੂੰ ਕੇਵਲ ਬਾਣੀ ਪੜ੍ਹਨ ਵਲ ਹੀ ਨਹੀਂ ਲਗਾਇਆ ਸਗੋਂ ਬਾਣੀ ਅਨੁਸਾਰ ਅਮਲੀ ਜੀਵਨ ਜੀਉਣ ਵਲ ਵੀ ਪ੍ਰੇਰਿਤ ਕੀਤਾ। ਇਸ ਤਰ੍ਹਾਂ ਗੁਰਬਾਣੀ ਦਾ ਪਸਾਰ ਵੱਡੇ ਪੱਧਰ ਤੇ ਹੋ ਗਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖ ਕੌਮ ਨੂੰ ਬਹੁਤ ਵੱਡੀ ਦੇਣ ਹੈ, ਜਿਸ ਬਾਰੇ 'ਬਾਰਾਂ ਮਾਂਹ' ਵਿਚ ਸੰਤ ਨਿਹਾਲ ਸਿੰਘ ਜੀ ਲਿਖਦੇ ਹਨ:

ਚੇਤਰ ਚਾਲ ਹੈ ਨਿਆਰੀ ਇਕ ਪੰਥ ਨਾਮਧਾਰੀ,
ਸਿੰਘ ਹੋਏ ਬੇਸ਼ੁਮਾਰੀ ਫਤੇ ਸਭ ਕੋ ਬੁਲਾਂਵਦੇ।
ਕੰਘਾ ਕੇਸ ਤੇ ਕ੍ਰਿਪਾਨ ਕੱਛਾ ਕੜਾ ਇਹ ਪਛਾਨ,
ਏਹੋ ਸਿੰਘਾਂ ਦੇ ਨਿਸ਼ਾਨ ਜੋ ਪਹਿਰਾਵਾ ਅੰਗ ਲਾਂਵਦੇ।
ਬੈਠੇ ਲਾਂਵਦੇ ਦੀਵਾਨ ਸਾਰਾ ਵੇਖਦਾ ਜਹਾਨ,
ਇਹ ਹੋਣ ਮਸਤਾਨੇ ਛੈਣੇ ਢੋਲਕੀ ਵਜਾਂਵਦੇ।
ਨਿਹਾਲ ਸਿੰਘ ਸਾਧ ਸੰਗ ਬੈਠ ਪੜ੍ਹਦੇ ਗਰੰਥ,
ਇਹ ਉਠ ਪਰਭਾਤੇ ਵਾਰ ਆਸਾ ਦੀ ਲਗਾਂਵਦੇ।

ਇਸ ਦੇਣ ਸਦਕਾ ਲੋਕ ਵੱਡੀ ਗਿੱਣਤੀ ਵਿਚ ਮਾਸ, ਸ਼ਰਾਬ ਅਤੇ ਨਸ਼ਿਆਂ ਦਾ ਤਿਆਗ ਕਰਕੇ ਨਾਮ ਦਾ ਸਿਮਰਨ ਕਰਨ ਲਗ ਪਏ। ਐਸੇ ਹਾਲਾਤ ਬਣ ਗਏ ਕਿ 'ਸਤਿਜੁਗ' ਹੀ ਆ ਗਿਆ ਜਾਪਦਾ ਸੀ:

ਹੁੱਕੇ ਛਡਵਾਏ ਰਖਵਾਏ ਕੇਸ ਮੋਨਯੋਂ ਕੇ,
ਸੁਧਾ ਛੱਕ ਥਾਏ ਸਿੱਖ ਭਾਗ ਜਿਨੈ ਜਾਗਯੋ।
ਫੈਲਿਓ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,
ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਯੋ।
ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ ਯਾਰੀ,
ਠੱਗੀ ਤਜ ਥੀਏ ਸੰਤ ਸਤਿਜੁਗ ਆਗਯੋ।

-ਪੰਥ ਪ੍ਰਕਾਸ਼ ਗਿ: ਗਿਆਨ ਸਿੰਘ ਜੀ

**ਮਾਸ-ਸ਼ਰਾਬ ਤੋਂ ਰਹਿਤ ਕਰਨਾ:**

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ ਰੂਪੀ ਬੈਲ ਨੂੰ ਦਇਆ ਦਾ ਪੁੱਤ੍ਰ ਫ਼ੁਰਮਾਇਆ ਹੈ: **"ਧੌਲੁ ਧਰਮੁ ਦਇਆ ਕਾ ਪੂਤ॥"** ਅਤੇ ਆਪ ਜੀ ਇਉਂ ਫ਼ੁਰਮਾਉਂਦੇ ਹਨ:

**ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥**
**ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥**
**ਸਲੋਕ ਮ: 1, ਪੰ:1242**

ਸਿੱਖ ਧਰਮ ਵਿੱਚ ਮਾਸ ਖਾਣਾ ਨਿਸ਼ੇਧ ਕੀਤਾ ਗਿਆ ਹੈ। ਜਿਵੇਂ ਕਿ ਗੁਰਬਾਣੀ ਵਿੱਚ ਗੁਰੂ ਸਾਹਿਬਾਂ ਨੇ ਬਹੁਤ ਥਾਈਂ ਫੁਰਮਾਇਆ ਹੈ ਕਿ 68 ਤੀਰਥਾਂ ਦਾ ਫਲ ਇੱਕ ਜੀਅ ਉਤੇ ਦਇਆ ਕਰਨ ਨਾਲ ਹੀ ਪ੍ਰਾਪਤ ਹੋ ਸਕਦਾ ਹੈ:

**ਅਠਸਠਿ ਤੀਰਥ ਸਗਲ ਪੁੰਨ**
**ਜੀਅ ਦਇਆ ਪਰਵਾਨੁ॥ ਪੰ:136**

ਇਸੇ ਤਰ੍ਹਾਂ ਜੇਕਰ ਮਨੁੱਖ ਦੇ ਕੱਪੜਿਆਂ ਤੇ ਲੱਗਾ ਹੋਇਆ ਖੂਨ ਉਸਨੂੰ ਪਲੀਤ ਕਰ ਦਿੰਦਾ ਹੈ ਫਿਰ ਜਿਹੜਾ ਮਨੁੱਖ ਖੂਨ ਪੀਂਦਾ ਹੈ ਉਹ ਕਿਵੇਂ ਨਿਰਮਲ ਹੋ ਸਕਦਾ ਹੈ?

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥**
**ਜੋ ਰਤੁ ਪੀਵਹਿ ਮਾਣਸਾ**
**ਤਿਨ ਕਿਉ ਨਿਰਮਲੁ ਚੀਤੁ॥**
**ਸਲੋਕ ਮ: 1, ਪੰ: 140**

ਸਲੋਕ ਸਹਸਕ੍ਰਿਤੀ 'ਚ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

**ਦਇਆਲੰ ਸਰਬਤ੍ਰ ਜੀਆ॥**

ਸਤਿਗੁਰੂ ਜੀ ਨੇ ਇਸ ਗਲ ਨੂੰ ਬੜੀ ਚੰਗੀ ਤਰ੍ਹਾਂ ਫੁਰਮਾਇਆ ਹੈ ਕਿ ਜਿਵੇਂ ਪਰਾਇਆ ਹੱਕ ਮੁਸਲਮਾਨ ਵਾਸਤੇ ਸੂਰ ਤੇ ਹਿੰਦੂ ਵਾਸਤੇ ਗਊ ਦੇ ਤੁਲ ਹੈ, ਇਵੇਂ ਹੀ ਜੇਕਰ ਮਨੁੱਖ ਮੁਰਦਾਰ (ਮਰ ਚੁੱਕੇ ਜੀਵ ਦਾ ਮਾਸ) ਨ ਖਾਇ ਤਾਂ ਗੁਰੂ ਪੀਰ ਉਸ ਮਨੁੱਖ ਦੀ ਹਾਮੀ ਭਰਦਾ ਹੈ। ਭਾਵ ਦਰਗਾਹ ਵਿੱਚ ਜ਼ਿੰਮੇਵਾਰ ਹੁੰਦਾ ਹੈ:

**ਹਕੁ ਪਰਾਇਆ ਨਾਨਕਾ**
**ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾ ਭਰੇ**
**ਜਾ ਮੁਰਦਾਰੁ ਨ ਖਾਇ॥ ਮ:1,ਪੰਨਾ 141**

ਸ਼੍ਰੋਮਣੀ ਭਗਤ ਕਬੀਰ ਜੀ ਤਾਂ ਇਥੋਂ ਤਕ ਆਖਦੇ

ਹਨ ਕਿ ਜੀਆਂ ਦਾ ਘਾਤ ਕਰਕੇ ਆਖਦੇ ਹੋ ਧਰਮ ਕੀਤਾ ਹੈ। ਜੇਕਰ ਇਹ ਧਰਮ ਹੈ ਤਾਂ ਅਧਰਮ ਕਿਸ ਨੂੰ ਕਹੋਗੇ? ਅਤੇ ਜੇਕਰ ਜੀਅ ਘਾਤ ਕਰਨ ਵਾਲੇ ਮੁਨੀ ਬਣ ਗਏ ਤਾਂ ਕਸਾਈ ਕਿਸ ਨੂੰ ਆਖਣਾ ਹੈ:

**ਜੀਅ ਬਧਹੁ ਸੁ ਧਰਮੁ ਕਰਿ ਥਾਪਹੁ**
**ਅਧਰਮੁ ਕਹਹੁ ਕਤ ਭਾਈ॥**
**ਆਪਸ ਕਉ ਮੁਨਿਵਰ ਕਰਿ ਥਾਪਹੁ**
**ਕਾ ਕਉ ਕਹਹੁ ਕਸਾਈ॥ ਪੰਨਾ 1103**

ਅਗੇ ਹੋਰ ਲਿਖਦੇ ਹਨ:

**ਬੇਦ ਕਤੇਬ ਕਹਹੁ ਮਤ ਝੂਠੇ**
**ਝੂਠਾ ਜੋ ਨ ਬਿਚਾਰੈ॥**
**ਜਉ ਸਭ ਮਹਿ ਏਕੁ ਖੁਦਾਇ ਕਹਤ ਹਉ**
**ਤਉ ਕਿਉ ਮੁਰਗੀ ਮਾਰੈ॥ ਪੰਨਾ 1350**

ਜਦੋਂ ਰੱਬ ਦੀ ਦਰਗਾਹ ਵਿੱਚ ਜਾ ਕੇ ਲੈਣਾ ਦੇਣਾ ਪਿਆ ਤਾਂ ਕੌਣ ਸਹਾਈ ਹੋਵੇਗਾ:

**ਕਬੀਰ ਜੀਅ ਜੁ ਮਾਰਹਿ ਜੋਰੁ ਕਰਿ**
**ਕਹਤੇ ਹਹਿ ਜੁ ਹਲਾਲੁ॥**
**ਦਫਤਰ ਦਈ ਜਬ ਕਾਢਿ ਹੈ**
**ਹੋਇਗਾ ਕਉਨੁ ਹਵਾਲੁ॥**
**ਸਲੋਕ 199, ਪੰ:1375**

ਸਾਹਿਬ ਗੁਰੂ ਗੋਬਿੰਦ ਸ਼ਿੰਘ ਜੀ 'ਜ਼ਫ਼ਰਨਾਮਾ' ਵਿੱਚ ਫੁਰਮਾਉਂਦੇ ਹਨ ਕਿ ਬੇਦਰੇਗ ਹੋ ਕੇ ਕਿਸੇ ਦਾ ਖ਼ੂਨ ਕਰਨ ਲਈ ਤੇਗ ਨਾ ਚਲਾ ਕਿਉਂਕਿ ਇਸ ਤਰ੍ਹਾਂ ਤੇਰਾ ਲਹੂ ਵੀ ਉਸ ਅਰਸ਼ੀ ਤਲਵਾਰ ਨਾਲ ਵਹਾਇਆ ਜਾਏਗਾ:

**ਮਜ਼ਨ ਤੇਗ਼ਬਰ ਖ਼ੂਨ ਕਸ ਬੇ ਦਰੇਗ॥**
**ਤੁਰਾ ਨੀਜ਼ ਓ ਖ਼ੂਨ ਰੇਜ਼ਦ ਬ ਤੇਗ॥ ਪੰ: 10**

ਸਾਰੇ ਜੀਆਂ ਤੇ ਦਇਆ ਕਰਨ ਨਾਲ ਮਨ ਵਿੱਚ ਸੰਤੋਖ ਆਉਂਦਾ ਹੈ:

**ਮਨਿ ਸੰਤੋਖੁ ਸਰਬ ਜੀਅ ਦਇਆ॥**
**ਪੰਨਾ 299**

ਮਨੁੱਖ ਜੋ 84 ਲੱਖ ਜੂਨਾਂ ਦਾ ਸਰਦਾਰ ਮੰਨਿਆ ਗਿਆ ਹੈ, ਇਸ ਲਈ ਇਹ ਕਤਈ ਚੰਗਾ ਨਹੀਂ ਕਿ ਉਹ ਆਪਣੇ ਪੇਟ ਨੂੰ ਜਾਨਵਰਾਂ ਦਾ ਕਬਰਸਤਾਨ ਬਣਾਏ। ਆਪਣੀ ਜੀਭ, ਆਪਣੇ ਸਵਾਦ ਬਦਲੇ ਉਹ ਮਾਸੂਮ ਜੀਆਂ ਦਾ ਕਤਲ ਕਰੇ। ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਜੇਕਰ ਜ਼ੋਰਾਵਰ ਕਿਸੇ ਮਾਸੂਮ ਜੀਅ ਦਾ ਘਾਤ ਕਰੇ ਤਾਂ ਮਾਲਕ ਨੂੰ ਬਹੁਤ ਦੁੱਖ ਹੋਵੇਗਾ:

**ਜੇ ਸਕਤਾ ਸਕਤੇ ਕਉ ਮਾਰੇ**
**ਤਾ ਮਨਿ ਰੋਸੁ ਨ ਹੋਈ॥ ਰਹਾਉ॥**
**ਸਕਤਾ ਸੀਹੁ ਮਾਰੇ ਪੈ ਵਗੈ**
**ਖਸਮੈ ਸਾ ਪੁਰਸਾਈ॥ ਪੰ: 360**

ਗੁਰਬਾਣੀ ਵਿੱਚ ਸ਼ਰਾਬ ਨੂੰ ਅਪਵਿੱਤਰ ਲਿਖਿਆ ਹੈ ਅਤੇ ਇਸ ਕਰਕੇ ਸਿੱਖਾਂ ਨੂੰ ਇਸ ਦੀ ਵਰਤੋਂ ਕਰਨ ਦੀ ਸਖ਼ਤ ਮਨਾਹੀ ਹੈ।

**ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ**
**ਸੰਤ ਜਨ ਕਰਤ ਨਹੀ ਪਾਨੰ॥**
**ਸੁਰਾ ਅਪਵਿਤ੍ਰ ਨਤ ਅਵਰ ਜਲ ਰੇ,**
**ਸੁਰਸਰੀ ਮਿਲਤ ਨਹਿ ਹੋਇ ਆਨੰ॥**
**ਮਲਾਰ ਭਗਤ ਰਵਿਦਾਸ ਜੀ, ਪੰ:1293**

ਭਾਵ ਗੰਗਾ ਜਲ ਦੀ ਵੀ ਜੇ ਸ਼ਰਾਬ ਕਢੀ ਜਾਵੇ, ਸੰਤ ਜਨ ਉਸ ਨੂੰ ਨਹੀਂ ਪੀਂਦੇ। ਸ਼ਰਾਬ ਅਪਵਿਤ੍ਰ ਹੀ ਹੈ ਚਾਹੇ ਗੰਗਾ ਜਲ ਵੀ ਇਸ ਵਿੱਚ ਮਿਲਾਇਆ ਜਾਵੇ ਤਾਂ ਵੀ ਪਵਿਤ੍ਰ ਨਹੀਂ ਹੋ ਸਕਦੀ।

ਸਤਿਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ ਕਿ ਸ਼ਰਾਬ ਪੀਣ ਨਾਲ ਮਨੁੱਖ ਦੀ ਮਤ ਮਾਰੀ ਜਾਂਦੀ ਹੈ। ਆਪਣੇ ਤੇ ਪਰਾਏ ਦੀ ਪਛਾਣ ਨਹੀਂ ਰਹਿੰਦੀ। ਖਸਮ (ਪ੍ਰਮਾਤਮਾ) ਵਿਸਰ ਜਾਂਦਾ ਹੈ ਅਤੇ ਮਾਲਕ ਦੀ ਦਰਗਾਹ ਤੋਂ ਧੱਕੇ ਪੈਂਦੇ ਹਨ। ਇਸ ਲਈ ਇਹ ਸ਼ਰਾਬ ਕਿਸੇ ਹਾਲਤ ਵਿੱਚ ਵੀ ਨਹੀਂ ਪੀਣੀ ਚਾਹੀਦੀ।

**ਮਾਣਸੁ ਭਰਿਆ ਆਣਿਆ**
**ਮਾਣਸੁ ਭਰਿਆ ਆਇ॥**
**ਜਿਤੁ ਪੀਤੈ ਮਤਿ ਦੂਰਿ ਹੋਇ**
**ਬਰਲੁ ਪਵੈ ਵਿਚਿ ਆਇ॥**
**ਆਪਣਾ ਪਰਾਇਆ ਨ ਪਛਾਣਈ**
**ਖਸਮਹੁ ਧਕੇ ਖਾਇ॥**
**ਜਿਤੁ ਪੀਤੈ ਖਸਮੁ ਵਿਸਰੈ**
**ਦਰਗਹ ਮਿਲੈ ਸਜਾਇ॥**
**ਝੂਠਾ ਮਦੁ ਮੂਲਿ ਨ ਪੀਚਈ**
**ਜੇ ਕੋ ਪਾਰਿ ਵਸਾਇ॥**
**ਸਲੋਕ ਮ: 3, ਪੰ:554**

**ਸਿੱਖ ਸਮਾਜ ਵਿੱਚ ਪੁਨਰ-ਜਾਗਰਣ ਲਹਿਰ :**

ਉਸ ਵਕਤ ਭਾਈ ਰਾਏ ਸਿੰਘ ਨੂੰ ਹਜ਼ੂਰ ਸਾਹਿਬ (ਨੰਦੇੜ) ਭੇਜ ਕੇ ਉਥੋਂ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਪ੍ਰਚਲਤ ਕੀਤੀ ਗੁਰਸਿੱਖੀ ਰਹੁਰੀਤ ਮਰਯਾਦਾ ਨੂੰ ਮੰਗਵਾ ਕੇ ਨਾਮਧਾਰੀ ਸੰਤ ਖਾਲਸੇ ਲਈ ਸ੍ਰੀ ਭੈਣੀ ਸਾਹਿਬ ਵਿਖੇ ਲਾਗੂ ਕੀਤਾ। ਗੁਰਸਿੱਖਾਂ ਨੂੰ ਹਵਨ ਕਰਨ ਲਾਇਆ ਕਿਉਂ

ਜੁ ਪਹਿਲੇ ਸਮਿਆਂ ਤੋਂ ਹੀ ਹਵਨ ਜਗ ਹੁੰਦੇ ਰਹੇ ਹਨ।

**ਵੁਠੈ ਘਾਹੁ ਚਰਹਿ ਨਿਤਿ ਸੁਰਹੀ**
**ਸਾ ਧਨ ਦਹੀ ਵਿਲੋਵੈ॥**
**ਤਿਤੁ ਘਿਇ ਹੋਮ ਜਗ ਸਦ ਪੂਜਾ**
**ਪਇਐ ਕਾਰਜੁ ਸੋਹੈ॥ ਵਾਰ ਮਾਝ ਮ:1**

ਇਸ ਵਿੱਚ 7 ਸਿੰਘ ਅੰਮ੍ਰਿਤ ਛੱਕ ਕੇ ਸੁੱਚ ਸੋਧ ਦੀ ਮਰਯਾਦਾ ਰਖਦੇ ਹੋਏ ਕਮਰਕੱਸਾ ਕਰ, ਸ਼ਸਤਰ ਸਜਾ ਕੇ, ਪਵਿਤਰ ਜਗ੍ਹਾ 'ਤੇ ਬੈਠ ਕੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਅਤੇ ਦਸਮ ਸ੍ਰੀ ਗ੍ਰੰਥ ਸਾਹਿਬ ਵਿਚੋਂ ਸਤ ਬਾਣੀਆਂ ਚਉਪਈ, ਜਪੁ, ਜਾਪੁ, ਚੰਡੀ ਚਰਿਤ੍ਰ, ਅਕਾਲ ਉਸਤਤ, ਚੰਡੀ ਦੀ ਵਾਰ ਤੇ ਉਗ੍ਰਦੰਤੀ ਦਾ ਪਾਠ ਕਰਦੇ ਹਨ। ਇਸ ਤਰ੍ਹਾਂ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਪਾਠ ਕਰਕੇ ਭੋਗ ਪੈਣ ਲੱਗੇ। ਸਿੱਖਾਂ ਨੂੰ ਆਦੇਸ਼ ਦਿੱਤਾ ਗਿਆ ਕਿ ਅੱਧੀ ਰਾਤ ਤੋਂ ਬਾਅਦ ਜੰਗਲ ਪਾਣੀ ਜਾ ਕੇ ਪੰਜ ਵਾਰ ਹੱਥ ਰੇਤ ਨਾਲ ਮਾਂਜਣ, ਦਾਤਣ ਕਰਨ, ਸਕੇਸੀਂ ਇਸ਼ਨਾਨ ਕਰਨ, ਕਛਿਹਰੇ ਦਾ ਇੱਕ ਪਉਂਚਾ ਲਾਹੁਣ ਤੇ ਇੱਕ ਪਾਉਣ ਆਦਿ। ਫਿਰ ਨਾਮ ਸਿਮਰਨ ਕਰਨਾ ਤੇ "ਚੜ੍ਹੇ ਦਿਵਸ ਗੁਰਬਾਣੀ ਗਾਵੈ' ਦੇ ਅਨੁਸਾਰ ਬਾਣੀ ਪੜ੍ਹਨ ਦਾ ਹੁਕਮ ਹੋਇਆ। ਚਿੱਟਾ ਕੁੜਤਾ ਪਜਾਮਾ ਤੇ ਗੁਰਮੁਖੀ ਸਿੱਧਾ ਦਸਤਾਰਾ, ਚਿੱਟੀ ਉੱਨ ਦੀ ਮਾਲਾ, ਸਿਰ ਤੇ ਕੇਸ ਅਤੇ ਸਾਬਤ ਸੂਰਤ ਸਿੱਧਾ ਦਾੜ੍ਹਾ, ਕੜਾ, ਕਛਿਹਰਾ, ਕੰਘਾ ਤੇ ਇਸ ਨਾਲ ਬੰਨ੍ਹੀ ਹੋਈ ਕ੍ਰਿਪਾਨ ਰੱਖਣ ਦਾ ਸਭ ਇਸਤ੍ਰੀ ਮਰਦ ਵਾਸਤੇ ਹੁਕਮ ਹੋਇਆ। ਇਸਤ੍ਰੀਆਂ ਨੂੰ ਵੀ ਅੰਮ੍ਰਿਤ ਛਕਣਾ, ਨੱਕ, ਕੰਨ ਨਾ ਵਿੰਨ੍ਹਣਾ, ਸਿਰ ਤੇ ਦੁਪੱਟਾ ਰੱਖਣਾ, ਕੁੜਤਾ ਕਲੀਆਂ ਵਾਲਾ ਤੇ ਚੂੜੀ ਵਾਲੀ ਸੁਥਣ ਪਹਿਨਣ ਦਾ ਆਦੇਸ਼ ਸੀ। ਬਿਨਾਂ ਨਾਮਧਾਰੀ ਅਤੇ ਅਣਮੱਤੀਏ ਦੇ ਸੰਗ ਰੋਟੀ ਬੇਟੀ ਦੀ ਸਾਂਝ ਨਹੀਂ ਰਖਣੀ:

ਹਮਨ ਕਰੈ ਹੈਂ ਭੋਗ ਗ੍ਰੰਥ ਜੀ ਕੇ ਪੈਹੈਂ,
ਬਹੁ ਸੰਗਤੋਂ ਕੇ ਕੱਠ ਥੈਹੈਂ ਰੈਹੈ ਰਚਨਾ ਲਗੀ॥
ਇਸ਼ਨਾਨ ਕਰਿ ਹੈਂ ਸਕੇਸ ਵੇਸ ਰਾਤ ਹੀ ਤੈ,
ਵਾਹਿਗੁਰੂ ਨਾਮ ਮਾਂਹਿ ਰਾਖੈਂ ਰਸਨਾ ਪਗੀ॥
ਰਾਖ ਹੈਂ ਪੁਸ਼ਾਕ ਪਾਕ ਸ਼ੁਕਲ ਊਰਣ ਮਾਲ,
ਕੱਛ ਕੜਾ ਕ੍ਰਦ ਮਰਦ ਨਾਰਿ ਸਭ ਜੇਤਗੀ॥
ਬਿਨਾਂ ਨਾਮਧਾਰੀ, ਅੰਨ ਜਲ ਰੋਟੀ ਬੇਟੀ ਵਾਰੀ ਸਾਂਝ,
ਰਾਖ ਹੈਂ ਨ ਕਾਹੂੰ ਸੰਗ ਜਗ ਮੈਂ ਸਗੀ॥219॥

ਪੰਥ ਪ੍ਰਕਾਸ਼ ਸੰਨ 1889 ਈ:

ਇਸ ਤਰ੍ਹਾਂ ਐਨਸਾਈਕਲੋਪੀਡੀਆ ਬ੍ਰਿਟੈਨਿਕਾ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਨੁਯਾਈਆਂ ਬਾਰੇ ਇੰਝ ਲਿਖਿਆ ਹੈ:

"ਸਿੱਖੀ ਜਦੋਂ ਮੁੜ ਪੱਲ੍ਹਰਨ ਲੱਗੀ ਤਾਂ ਇਸਦੇ ਸਾਰੇ ਵਰਗ ਬਰਾਬਰ ਮੁੜ ਸੁਰਜੀਤ ਹੋਏ। ਇਸ ਦੀ ਸ੍ਰੇਸ਼ਠ ਮਿਸਾਲ ਕੂਕਿਆਂ ਨੇ ਪੇਸ਼ ਕੀਤੀ। ਉਹ (ਗੁਰੂ) ਗੋਬਿੰਦ ਸਿੰਘ ਦੇ ਨੈਤਿਕ ਮੁੱਲਾਂ ਦੇ ਪੱਕੇ ਅਨੁਯਾਈ ਹਨ। ਕੂਕੇ ਦੀ ਨਿਸ਼ਾਨੀ ਸਿਧੀ ਦਸਤਾਰ, ਮਣਕਿਆਂ ਵਾਲਾ ਹਾਰ, ਜਾਂ ਉੱਨ ਦੀ ਮਾਲਾ ਹੈ, ਜਿਹੜੀ ਮੁਢਲੇ ਰੂਪ ਵਿੱਚ ਤਪੱਸਿਆ ਦੇ ਅਨੁਸਾਸ਼ਨ ਦੀ ਸੂਚਕ ਹੈ।"

ਸਫਾ 248, ਜ਼ਿ:20 ਐਡੀ:1965

The Sect is known by the name of the 'Kukas' or 'Shouters', because, unlike the ordinary Sikhs, they permit themselves to fall into a state of Wajad or frenzy during their religious exercises, shaking their heads and reciting their prayers in a loud voice. They finish their prayer with loud cry or 'Sat Sri Akal'-'God is true', and their religious meetings are said to have often ended in disgusting orgies. They differ also from the Sikhs generally in the manner of wearing the turban (Sidha Pag) and in carrying a necklace of woolen cord tied in knots, which serve as beads for prayers. -Census of India, 1891

### ਨਾਮਧਾਰੀ ਲਹਿਰ ਦੇ ਸਮਾਜ ਸੁਧਾਰ ਤੇ ਵਿਲੱਖਣ ਸਦਾਚਾਰਕ ਜੀਵਨ ਦਾ ਉਥਾਨ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿੰਘਾਂ ਅੰਦਰ ਨਾਮ ਦਾ ਅਜਿਹਾ ਰਸ ਪੈਦਾ ਕੀਤਾ ਕਿ ਉਨ੍ਹਾਂ ਨੂੰ ਦੁਨੀਆਂਦਾਰੀ ਦੀ ਰੱਤੀ ਭਰ ਵੀ ਲੇਸ ਜਾਂ ਮੋਹ ਨਾ ਰਿਹਾ। ਧਰਮ ਤੋਂ ਨਿਛਾਵਰ ਹੋਣ ਵਾਲੇ ਇਸ ਸਰੀਰ ਨੂੰ, ਇਸ ਜੀਵਨ ਨੂੰ ਤਿਣਕੇ ਸਮਾਨ ਸਮਝਿਆ। ਇਸ ਨਾਲ ਇੱਕ ਆਦਰਸ਼ਕ ਸਿੱਖ ਪੰਥ ਰਚਿਆ ਗਿਆ, ਜਿਨ੍ਹਾਂ ਨੂੰ 'ਕੂਕੇ' ਅਥਵਾ 'ਨਾਮਧਾਰੀ' ਵੀ ਕਿਹਾ ਜਾਣ ਲਗ ਪਿਆ।

**ਨਾਮਧਾਰੀ :** ਸਤਿਗੁਰੂ ਰਾਮ ਸਿੰਘ ਜੀ ਹਮੇਸ਼ਾਂ ਨਾਮ ਜਪਣ ਤੇ ਜ਼ੋਰ ਦਿਆ ਕਰਦੇ ਸੀ ਅਤੇ ਨਾਮ ਨੂੰ ਹੀ ਆਪਣੇ ਜੀਵਨ ਦਾ ਆਧਾਰ ਬਣਾਉਣ ਦਾ ਉਪਦੇਸ਼ ਦਿਆ ਕਰਦੇ ਸੀ, ਇਸ ਲਈ ਨਾਮ ਨੂੰ ਧਾਰਨ ਕਰਨ ਵਾਲੇ 'ਨਾਮਧਾਰੀ' ਕਰਕੇ ਸਦੀਣ ਲੱਗ ਪਏ।

**ਕੂਕੇ :** ਢੋਲਕ ਤੇ ਛੈਣਿਆਂ ਦੀ ਤਾਲ ਇਕੋ ਸੁਰ ਵਿਚ ਵੱਜਿਆ ਕਰਦੀ ਸੀ ਤੇ ਉਸ ਸਮੇਂ ਜਥੇਦਾਰ ਸੰਗਤ ਵਿੱਚ ਖਲੋ ਕੇ ਕੰਨ ਤੇ ਹੱਥ ਧਰ ਕੇ ਤੇ ਸੱਜੀ ਬਾਂਹ ਉੱਚੀ

ਕਰਕੇ ਬਹੁਤ ਉੱਚੀ ਸੁਰ ਵਿੱਚ ਸ਼ਬਦ ਗੱਜ ਕੇ ਪੜ੍ਹਿਆ ਕਰਦੇ ਸੀ। ਪੰਥ ਪ੍ਰਕਾਸ਼ 'ਚ ਗਿਆਨੀ ਗਿਆਨ ਸਿੰਘ ਜੀ ਇਸ ਬਾਰੇ ਲਿਖਦੇ ਹਨ:

"ਨਰ ਨਾਰਿ ਸ਼ਬਦ ਅਪਾਰ ਪਢੈਂ ਗੁਰੂ ਕੇਰ,
ਢੋਲਕੀ ਬਜਾਇ ਬਾਂਧਿ ਜੋਟੀਆਂ ਅਛੈ ਸਹੀ॥"

ਇਸ ਤਰ੍ਹਾਂ ਉੱਚੀ ਸੁਰ 'ਚ ਸ਼ਬਦ ਪੜ੍ਹਦਿਆਂ ਕਈ ਵਾਰ ਸ਼ਬਦ ਦੀ ਮਸਤੀ ਤੇ ਵਜਦ ਵਿੱਚ ਆ ਜਾਇਆ ਕਰਦੇ ਸੀ ਤੇ ਦਸਤਾਰ ਤਕ ਉਤਰ ਜਾਇਆ ਕਰਦੀ ਸੀ ਅਤੇ ਉੱਚੀ ਉੱਚੀ ਕੂਕਾਂ ਮਾਰਿਆ ਕਰਦੇ ਸੀ। ਜਿਸ ਕਰਕੇ 'ਕੂਕਾ' ਉਪਨਾਮ ਵੀ ਪੈ ਗਿਆ। ਇਸ ਮਸਤੀ ਵਿੱਚ ਆਇਆਂ ਨੂੰ ਮਸਤਾਨੇ ਵੀ ਕਿਹਾ ਜਾਣ ਲਗ ਪਿਆ। ਗਿਆਨੀ ਗਿਆਨ ਸਿੰਘ ਜੀ "ਪੰਥ ਪ੍ਰਕਾਸ਼ ਸੰਨ 1889 ਈ:, ਕਬਿੱਤ" ਰਾਹੀਂ ਜੋ ਸ਼ੁਰੂਆਤ ਕੀਤੀ ਉਹ ਇਸ ਪ੍ਰਕਾਰ ਹੈ:

ਪੰਥ ਖਾਲਸੇ ਮੈਂ ਏਕ ਸ਼ਾਖ ਕੂਕੇ ਸਿੰਘਨ ਕੀ,
ਤੀਸਕ ਬਰਸ ਤੈ ਜੋ ਬਿਦਤੇ ਮਹਾਨ ਹੈਂ॥
ਸ਼ਬਦ ਕੀ ਮਸਤੀ ਮੈਂ ਹਾਲ ਤੇ ਬਿਹਾਲ ਹੋਇੰ,
ਸਿਰ ਤੈ ਉਤਰ ਜਾਤ ਦਸਤਾਰ ਤਾਨ ਹੈ॥
ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਦਾਰੀ,
ਕੂਕ ਮਾਰਨੇ ਤੈ ਕੂਕੇ ਜਗਤ ਬਖਾਨ ਹੈ॥

ਇਸ ਤਰ੍ਹਾਂ ਢੋਲਕ ਛੈਣਿਆਂ ਨਾਲ ਉੱਚੀ ਸੁਰ 'ਚ ਜਾ ਕੇ ਸ਼ਬਦ ਪੜ੍ਹਨ ਨੂੰ 'ਹੱਲੇ ਦਾ ਦੀਵਾਨ' ਕਰਕੇ ਵੀ ਜਾਣਿਆ ਜਾਂਦਾ ਹੈ। ਪ੍ਰਸਿੱਧ ਸ਼ਾਇਰ ਸ੍ਰ: ਸੰਤੋਖ ਸਿੰਘ ਸਫਰੀ ਕਵਿਤਾ ਰਾਹੀਂ ਆਖਿਆ ਕਰਦੇ ਹਨ:

ਗੋਰੇ ਹਿਲ ਗਏ ਹੱਲੇ ਦੇ ਸ਼ਬਦ ਸੁਣ ਕੇ,
ਐਸੇ ਵਾਰ ਕੀਤੇ ਢੋਲਕ ਛੈਣਿਆਂ ਨੇ।
ਗੋਲੇ ਤੋਪਾਂ ਦੇ ਨਰਕਾਂ ਦੀ ਅੱਗ ਵਰਗੇ,
ਠੰਡੇ ਠਾਰ ਕੀਤੇ ਢੋਲਕ ਛੈਣਿਆਂ ਨੇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਇਸ ਗੱਲ ਨੂੰ ਭਲੀ ਭਾਂਤ ਸਮਝਦੇ ਸਨ ਕਿ ਲੋਕਾਂ ਅੰਦਰੋਂ ਰੂੜ੍ਹੀਵਾਦੀ ਤੇ ਪੱਕ ਚੁੱਕੀ ਗੁਲਾਮੀ ਵਾਲੀ, ਅੰਧ ਵਿਸ਼ਵਾਸ ਤੇ ਵਹਿਮ-ਭਰਮ ਵਾਲੀ ਸੋਚ ਖ਼ਤਮ ਕਰਕੇ ਹੀ ਸਮਾਜਕ ਤੇ ਸਦਾਚਾਰਕ ਜੀਵਨ ਦਾ ਉਥਾਨ ਹੋਣਾ ਹੈ। ਜਦੋਂ ਤੱਕ ਇਨ੍ਹਾਂ ਅੰਦਰ ਨਿਰੋਲ ਗੁਰਮਤਿ ਵਾਲੇ, ਨਰੋਏ, ਉੱਚੇ ਸੁੱਚੇ ਤੇ ਸੁਚੱਜੇ ਆਚਾਰ ਵਿਚਾਰ ਨਹੀਂ ਉਪਜਦੇ ਓਨਾਂ ਚਿਰ ਤਕ ਗੁਲਾਮੀ ਦਾ ਤੌਂਕ ਇਨ੍ਹਾਂ ਗਲੋਂ ਲਾਹੁਣਾ ਮੁਸ਼ਕਿਲ ਹੈ। ਇਹੀ ਵਜ੍ਹਾ ਹੈ ਕਿ ਆਪ ਜੀ ਨੇ ਸਚਾਈ ਅਤੇ ਇਮਾਨਦਾਰੀ ਤੇ ਚੱਲਣ ਦਾ ਉਪਦੇਸ਼ ਦੇਣਾ ਸ਼ੁਰੂ ਕੀਤਾ। ਆਜ਼ਾਦੀ ਸੰਗਰਾਮ ਦਾ ਇਕ ਇਹ ਪਹਿਲੂ ਹੈ ਕਿ ਲੋਕ ਆਪਣੇ ਧਰਮ ਵਿੱਚ ਪ੍ਰਪੱਕ ਵਿਸ਼ਵਾਸ ਰੱਖਣ ਵਾਲੇ ਹੋਣ ਅਤੇ ਫਿਰ ਦੇਸ਼ ਕੌਮ ਤੋਂ ਨਿਛਾਵਰ ਹੋਣ ਲਈ ਤਿਆਰ ਹੋਣ। ਇਸ ਤਰ੍ਹਾਂ 12 ਅਪ੍ਰੈਲ 1857 ਈ: ਨੂੰ ਵਸਾਖੀ ਵਾਲੇ ਦਿਨ ਤੋਂ ਹੀ ਸੁਤੰਤਰਤਾ ਸੰਗਰਾਮ ਦਾ ਮੁਢ ਬੰਨ੍ਹ ਦਿੱਤਾ ਗਿਆ। ਇਸ ਬਾਰੇ ਮੁਹੰਮਦ ਲਤੀਫ ਲਿਖਦਾ ਹੈ:

"(ਗੁਰੂ) ਰਾਮ ਸਿੰਘ ਅਤੇ ਉਸ ਦੇ ਮੁਰੀਦਾਂ ਦੇ ਮੁੱਦੇ ਮਹਿਜ਼ ਧਾਰਮਿਕ ਹੀ ਨਹੀਂ ਸਗੋਂ ਇਕ ਧਾਰਮਿਕ, ਸੁਧਾਰਕ ਅਤੇ ਸਦਾਚਾਰਕ ਨਸੀਹਤਾਂ ਦੇ ਬਾਣੇ ਵਿੱਚ ਉਸ ਨੇ ਡੂੰਘੇ ਰਾਜਨੀਤਕ ਮਨਸੂਬੇ ਬਣਾਏ॥"

ਆਪ ਜੀ ਦੇ ਪ੍ਰਚਾਰ ਨੇ ਬਹੁਤ ਥੋੜ੍ਹੇ ਸਮੇਂ ਅੰਦਰ ਲੋਕਾਂ ਵਿਚੋਂ ਅੰਧ ਵਿਸ਼ਵਾਸ ਅਤੇ ਸਮਾਜਕ ਕੁਰੀਤੀਆਂ ਨੂੰ ਦੂਰ ਕੀਤਾ। ਲੋਕ ਭੈਅ ਮੁਕਤ ਹੋ ਕੇ ਆਪ ਜੀ ਰਾਹੀਂ ਦਰਸਾਈ ਗਈ ਸਵਦੇਸ਼ੀ ਲਹਿਰ, ਭਾਰਤੀ ਸਭਿਅਤਾ ਅਤੇ ਸੱਭਿਆਚਾਰ ਦੇ ਅਨੁਯਾਈ ਬਣਦੇ ਗਏ।

**ਜਥੇਬੰਦੀ-ਪ੍ਰਭਾਵ ਤੇ ਪ੍ਰਚਾਰ:**

ਸੰਨ 1867 ਈ: ਵਿੱਚ ਇਕ ਸਰਕਾਰੀ ਰਿਪੋਰਟ ਵਿੱਚ ਲਿਖਿਆ ਮਿਲਦਾ ਹੈ:

"ਸਾਲ ਡੇਢ ਸਾਲ ਦੇ ਸਮੇਂ ਵਿਚ ਅੰਬਾਲੇ ਜ਼ਿਲ੍ਹੇ ਦੇ 15 ਪਿੰਡਾਂ ਦੇ ਸਾਰੇ ਲੋਕੀ ਕੂਕੇ ਬਣ ਗਏ ਹਨ ਅਤੇ ਉਨ੍ਹਾਂ ਦੀ ਗਿਣਤੀ ਕੋਈ 4,000 ਦੇ ਨੇੜੇ ਹੈ। ਪੁਲਿਸ ਵਾਲੇ ਵੀ ਕਈ ਕੂਕੇ ਬਣ ਗਏ ਹਨ।"

ਸੰਨ 1857 ਤੋਂ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਸਿੰਘਾਂ ਦੀ ਜਥੇਬੰਦੀ ਨੂੰ ਅਤਿ ਸੁੰਦਰ ਬਣਾ ਦਿੱਤਾ ਸੀ। 8-9 ਸਾਲ ਦੇ ਦੌਰਾਨ ਹੀ ਪਿੰਡਾਂ, ਕਸਬਿਆਂ ਅਤੇ ਸ਼ਹਿਰਾਂ ਵਿੱਚ ਚੰਗੀ ਤਕੜੀ ਗਿਣਤੀ ਨਾਮਧਾਰੀ ਸਿੰਘਾਂ ਦੀ ਹੋ ਗਈ ਸੀ।

ਦੇਸਨ ਮੈ ਧੂੰਮ ਮਾਚੀ ਸਾਚੀ ਇਮ ਤਾਂਹਿ ਤਬਿ।
ਆਵੈਂ ਲੋਗ ਸਿੱਖ ਥਾਵੈਂ ਅਜ਼ਮਾਵੈਂ ਤੈਸ ਹੀ।
ਮਾਲਵੇ, ਦੁਆਬੇ, ਮਾਝੇ, ਪੋਠੋਹਾਰ ਤੈ ਅਪਾਰ,
ਸਿੱਖ ਥੀਏ ਬੇਸ਼ੁਮਾਰ ਤੀਨ ਲਾਖ ਐਸ ਹੀ।218

ਪੰਥ ਪ੍ਰਕਾਸ਼ ਸੰਨ 1889 ਈ:

**ਸੂਬੇ ਥਾਪਣੇ:**

ਇਸ ਸਮੇਂ ਹਰ ਜ਼ਿਲ੍ਹੇ ਦਾ ਇਕ ਆਗੂ ਸੂਬਾ, ਫਿਰ ਨਾਇਬ ਸੂਬਾ ਤੇ ਜਥੇਦਾਰ ਨੀਯਤ ਕਰ ਦਿੱਤਾ ਗਿਆ। ਮੁਖੀ ਸੂਬੇ ਬਾਬਾ ਜਵਾਹਰ ਸਿੰਘ ਪਿੰਡ ਡਰੋਲੀ ਜ਼ਿਲ੍ਹਾ ਫਿਰੋਜ਼ਪੁਰ, ਬਾਬਾ ਸਾਹਿਬ ਸਿੰਘ ਬੰਗਾਲੀਪੁਰ, ਬਾਬਾ ਕਾਹਨ ਸਿੰਘ ਪਿੰਡ ਚੱਕ ਕਲਾਂ (ਮਲੇਰਕੋਟਲਾ), ਬਾਬਾ

ਸੁੱਧ ਸਿੰਘ ਮੰਢੌਰ, ਅੰਬਾਲਾ, ਬਾਬਾ ਲੱਖਾ ਸਿੰਘ ਮਲੌਦ ਜਿ:ਲੁਧਿਆਣਾ ਅਤੇ 17 ਹੋਰ ਸੂਬੇ ਬਣਾਏ ਗਏ। ਇਨ੍ਹਾਂ ਵਿੱਚੋਂ ਪੰਜਾਬ ਤੋਂ ਬਾਹਰ ਕਾਬਲ ਵਿਚ ਬਾਬਾ ਬਿਸ਼ਨ ਸਿੰਘ, ਗਵਾਲੀਅਰ ਵਿੱਚ ਬਾਬਾ ਨਰੈਣ ਸਿੰਘ ਆਦਿ। ਮਹੰਤ ਗਣੇਸ਼ਾ ਸਿੰਘ ਜੀ ਸੰਨ 1926 ਦੇ 'ਭਾਰਤ ਮਤ ਦਰਪਣ' ਵਿਚ ਲਿਖਦੇ ਹਨ:

"ਇਸ ਗੱਲ ਦੀ ਦੇਸ਼ ਭਰ ਵਿਚ ਧੁੰਮ ਪੈ ਗਈ, ਦਿਨ ਪ੍ਰਤੀ ਦਿਨ ਮਾਲਵੇ, ਮਾਝੇ, ਪੋਠੋਹਾਰ ਅਰ ਦੁਆਬੇ ਆਦਿ ਪ੍ਰਾਂਤਾਂ ਦੇ ਅਨੇਕਾਂ ਹੀ ਜਗਿਆਸੂ ਆਇਆ ਜਾਇਆ ਕਰਨ ਅਰ ਨਾਮ ਲੈ ਕੇ ਸੇਵਕ ਹੁੰਦੇ ਜਾਣ। ਜਦ ਇਸ ਤਰ੍ਹਾਂ ਪ੍ਰਚਾਰ ਵਧ ਗਿਆ ਤਾਂ ਆਪ ਨੇ 22 ਸੂਬੇ ਅਕਬਰ ਦੀ ਤਰ੍ਹਾਂ ਨੀਯਤ ਕੀਤੇ। ਅਰ ਹੁਕਮ ਦਿੱਤਾ ਕਿ ਜਿਸ ਅਧਿਕਾਰੀ ਨੂੰ ਜੇਹੜਾ ਸੂਬਾ ਨੇੜੇ ਹੋਵੇ ਓਥੇ ਹੀ ਚੇਲਾ ਹੋ ਜਾਵੇ। ਸੂਬੇ ਤੋਂ ਬਿਨਾਂ ਹੋਰ ਕਿਸੇ ਨੂੰ ਮੰਤਰ ਦੇਣ ਲੈਣ ਦਾ ਅਧਿਕਾਰ ਨਹੀਂ ਸੀ। ਇਸ ਰੀਤੀ ਨਾਲ ਭੀ ਚੰਗਾ ਪ੍ਰਚਾਰ ਹੋਣ ਲਗਾ। ਆਪ ਜੇਹੀ ਹੀ ਤਾਸੀਰ ਸੂਬਿਆਂ ਦੇ ਗੁਰਮੰਤਰ ਵਿਚ ਹੋਈ।

ਇਸ ਤਰ੍ਹਾਂ ਅਣਗਿਣਤ ਆਦਮੀਆਂ ਨੂੰ ਅੰਮ੍ਰਿਤ ਛਕਾਇਆ, ਕੇਸ ਰਖਾਏ, ਹੁੱਕੇ ਛੁਡਾਏ, ਭੰਗ-ਪੋਸਤ, ਅਫੀਮ ਆਦਿ ਨਸ਼ਿਆਂ ਦੀ ਭੈੜੀ ਆਦਤ ਬੰਦ ਕੀਤੀ। ਥਾਂ-ਥਾਂ ਢੋਲਕ ਛੈਣਿਆਂ ਨਾਲ ਗੁਰੂ ਜੀ ਦੇ ਸ਼ਬਦਾਂ ਦਾ ਪੜ੍ਹਨਾ ਆਰੰਭ ਹੋਇਆ। ਗੰਦੇ ਗੀਤ ਜਾਂ ਬੋਲੀਆਂ ਦਾ ਕੋਈ ਨਾਮ ਤਕ ਨਾ ਲਵੇ। ਸਮੇਂ-ਸਮੇਂ ਪਰ ਹਵਨ, ਗੁਰੂ ਗਰੰਥ ਸਾਹਿਬ ਦੇ ਅਖੰਡ ਪਾਠ ਅਰ ਜੋੜ ਮੇਲੇ ਹੋਇਆ ਕਰਨ। ਗੱਲ ਕਾਹਦੀ ਇਕ ਵਾਰ ਕਲਿਜੁਗ ਵਿਚ ਸਤਿਜੁਗ ਦੀ ਲੜੀ ਵਰਤਾ ਦਿੱਤੀ।"

-ਭਾਰਤ ਮਤ ਦਰਪਣ

ਸੂਬੇ ਕੀਨ ਬਾਈ ਤਿਨ ਅਕਬਰ ਸ਼ਾਹ ਕੀ ਨਿਆਈ
ਉਨ ਕੀ ਜਬਾਨ ਮੈਂ ਤਾਸੀਰ ਥਾਈ ਵੈਸ ਹੀ।

-ਪੰਥ ਪ੍ਰਕਾਸ਼ ਸੰਨ 1889 ਈ:

**ਸੰਗਠਨ ਅਤੇ ਪ੍ਰਚਾਰ:**

ਸੂਬਿਆਂ ਨੂੰ ਵੱਖ-ਵੱਖ ਇਲਾਕੇ ਦੇ ਸੰਗਠਨ ਅਤੇ ਪ੍ਰਚਾਰ ਲਈ ਜ਼ਿੰਮੇਵਾਰੀ ਸੌਂਪੀ ਗਈ ਅਤੇ ਹਰ ਇਕ ਦਾ ਤਾਲਮੇਲ ਆਪਸ ਵਿਚ ਪੂਰਾ ਸੀ। ਨਾਮਧਾਰੀ ਸਿੰਘ ਸਜਣ ਦੀ ਲਹਿਰ ਇਸ ਕਾਲ ਦੌਰਾਨ ਬੜੀ ਤੇਜ਼ੀ ਨਾਲ ਚੱਲੀ ਅਤੇ ਇੰਨ੍ਹੇ ਥੋੜ੍ਹੇ ਸਾਲਾਂ ਵਿਚ ਹੀ 7 ਲੱਖ ਕੂਕਾ ਸਿੱਖ ਸਜ ਗਿਆ। ਸਮਕਾਲੀ ਲੇਖਕ ਗੁਲਾਮ ਭੀਖ ਜਲੰਧਰੀ ਆਖਦਾ ਹੈ:-

"ਗੁਰੂ ਨਾਨਕ ਨੇ ਬੜੀ ਕ੍ਰਿਪਾ ਕੀਤੀ ਬੜੇ ਸਿਖ ਸਜਾਏ ਪਰ ਦਸ ਸਾਲਾਂ ਦੇ ਏਨੇ ਥੋੜ੍ਹੇ ਸਮੇਂ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਸੱਤ ਲੱਖ ਸਿੱਖ ਸਜਾਇਆ।"

ਆਪ ਜੀ ਨੇ ਸਿੱਖੀ ਨੂੰ ਨਵਾਂ ਜੀਵਨ ਬਖਸ਼ਿਆ ਜਿਵੇਂ ਰਾਤ ਤੋਂ ਬਾਅਦ ਨਵਾਂ ਸੂਰਜ ਉਦੇ ਹੁੰਦਾ ਹੈ, ਉਸੇ ਤਰ੍ਹਾਂ ਆਪ ਦੇ ਬਣਾਏ ਹੋਏ ਉੱਚ ਕਰਣੀ ਦੇ ਸਿੱਖ ਐਸੇ ਪ੍ਰਕਾਸ਼ਵਾਨ ਹੋਏ ਕਿ ਜਿਨ੍ਹਾਂ ਨੂੰ ਵੇਖ-ਵੇਖ ਕੇ ਹਜ਼ਾਰਾਂ ਨਹੀਂ ਲੱਖਾਂ ਹੀ ਲੋਕ ਪ੍ਰਭਾਵਿਤ ਹੋ ਕੇ ਸਿੱਖ ਬਣੇ।

ਰਾਮ ਸਿੰਘ ਜਾਇ ਜਿਤ, ਸਿਖ ਹ੍ਵੈ ਹਜ਼ਾਰੋਂ ਤਿਤ,
ਭੇਟ ਦੈਹੈਂ ਪੀਨ ਧਨ ਦੀਨ ਬੋਲ ਬੈਨ ਹੈ।222

ਪੰਥ ਪ੍ਰਕਾਸ਼ 1889 ਈ:

ਆਪ ਜੀ ਨੇ ਸਿੰਘਾਂ ਨੂੰ ਸੱਚ ਬੋਲਣ ਲਈ ਦ੍ਰਿੜ ਕੀਤਾ ਅਤੇ ਉਨ੍ਹਾਂ ਨੂੰ ਸੁੱਚ ਸੋਧ ਦੇ ਐਸੇ ਧਾਰਨੀ ਬਣਾਇਆ ਕਿ ਜਿਨ੍ਹਾਂ ਦੇ ਦਰਸ਼ਨ ਕਰਦਿਆਂ ਹੀ ਮਨ ਅੰਦਰ ਖੇੜਾ ਆ ਜਾਂਦਾ ਸੀ। ਇਨ੍ਹਾਂ ਦੀ ਮਰਯਾਦਾ ਨੂੰ ਵੇਖ ਕੇ ਹੀ, ਉਸ ਵੇਲੇ ਦੇ ਪੰਡਿਤਾਂ ਨੇ ਰੌਲਾ ਪਾਇਆ ਕਿ ਇਨ੍ਹਾਂ ਨੇ ਸਾਡੀ ਮਰਯਾਦਾ ਖੋਹ ਲਈ ਹੈ। ਪਰ ਸਿੰਘਾਂ ਅਗੋਂ ਜਵਾਬ ਦਿੱਤਾ ਕਿ ਅਸੀਂ ਤਾਂ ਡਿੱਗੀ ਪਈ ਨੂੰ ਚੁੱਕਿਆ ਹੈ।

ਸਤਿਗੁਰੂ ਰਾਮ ਸਿੰਘ ਜੀ ਦੇ ਇਨ੍ਹਾਂ ਪ੍ਰਚਾਰ ਦੌਰਿਆਂ ਸਮੇਂ ਪਿੰਡਾਂ ਵਿੱਚ ਭੂਤ-ਪ੍ਰੇਤ ਆਦਿ ਦਾ ਬਹੁਤ ਪ੍ਰਭਾਵ ਸੀ। ਸਤਿਗੁਰੂ ਜੀ ਹੁਕਮ ਕੀਤਾ ਕਿ ਜਿਸ ਪਿੰਡ ਤੇ ਜਿਸ ਘਰ ਵਿਚ ਹਰ ਰੋਜ਼ ਢੋਲਕ ਛੈਣਿਆਂ ਨਾਲ ਗੁਰਬਾਣੀ ਕੀਰਤਨ ਹੋਇਆ ਕਰੇਗਾ ਅਤੇ ਕੀਰਤਨ ਦੀ ਆਵਾਜ਼ ਜਿਥੋਂ ਤਕ ਜਾਇਆ ਕਰੇਗੀ ਤੇ ਜਿਨ੍ਹਾਂ ਦੇ ਕੰਨੀ ਇਹ ਆਵਾਜ਼ ਪਿਆ ਕਰੇਗੀ, ਉਨ੍ਹਾਂ ਸਭ ਦੀ ਮੁਕਤੀ ਹੋ ਜਾਇਆ ਕਰੇਗੀ। 'ਨਾਮ' ਦੇ ਰੱਤੇ, ਗੁਰਬਾਣੀ ਅਨੁਸਾਰ ਜੀਵਨ ਜਿਉਣ ਵਾਲੇ ਰਾਗੀਆਂ ਦੇ ਕੀਰਤਨ ਅਤੇ ਢੋਲਕ ਛੈਣਿਆਂ ਦੇ ਕੀਰਤਨ ਵਿਚ ਐਸਾ ਰਸ ਹੋਇਆ ਕਰਦਾ ਕਿ ਦਿਵਾਨ ਵਿਚ ਹੀ ਅਣਗਿਣਤ ਸਿੰਘ ਅਤੇ ਮਾਈਆਂ ਮਸਤ ਹੋ ਜਾਇਆ ਕਰਦੇ ਸਨ। ਭਾਈ ਚੰਦਾ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਤੇ ਬਾਰ੍ਹਾਂ ਮਾਂਹ ਲਿਖਿਆ ਹੈ, ਜਿਸ ਵਿਚ ਉਸ ਸਮੇਂ ਨੂੰ ਇਸ ਤਰ੍ਹਾਂ ਵਰਨਣ ਕੀਤਾ ਹੈ:

ਵੱਜੇ ਢੋਲਕ ਛੈਣੇ ਖੜਕਣ,
ਹੱਲੇ ਦੇ ਸ਼ਬਦ ਕਲੇਜੇ ਰੜਕਣ,
ਬੀਬੀਆਂ ਵਾਂਗ ਕਬੂਤਰ ਫਟਕਣ,
ਕਰਦੀਆਂ ਨਿਰਤ ਪੈਰ ਨਹੀਂ ਅਟਕਣ,
ਖੁਲ੍ਹੇ ਕੇਸ ਗਲੇ ਵਿਚ ਲਟਕਣ ਸੋਭਾ ਪਾਂਵਦੇ।

-ਬਾਰ੍ਹਾਂ ਮਾਂਹ ਵਿੱਚੋਂ

# ਹੀਰੇ ਦੀ ਵਸਾਖੀ

✍ ਜਸਵਿੰਦਰ ਸਿੰਘ 'ਹਿਸਟੋਰੀਅਨ'

***ਵਸਾਖੀ ਵਾਲੇ ਦਿਨ ਸਤਿਗੁਰੂ ਰਾਮ ਸਿੰਘ ਜੀ ਨੇ ਭੈਣੀ ਸਾਹਿਬ ਆਪਣੀ ਰਿਹਾਇਸ਼ ਵਿਖੇ ਇਕ ਇਕੱਠ ਕੀਤਾ, ਜਿਸ ਵਿਚ ਦੂਰੋਂ-ਨੇੜਿਓਂ ਬਹੁਤ ਲੋਗ ਆਏ। ਪਿੰਡ ਦੇ ਲੋਗ ਤਾਂ ਇਕੱਠੇ ਹੋਏ ਹੀ, ਤਮਾਸ਼ਬੀਨ ਅਤੇ ਕੁਝ ਦੇਖਣ ਸੁਣਨ ਦੇ ਚਾਹਵਾਨ ਵੀ ਆਏ। ਨਿਸਚੇ ਹੀ ਇਸ ਸਮਾਗਮ ਦੀ ਕਾਫੀ ਸਮਾਂ ਪਹਿਲੇ ਤੋਂ ਰੂਪ ਰੇਖਾ ਤਿਆਰ ਕੀਤੀ ਗਈ ਹੋਵੇਗੀ।***

ਸੰਮਤ 2064 ਦੀ ਵਸਾਖੀ ਵਾਲੇ ਦਿਨ 150 ਸਾਲ ਪੂਰੇ ਹੋ ਰਹੇ ਹਨ ਉਸ ਇਤਿਹਾਸਕ ਵਸਾਖੀ ਨੂੰ ਜਦੋਂ ਪੰਜਾਬ ਵਿਚ ਏਸ ਦਿਨ ਇਕ ਮਹੱਤਵਪੂਰਨ ਕਾਰਜ ਦੀ ਸ਼ੁਰੂਆਤ ਹੋਈ ਸੀ। ਪੰਜਾਬ ਦੇ ਜ਼ਿਲਾ ਲੁਧਿਆਣਾ ਦੇ ਸਾਧਾਰਨ ਅਤੇ ਛੋਟੇ ਜਿਹੇ ਪਿੰਡ 'ਭੈਣੀ ਭੂੰਦੜ' ਵਿਚ ਸੰਮਤ 1914 ਬਿਕਰਮੀ, ਅਰਥਾਤ 12 ਅਪ੍ਰੈਲ 1857 ਈ. ਨੂੰ ਵਸਾਖੀ ਵਾਲੇ ਦਿਨ ਇਕ ਵਿਸ਼ੇਸ਼ ਸਮਾਗਮ ਰੱਖਿਆ ਗਿਆ ਸੀ ਜਿਸ ਵਿਚ ਬੜੇ ਹੀ ਕ੍ਰਾਂਤੀਕਾਰੀ ਅਤੇ ਮਹੱਤਵਪੂਰਨ ਪ੍ਰੋਗਰਾਮ ਉਲੀਕੇ ਗਏ ਅਤੇ ਲੋਕਾਂ ਨੂੰ ਸ਼ਾਮਲ ਹੋ ਕੇ ਉਹਨਾਂ ਅਨੁਸਾਰ ਚੱਲਣ ਅਤੇ ਕੰਮ ਕਰਨ ਦੀ ਤਾਕੀਦ ਕੀਤੀ ਗਈ। ਪਿੰਡ ਭੂੰਦੜ ਭੈਣੀ ਨੂੰ ਸਰਕਾਰੀ ਕਾਗਜ਼ਾਂ ਵਿਚ 'ਭੈਣੀ ਆਲਾ' ਲਿਖਿਆ ਮਿਲਦਾ ਹੈ। ਸਮੇਂ ਦੀ ਕਸਵੱਟੀ ਨਾਲ ਰਗੜਾਂ ਖਾ-ਖਾ ਕੇ ਇਹ ਪਿੰਡ ਐਸਾ ਚਮਕਿਆ ਕਿ ਇਸ ਪਿੰਡ ਨੂੰ ਹੁਣ ਸਤਿਕਾਰ ਨਾਲ ਸ੍ਰੀ ਭੈਣੀ ਸਾਹਿਬ ਕਿਹਾ ਜਾਂਦਾ ਹੈ ਅਤੇ ਕਾਫ਼ੀ ਚਿਰ ਤੋਂ ਇਹ ਅਸਥਾਨ ਅਨਾਮ ਅਥਵਾ ਸਾਧਾਰਨ ਨਹੀਂ ਰਿਹਾ, ਸਗੋਂ ਲੁਧਿਆਣੇ ਤੋਂ ਨਿਕਲ ਕੇ ਲੰਡਨ ਤੋੜੀ ਅਤੇ ਇਤਿਹਾਸ ਦੇ ਝਰੋਖੇ ਵਿਚ ਦਾਖਲ ਹੋ ਚੁੱਕਾ ਹੈ।

1857 ਈ. ਦੀ ਵਸਾਖੀ ਵਾਲੇ ਦਿਨ ਸਤਿਗੁਰੂ ਰਾਮ ਸਿੰਘ ਜੀ ਨੇ ਭੈਣੀ ਸਾਹਿਬ ਆਪਣੀ ਰਿਹਾਇਸ਼ ਵਿਖੇ ਇਕ ਇਕੱਠ ਕੀਤਾ, ਜਿਸ ਵਿਚ ਦੂਰੋਂ-ਨੇੜਿਓਂ ਬਹੁਤ ਲੋਗ ਆਏ। ਪਿੰਡ ਦੇ ਲੋਗ ਤਾਂ ਇਕੱਠੇ ਹੋਏ ਹੀ, ਤਮਾਸ਼ਬੀਨ ਅਤੇ ਕੁਝ ਦੇਖਣ ਸੁਣਨ ਦੇ ਚਾਹਵਾਨ ਵੀ ਆਏ। ਨਿਸਚੇ ਹੀ ਇਸ ਸਮਾਗਮ ਦੀ ਕਾਫੀ ਸਮਾਂ ਪਹਿਲੇ ਤੋਂ ਰੂਪ ਰੇਖਾ ਤਿਆਰ ਕੀਤੀ ਗਈ ਹੋਵੇਗੀ। ਜੋ ਕੁਝ ਵਿਚਾਰ ਅਥਵਾ ਪ੍ਰੋਗਰਾਮ ਇਕੱਠੇ ਹੋਏ ਲੋਕਾਂ ਸਾਹਮਣੇ ਰੱਖਣੇ ਸਨ, ਉਹਨਾਂ ਨੂੰ ਅਤੇ ਜੋ ਧਾਰਮਿਕ ਮਰਯਾਦਾ ਦੀ ਪੁਨਰ ਸਾਜਨਾ ਕਰਨੀ ਸੀ ਉਸ ਬਾਰੇ ਵੀ ਅਗਾਊਂ ਤਿਆਰੀਆਂ ਕੀਤੀਆਂ ਸੀ। ਮਿਥੇ ਹੋਏ ਪ੍ਰੋਗ੍ਰਾਮ ਅਤੇ ਵਿਚਾਰ ਜੋ ਇਕੱਤ੍ਰ ਲੋਕਾਂ ਸਾਹਮਣੇ ਪੇਸ਼ ਕੀਤੇ ਗਏ, ਦੱਸੇ ਗਏ। ਉਹਨਾਂ ਬਾਰੇ ਕੁਝ ਕਹਿਣ ਤੋਂ ਪਹਿਲਾਂ ਅਸੀਂ ਉਹਨਾਂ ਹਾਲਾਤਾਂ ਬਾਰੇ ਬੜੇ ਹੀ ਸੰਖੇਪ ਵਿਚ ਝਾਤ ਮਾਰਾਂਗੇ ਜਿਨ੍ਹਾਂ ਕਰਕੇ ਵਸਾਖੀ ਦਾ ਇਹ ਪ੍ਰੋਗ੍ਰਾਮ ਉਲੀਕਣਾ ਪਿਆ ਸੀ।

1849 ਈ. ਵਿਚ ਪੂਰਨ ਤੌਰ ਤੇ ਪੰਜਾਬ ਉਤੇ ਅੰਗਰੇਜ਼ਾ ਦਾ ਅਧਿਕਾਰ ਹੋਣ ਦੇ ਨਾਲ ਹੀ ਸਾਰੇ ਹਿੰਦੁਸਤਾਨ ਤੇ ਈਸਟ ਇੰਡੀਆ ਕੰਪਨੀ ਦਾ ਇੱਕ ਛਤਰ ਰਾਜ ਸਥਾਪਤ ਹੋ ਗਿਆ। ਜਿਸ ਢੰਗ ਨਾਲ ਅੰਗਰੇਜ਼ਾਂ ਨੇ ਹਿੰਦੁਸਤਾਨ ਦੀਆਂ ਹੋਰਨਾਂ ਰਿਆਸਤਾਂ ਤੇ ਕਬਜਾ ਕੀਤਾ ਸੀ, ਉਹ ਢੰਗ ਸੀ ਛਲ-ਕਪਟ ਅਤੇ ਸਾਜਸਾਂ ਦਾ ਅਤੇ ਇਸੇ ਹੀ ਢੰਗ ਨਾਲ ਉਹਨਾਂ ਨੇ ਪੰਜਾਬ ਤੇ ਵੀ ਕਬਜਾ ਕਰ ਲਿਆ। ਸਾਰੇ ਹੀ ਇਤਿਹਾਸਕਾਰ 'ਖਾਲਸਾ ਰਾਜ'

ਦੇ ਪਤਨ ਬਾਰੇ ਇਕ ਮਤ ਹਨ ਕਿ ਸਿੱਖਾਂ ਦਾ ਚਰਿਤ੍ਰ ਹ੍ਰਾਸ ਹੋ ਚੁੱਕਾ ਸੀ ਅਤੇ ਉਹ ਭੈੜੀਆਂ ਆਦਤਾਂ ਵਿਚ ਗ੍ਰਸੇ ਜਾ ਚੁੱਕੇ ਸਨ। ਗੁਰ ਉਪਦੇਸ਼ਾਂ ਨੂੰ ਵਿਸਾਰ ਕੇ ਨਾਮ ਸਿਮਰਨ ਕਰਨ ਅਤੇ ਗੁਰਬਾਣੀ ਪੜ੍ਹਨ ਤੋਂ ਕਾਫੀ ਦੂਰ ਜਾ ਚੁੱਕੇ ਸਨ। ਆਪਸੀ ਭਰੋਸੇ ਦੀ ਥਾਂ ਫੁੱਟ ਨੇ ਲੈ ਲਈ, ਵਜੀਰ ਅਤੇ ਜਰਨੈਲ ਦੁਸ਼ਮਨਾਂ ਨਾਲ ਮਿਲ ਕੇ ਸਾਜਸ਼ਾਂ ਵਿਚ ਰੁਝ ਗਏ। ਭਲੇ ਬੁਰੇ ਦੀ ਗੱਲ ਖ਼ਤਮ ਹੋ ਗਈ, ਕੋਈ ਵੀ ਚੰਗੇ ਹਾਲਾਤ ਬਨਾਉਣ ਵਾਲਾ ਨਾ ਰਿਹਾ।

ਭਲੇ ਬੁਰੇ ਕਾ ਗਯੋ ਭਰੋਸਾ ਸਭ ਹੀ ਏਕ ਸਮ ਹੂਏ।
ਫਿਰ ਗਈ ਹਵਾ ਬਵਾ ਹੈ ਜੇ ਸਮ ਪੜੀ ਭੰਗ ਵਿਚ ਕੂਏ।
ਪੰਥ ਪ੍ਰਕਾਸ਼, ਪੰਨਾ 1303

ਹਾਲਾਤਾਂ ਦਾ ਨਿਘਾਰ ਏਨਾ ਹੋ ਗਿਆ ਕਿ ਪੰਜਾਬ ਦੀ ਲੋਕਾਈ ਦੁਖੀ ਹੋ ਕੇ ਪੁਕਾਰ ਉਠੀ-

ਤਾਤੇ ਪਰਜਾ ਹੋਏ ਦੁਖਾਰੀ ਬਾਰੀ ਬਾਰੀ ਗਾਵੈ।
ਅਬ ਇਹ ਭਏ ਮਲੇਛ ਭਖ ਸਿੱਖ ਰਾਜ ਇਨ੍ਹੋਂ ਕਾ ਜਾਵੇ।
ਪੰਥ ਪ੍ਰਕਾਸ਼, ਪੰਨਾ 1302

ਕਿਉਂ ਪਰਜਾ ਆਪਣੇ ਰਾਜ ਤੰਤਰ ਤੋਂ ਔਖੀ ਹੋਈ ਅਤੇ ਕੀਹ ਕਾਰਨ ਸਨ ਕਿ ਉਹਨਾਂ ਨੂੰ ਦੁਖੀ ਹੋ ਕੇ ਐਸੀ ਪੁਕਾਰ ਕਰਨੀ ਪਈ। ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਦੇ ਰਚਿਤ ਗ੍ਰੰਥ 'ਸ੍ਰੀ ਗੁਰੂ ਪੰਥ ਪ੍ਰਕਾਸ਼' ਵਿਚੋਂ ਉਪ੍ਰੋਕਤ ਦੋ ਟੂਕਾਂ ਅਸਾਂ ਦਿੱਤੀਆਂ ਹਨ। ਗਿਆਨੀ ਜੀ ਸਮਕਾਲੀ ਲੇਖਕ ਸਨ ਅਤੇ ਉਸ ਸਮੇਂ ਰਾਜ ਭਾਗ ਕਾਇਮ ਹੋਣ ਅਤੇ ਪਤਨ ਹੋਣ ਦੇ ਸਮੇਂ ਦੇ ਲੋਗ ਵੀ ਜੀਉਂਦੇ ਸਨ। ਉਹਨਾਂ ਪਾਸੋਂ ਪ੍ਰਾਪਤ ਜਾਣਕਾਰੀਆਂ ਅਹਿਮ ਅਤੇ ਮਹੱਤਵਪੂਰਨ ਸਨ ਜਿਨਾਂ ਦੇ ਆਧਾਰ ਤੇ ਗਿਆਨੀ ਜੀ ਨੇ ਗੁਰ ਇਤਿਹਾਸ ਲਿਖਿਆ। ਪੰਥ ਪ੍ਰਕਾਸ਼ ਦੇ ਵਿਚ ਹੀ ਗਿਆਨੀ ਜੀ ਖਾਲਸਾ ਰਾਜ ਦੇ ਕਾਇਮ ਹੋਣ ਤੋਂ ਪਹਿਲਾਂ ਦੇ ਸਿੱਖਾਂ ਦੇ ਚਰਿਤ੍ਰ ਅਤੇ ਵਿਵਹਾਰ ਅਤੇ ਖਾਲਸਾ ਰਾਜ ਦੇ ਸਮੇਂ ਦੀ ਢਹਿੰਦੀ ਦਸ਼ਾ ਬਾਰੇ ਬੜੇ ਹੀ ਮਾਰਮਿਕ ਢੰਗ ਨਾਲ ਵਰਨਨ ਕਰਦੇ ਹਨ। ਸੰਖੇਪ ਵਿਚ ਦੋ-ਚਾਰ ਟੂਕਾਂ ਹੀ ਦੇ ਰਿਹਾ ਹਾਂ:

ਪਹਿਲੋਂ ਦੇ ਸਿੱਖ-

-ਈਨ ਦੀਨਤਾ ਨਹਿ ਥੀ ਕੋਈ
ਕੰਮ ਧਰਮ ਕੇ ਕਰਤੇ।
ਇਕ ਸੌ ਤੱਕ ਭੀ ਗਿਣਨ
ਨਾ ਜਾਣ ਤੇ ਸੂਧੇ ਸਾਦੇ ਨਰ ਥੇ।
-ਕਛ ਗੋਡਿਆਂ ਤੱਕ ਸੂਧੀ
ਕੀ ਸੂਧੀ ਪਗੜੀ ਦਾੜ੍ਹੀ।
ਤਖਤੇ ਤਾੜ ਕਛਹਿਰੇ ਕੁੰਡੇ,
ਦਾੜ੍ਹੀ ਕਦੇ ਨ ਝਾੜੀ। ਪੰਨਾ 1300
-ਜੋਰ ਕੱਦ ਬਡ ਥੇ ਉਨਕੇ,
ਬਿਸ਼ੇ ਭੋਗ ਘਟ ਕਰਤੇ। ਪੰਨਾ 1301
ਕਰਜਾ ਬਿਨ ਇਸਟਾਮ ਲਿਖਤ ਕੇ,
ਸਾਤ ਪੁਸ਼ਤ ਕਾ ਭਰਤੇ।
-ਬੀਸ ਪੱਚੀ ਬਰਸ ਲੜਕੀ
ਫਿਰਤੀ ਸਮ ਦਸ ਸਾਲੀ। ਪੰਨਾ 1301
ਜ੍ਵਾਨ ਨਰ ਨਾਰ ਇਕੱਠੇ ਰਹਿਤੇ,
ਹੁਤੇ ਨ ਥੇ ਬਦ ਖਿਆਲੀ।
-ਜੈਸੀ ਮੁਹੱਬਤ ਨਿਜ ਕੁਟੰਬ ਵਿਚ
ਤੈਸੀ ਥੀ ਪਰ ਮਾਹੀ।
ਨਿਜ ਕਾਰਜ ਸਮ ਕਾਜ ਦੂਤੀ
ਕਾ ਕਰਤੇ ਮਨ ਤੇ ਚਾਹੀ। ਪੰਨਾ 1301

ਫੇਰ ਖਾਲਸਾ ਰਾਜ ਦੇ ਸਿੰਘਾਂ ਦੀ ਦਸ਼ਾ ਬਾਰੇ ਗਿਆਨੀ ਜੀ ਨੇ ਲਿਖਿਆ ਹੈ-

-ਨ੍ਰਿਪ ਸਰਦਾਰ ਚਲਾਕ ਭਏ
ਕੁਛ ਬਦਲੀ ਪੌਣ ਜਮਾਨੇ।
ਚਾੜ੍ਹੇ ਦਾੜ੍ਹੇ ਤੁੰਗਲ ਬਾਲੇ,
ਸੁੰਦਰ ਬਸਨ ਹੰਢਾਨੇ। ਪੰਨਾ 1301
-ਛਲੇ ਛਾਪਾਂ ਕੰਗਨ ਕੰਠੇ, ਪਹਿਰਨ ਲਗੇ ਬਧੇਰੇ।
ਪਗ ਪਰ ਸਾਫੇ ਕੰਨਾਂ ਵਾਲੇ,
ਕੁੜਤੇ ਪਜਾਮੇ ਹੇਰੇ। ਪੰਨਾ 1301
-ਲੰਡਯੋ ਮੁੰਢਯੋ ਕੁਲਟਾ ਚੇਰੀ, ਕੇਰੀ ਸੰਗਤ ਕਰ ਹੈਂ।
ਪੀਐਂ ਸ਼ਰਾਬ ਖਰਾਬ ਕਰੈਂ ਕਮ,
ਪੀਟੈਂ ਪਰਜਾ ਡਰ ਹੈਂ। ਪੰਨਾ 1302
-ਖਾਨ ਪਾਨ ਪਹਿਰਾਨ ਪਰਾਨੇ
ਤਜ ਨਵੀਨ ਵਿਚ ਸਜ ਹੈਂ।
ਭਖ ਅਭਖ ਔਰ ਨਹਿ ਮਾਨਤ,
ਜੋ ਨ ਪਚੇ ਸੋ ਤਜ ਹੈ। ਪੰਨਾ 1303

ਮਾੜੇ ਕੰਮਾਂ ਵੱਲ ਰੁਚਿਤ ਹੈ-

-ਸਸੁਰੇ ਨੁਖਾ ਭੈਣ ਭਾਈ,
ਗੁਰ ਚੇਲੀ ਸਾਸ ਜਵਾਈ।
ਰਮੈ ਪਰੋਹਤਨ ਜਜਮਾਨੋ ਕੀ,
ਬੇਟੀ ਵਹੁਟੀ ਮਾਈ। ਪੰਨਾ 1303
-ਪੰਡਿਤ ਕਾਜੀ ਪੀਐਂ ਸ਼ਰਾਬਾਂ ਰਮਤ ਅਜੋਕੈ ਨਾਰੈ।
ਕਰੈ ਕੁਕਰਮ ਆਪ ਵਹੁ ਸਾਰੇ
ਲੋਗਨ ਕੋ ਹਟਕਾਰੈ। ਪੰਨਾ 1303

ਜਿਵੇਂ ਪਿਛੇ ਗਿਆਨੀ ਜੀ ਅਨੁਸਾਰ ਦੱਸਿਆ ਜਾ ਚੁੱਕਾ ਹੈ ਕਿ ਵੀਹ-ਬਾਈ ਸਾਲ ਦੀ ਲੜਕੀ ਵੀ ਦਸ ਸਾਲ ਦੀ ਬੱਚੀ ਵਾਂਗੂੰ ਹੀ ਫਿਰਦੀ ਸੀ- ਕੋਈ ਮੰਦ ਵਿਚਾਰ ਨਹੀਂ ਸੀ ਰੱਖਦਾ। ਪਰ ਖਾਲਸਾ ਰਾਜ ਦੇ ਸਮੇਂ ਕੀ ਹਾਲਤ ਹੋਈ - ਗਿਆਨੀ ਜੀ ਦੱਸਦੇ ਹਨ- ਬਾਰਾਂ ਸਾਲਾਂ ਦੀ ਨੰਨੀ ਉਮਰੇ ਵੀ ਲੜਕੀਆਂ ਬਾਲਕਾਂ ਨੂੰ ਜਨਮ ਦੇਣ ਲੱਗ ਪਈਆਂ-

-ਦ੍ਵਾਦਸ ਸਾਲੀ ਜਨ ਹੈਂ ਬਾਲਕ
ਪਤਿ ਚੈ ਹੈ ਮਨ ਭਾਕੇ।
ਬੇਟੀ ਬਹਿਨ ਵੇਚ ਹੈਂ ਬੇਸਕ
ਘੋੜੀ ਸਮ ਮੁਲ ਪਾ ਕੇ। ਪੰਨਾ:1303

ਧਰਮ ਕਰਮ ਤੋਂ ਹੀਣ ਹੋਏ ਸਿੱਖਾਂ ਦੀ ਦਸ਼ਾ ਬਾਰੇ ਗਿਆਨੀ ਜੀ ਨੇ ਕੂਕਿਆਂ ਬਾਰੇ ਜ਼ਿਕਰ ਕਰਦਿਆਂ ਕਾਫੀ ਕੁਛ ਲਿਖਿਆ ਹੈ, ਮੈਂ ਏਥੇ ਉਹ ਸਾਰਾ ਨਹੀਂ ਦੁਹਰਾਉਂਦਾ, ਪਰ ਇਹ ਨਿਚੋੜ ਜਰੂਰ ਨਿਕਲਦਾ ਹੈ ਕਿ ਸਿੰਘ ਮੁਸੀਬਤਾਂ ਦੇ ਸਮੇਂ, ਜਦੋਂ ਸਿੰਘ ਹੋਣਾ ਹੀ ਆਪਣੇ ਆਪ ਵਿਚ ਮੌਤ ਸਹੇੜਨਾ ਹੁੰਦਾ ਸੀ, ਘਰ ਘਾਟ ਛੱਡਣੇ ਪੈਂਦੇ ਸਨ ਅਤੇ ਇਹਨਾਂ ਦੇ ਸਿਰਾਂ ਦੇ ਮੁਲ ਪੈਂਦੇ ਸਨ, ਐਸੇ ਸਮੇਂ ਵੀ ਖਾਲਸੇ ਨੇ ਆਪਣੀ ਮਰਯਾਦਾ ਅਤੇ ਚਰਿਤ੍ਰ ਕਾਇਮ ਰੱਖਿਆ, ਗੁਰੂ ਉਪਦੇਸ਼ਾਂ ਅਨੁਸਾਰ ਚੱਲਦੇ ਰਹੇ, ਨਾਮ-ਸਿਮਰਨ ਵਿਚ ਲੀਨ ਰਹੇ ਅਤੇ ਭਜਨ ਬਾਣੀ ਕਰਦੇ ਰਹੇ। ਪਰ ਖਾਲਸਾ ਰਾਜ ਸਮੇਂ ਮਿਲੀ ਚੈਨ ਵਿਚ ਉਹੀ ਸਿੰਘ ਹਰ ਪੱਖੋਂ ਪਤਨ ਵਿਚ ਡਿਗਦੇ ਚਲੇ ਗਏ। ਜਿਨ੍ਹਾਂ ਦੇ ਵਡੇਰੇ ਸਵੇਰੇ ਉਠ, ਇਸ਼ਨਾਨ ਕਰ, ਸਿਮਰਨ ਕਰ, ਗੁਰਬਾਣੀ ਪੜ੍ਹਕੇ ਹੀ ਅਨਜਲ ਮੂੰਹ ਵਿਚ ਪਾਉਂਦੇ ਸਨ, ਉਹਨਾਂ ਦੇ ਬੱਚੇ ਐਸੇ ਅਵੇਸਲੇ ਹੋ ਗਏ ਕਿ ਗੁਰ ਉਪਦੇਸ਼ ਭੁਲ, ਨਾਮ-ਸਿਮਰਨ ਛਡ 'ਗੁਰੂ ਗ੍ਰੰਥ ਸਾਹਿਬ' ਦੀਆਂ ਬੀੜਾਂ ਆਲਿਆਂ ਵਿਚ ਬੰਦ ਕਰ ਭੈੜੇ ਕੰਮਾਂ ਵਿਚ ਲੱਗ ਗਏ। ਚਰਿਤ੍ਰ ਡਿਗ ਪਿਆ। ਜਦੋਂ ਭਲੇ-ਬੁਰੇ ਦਾ ਭੇਦ ਹੀ ਤਿਆਗ ਦਿੱਤਾ ਤਾਂ ਪਤਨ ਨਿਸਚਿਤ ਸੀ। ਆਪਣਿਆਂ ਨੇ ਆਪਣਿਆਂ ਨੂੰ ਗ਼ੈਰਾਂ ਲਈ ਮਰਵਾਇਆ। ਤਾਂ ਹੀ ਪਰਜਾ ਦੁਖਿਆਰੀ ਹੋ ਕੇ ਪੁਕਾਰ ਕਰਦੀ ਸੀ ਕਿ ਏਹ ਸਿੰਘ ਹੁਣ ਮਲੇਛ ਹੋ ਗਏ ਹਨ, ਇਹਨਾਂ ਦਾ ਰਾਜ ਭਾਗ ਖ਼ਤਮ ਹੋ ਜਾਵੇ। ਇਸ ਪੁਕਾਰ ਦਾ ਅਸਰ ਕੀ ਹੋਇਆ-

ਸੋਈ ਭਇਓ ਗਯੋ ਬਲ ਸਿੰਘਨ,
ਰਾਜ ਪਰਤਾਪ ਬਿਭੂਤੀ।
ਫਿਰ ਉਨ੍ਹੀਸੈ ਪਾਂਚ ਪਛਾਰੀ, ਬਰਤੀ ਪੌਣ ਕਸੂਤੀ।

ਰਾਗ ਵੀ ਗਿਆ ਅਤੇ ਹਾਲਾਤ 1905 ਬਿਕਰਮੀ ਅਰਥਾਤ 1848 ਈ. ਤੋਂ ਬਾਅਦ ਹੋਰ ਵੀ ਨਿਘਾਰ ਵਿਚ ਆ ਗਏ।

ਸਤਿਗੁਰੂ ਰਾਮ ਸਿੰਘ ਜੀ (ਜਨਮ 1816 ਈ. ਪਿੰਡ ਰਾਈਆਂ) ਨੇ 1837 ਤੋਂ 1845 ਈ. ਤੱਕ ਖਾਲਸਾ ਫ਼ੌਜ ਵਿਚ ਨੌਕਰੀ ਕੀਤੀ ਸੀ। ਬੁਰਛਾ ਗਰਦੀ ਦੇ ਪਤਨ ਵੱਲ ਜਾਂਦੇ ਸਾਰੇ ਹਾਲਾਤ ਉਹਨਾਂ ਨੇ ਆਪਣੇ ਅੱਖੀਂ ਡਿੱਠੇ ਸਨ। ਦਰਬਾਰ ਦੀ ਮਾਰ-ਕਾਟ ਦੇਖੀ, ਮੰਤਰੀਆਂ ਅਤੇ ਜਰਨੈਲਾਂ ਦੇ ਦੇਸ਼ ਧ੍ਰੋਹੀ ਹੋਣਾ ਦੇਖਿਆ, ਅੰਗਰੇਜਾਂ ਦੀਆਂ ਕੁਟਲ ਚਾਲਾਂ ਦੇਖੀਆਂ ਅਤੇ ਸਮਝੀਆਂ ਅਤੇ ਸ਼ਾਮ ਸਿੰਘ ਅਟਾਰੀ, ਭਾਈ ਮਹਾਰਾਜ ਸਿੰਘ ਦੀ ਦਲੇਰੀ ਵੀ ਦੇਖੀ। ਜਦੋਂ 'ਹਿੰਦ ਪੰਜਾਬ' ਦੀ ਪਹਿਲੀ ਜੰਗ ਹੋਣੀ ਸੀ ਅਤੇ ਖਾਲਸਾ ਫੌਜਾਂ ਨੇ ਲਾਹੌਰ ਤੋਂ ਤੁਰਨਾ ਸੀ, ਆਪ ਜੀ ਦਾ ਭਗਤੀ ਭਾਵ ਜਾਣਦਿਆਂ ਹੋਇਆਂ ਜਦੋਂ ਆਪ ਤੋਂ ਫਤਹਿ ਦੀ ਅਰਦਾਸ ਕਰਵਾਉਣੀ ਚਾਹੀ, ਤਾਂ ਸਤਿਗੁਰੂ ਜੀ ਨੇ ਸਪਸ਼ਟ ਕਹਿ ਦਿਤਾ ਸੀ ਕਿ ਭਾਵੇਂ ਕੁਝ ਕਰ ਲਵੋ, ਜਿੱਤ ਖਾਲਸੇ ਦੀ ਨਹੀਂ ਹੋਣੀਂ। ਤੁਹਾਡੇ ਜਰਨੈਲ ਹੀ ਦੁਸ਼ਮਨਾਂ ਨਾਲ ਰਲੇ ਹੋਏ ਹਨ ਅਤੇ ਫੇਰ ਹਰੀ ਕੇ ਪੱਤਣ ਤੋਂ ਅਗੇ ਖ਼ਾਲਸਾ ਫੌਜ ਨਾਲ ਜਾਣ ਨੂੰ ਆਪ ਜੀ ਨੇ ਇਨਕਾਰ ਕਰਦਿਆਂ ਹੋਇਆਂ ਬਚਨ ਕੀਤਾ ਕਿ ਫੌਜਾਂ ਦੇ ਜਰਨੈਲ ਉਹਨਾਂ ਨਾਲ ਧਰੋਹ ਕਮਾਉਣਗੇ ਅਤੇ ਬੇ-ਮੌਤੇ ਮਰਵਾਉਣਗੇ। ਉਥੋਂ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਾਪਸ ਆਪਣੇ ਪਿੰਡ ਭੈਣੀ ਆਲਾ ਆ ਗਏ। ਅੰਗਰੇਜ਼ਾਂ ਨਾਲ ਲੜਾਈਆਂ ਸਮੇਂ ਜਿੱਤਣ ਦੀ ਸਮਰੱਥਾ ਰੱਖਣ ਵਾਲੀ

**ਵਸਾਖੀ ਦੇ ਸ਼ੁਭ ਦਿਹਾੜੇ ਤੇ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲਾ ਸਵੇਰੇ ਕੀਰਤਨ ਤੋਂ ਬਾਅਦ ਪੰਜਾਂ ਸਿੰਘਾਂ ਸੂਬੇਦਾਰ ਕਾਹਨ ਸਿੰਘ, ਲਾਭ ਸਿੰਘ ਰਾਗੀ, ਆਤਮਾ ਸਿੰਘ, ਨੈਣਾ ਸਿੰਘ ਅਤੇ ਸੁੱਧ ਸਿੰਘ ਨੂੰ ਅੰਮ੍ਰਿਤ ਛਕਾ ਕੇ ਮਰਯਾਦਤ ਕੀਤਾ ਅਤੇ ਫੇਰ ਉਪਸਥਿਤ ਲੋਕਾਂ ਨੂੰ ਅੰਗਰੇਜਾਂ ਦੀਆਂ ਚਾਲਾਕੀਆਂ ਬਾਰੇ ਦਸ ਕੇ ਮੁੜ ਤੋਂ ਗੁਰਸਿੱਖੀ ਆਚਰਣ ਵੱਲ ਰੁਚਿਤ ਹੋਣ, ਨਸ਼ੇ ਛੱਡ ਨਾਮ-ਸਿਮਰਨ ਵੱਲ ਲੱਗਣ ਅਤੇ ਖਾਲਸਾ ਰਾਜ ਦੀ ਪੁੰਨ ਪ੍ਰਾਪਤੀ ਲਈ ਜਥੇਬੰਦ ਹੋਣ ਦਾ ਉਪਦੇਸ਼ ਦਿਤਾ।**

**ਖਾਲਸਾ ਰਾਜ ਸਮੇਂ ਮਿਲ ਚੈਨ ਵਿਚ ਉਹੀ ਸਿੰਘ ਹਰ ਪਖੋਂ ਪਤਨ ਵਿਚ ਡਿਗਦੇ ਚਲੇ ਗਏ। ਜਿਨ੍ਹਾਂ ਦੇ ਵਡੇਰੇ ਸਵੇਰੇ ਉਠ, ਇਸ਼ਨਾਨ ਕਰ, ਸਿਮਰਨ ਕਰ, ਗੁਰਬਾਣੀ ਪੜ੍ਹਕੇ ਹੀ ਅਨਜਲ ਮੂੰਹ ਵਿਚ ਪਾਉਂਦੇ ਸਨ, ਉਹਨਾਂ ਦੇ ਬੱਚੇ ਐਸੇ ਅਵੇਸਲੇ ਹੋ ਗਏ ਕਿ ਗੁਰ ਉਪਦੇਸ਼ ਭੁਲ, ਨਾਮ-ਸਿਮਰਨ ਛਡ 'ਗੁਰੂ ਗ੍ਰੰਥ ਸਾਹਿਬ' ਦੀਆਂ ਬੀੜਾਂ ਆਲਿਆਂ ਵਿਚ ਬੰਦ ਕਰ ਭੈੜੇ ਕੰਮਾਂ ਵਿਚ ਲਗ ਗਏ। ਚਰਿਤ੍ਰ ਡਿਗ ਪਿਆ। ਜਦੋਂ ਭਲੇ-ਬੁਰੇ ਦਾ ਭੇਦ ਹੀ ਤਿਆਗ ਦਿੱਤਾ ਤਾਂ ਪਤਨ ਨਿਸਚਿਤ ਸੀ।**

ਫ਼ੌਜ ਦਾ ਗੱਦਾਰ ਜਰਨੈਲਾਂ ਨੇ ਕਿਸ ਤਰ੍ਹਾਂ ਘਾਣ ਕਰਵਾਇਆ- ਕਿਸੇ ਤੋਂ ਲੁਕਿਆ ਨਹੀਂ ਹੈ।

ਵਾਪਸ ਆ ਕੇ ਸਤਿਗੁਰੂ ਜੀ ਨੇ ਘਰੋਗੀ ਕੰਮ ਕਾਰ ਕਰਨ ਦੇ ਨਾਲ ਨਾਲ ਸਾਰੇ ਹਾਲਾਤ ਤੇ ਚਿੰਤਨ ਕੀਤਾ, ਨਵੇਂ ਹਾਲਾਤਾਂ ਦਾ ਜਾਇਜ਼ਾ ਲਿਆ। ਅੰਗਰੇਜ਼ ਹਿੰਦੁਸਤਾਨ ਵਿਚ ਵਪਾਰੀ ਬਣ ਕੇ ਆਏ ਸਨ ਅਤੇ ਹੌਲੀ-ਹੌਲੀ ਸਾਰੇ ਮੁਲਕ ਤੇ ਛਾ ਗਏ। ਉਹਨਾਂ ਦੇ ਮੁਖ ਤੌਰ ਤੇ ਤਿੰਨ ਮਨੋਰਥ ਸਨ, ਪਹਿਲਾ-ਵਪਾਰ, ਦੂਸਰਾ-ਈਸਾਈ ਮਤ ਦਾ ਪ੍ਰਚਾਰ ਅਤੇ ਤੀਸਰਾ ਉਹ ਜੋ ਹਿੰਦੁਸਤਾਨ ਦੀ ਆਪਸੀ ਫੁਟ ਨੇ ਅੰਗਰੇਜ਼ਾਂ ਨੂੰ ਦੇ ਦਿਤਾ- ਆਪਣਾ ਸਾਮਰਾਜ ਬਣਾਈ ਰੱਖਣਾ। ਪਹਿਲੇ ਦੋ ਮਨੋਰਥਾਂ ਦੀ ਪੂਰਤੀ ਦਾ ਸਾਧਨ ਸੀ ਤੀਸਰਾ ਮਨੋਰਥ।

ਖ਼ਾਲਸਾ ਰਾਜ ਦੇ ਪਤਨ ਦੇ ਬਾਅਦ ਇਕ ਪਾਸੇ ਤਾਂ ਈਸਾਈ ਮਿਸ਼ਨਰੀਆਂ ਦਾ ਪੰਜਾਬ ਵਿਚ ਪ੍ਰਚਾਰ ਲਗਾਤਾਰ ਫ਼ੈਲ ਰਿਹਾ ਸੀ, ਦੂਸਰੇ ਪਾਸੇ ਪੰਜਾਬ ਦੇ ਲੋਗ ਪੂਰਨ ਸਤਿਗੁਰੂਆਂ ਦੇ ਉਪਦੇਸ਼ ਵਿਸਾਰ ਕੇ ਐਸ਼ ਇਸ਼ਰਤ ਵਿਚ ਗੜੁਚ ਹੋ ਗਏ ਹੋਏ ਸਨ ਅਤੇ ਮਾੜਿਆਂ ਕੰਮਾਂ ਵਿਚ ਲੱਗ ਗਏ ਸਨ। ਇਸ ਕਰਕੇ ਈਸਾਈਅਤ ਦਾ ਪ੍ਰਭਾਵ ਪੈਣਾ ਕੋਈ ਔਖਾ ਨਹੀਂ ਸੀ।

ਸਿਖ ਸਮਾਜ ਨੂੰ ਫੇਰ ਤੋਂ ਜਾਗਰੂਕ ਕਰਨ, ਉਹਨਾਂ ਨੂੰ ਭੈੜੇ ਕੰਮ ਛੁਡਾ ਕੇ ਗੁਰਬਾਣੀ ਅਤੇ ਨਾਮ ਸਿਮਰਨ ਵੱਲ ਪ੍ਰੇਰਨ, ਅਣਖ ਨਾਲ ਜਿਉਣ ਅਤੇ ਮੁੜ ਤੋਂ ਆਪਣਾ ਗੌਰਵ ਖਾਲਸਾ ਰਾਜ ਪ੍ਰਾਪਤ ਕਰਨ ਲਈ ਇਕ ਭਰਵਾਂ ਹਲੂਣਾ ਮਾਰਨ ਦੀ ਲੋੜ ਸੀ, ਇਕ ਜਥੇਬੰਦੀ ਬਦਾ ਕੇ ਭਰਵੀਂ ਲਹਿਰ ਚਲਾਉਣ ਦੀ ਲੋੜ ਸੀ। ਪੰਜਾਬ ਦੇ ਰਾਜੇ, ਜਾਗੀਰਦਾਰ ਅਤੇ ਪੁਜਾਰੀ ਵਰਗ ਤਾਂ ਨਵੇਂ ਮਾਲਕਾਂ ਦੀਆਂ ਬਖਸ਼ਿਸ਼ਾਂ ਪ੍ਰਾਪਤ ਕਰਨ ਵਿਚ ਲੱਗਾ ਹੋਇਆ ਸੀ, ਪਰ ਆਮ ਲੋਗ ਔਖੇ ਸਨ, ਅੰਗਰੇਜ਼ਾਂ ਤੋਂ ਕਿਉਂਕਿ ਉਹਨਾਂ ਨੇ ਪਹਿਲਾਂ ਤਾਂ ਪੰਜਾਬ ਦਾ ਰਾਜ ਚਲਾਕੀ ਨਾਲ ਹਥਿਆ ਲਿਆ ਸੀ, ਫੇਰ ਉਹਨਾਂ ਨੇ ਥਾਂ ਥਾਂ ਬੁੱਚੜਖਾਨੇ ਖੁਲਵਾ ਦਿਤੇ ਸਨ ਜੋ ਪਹਿਲਾਂ ਬੰਦ ਸਨ। ਜਨਤਾ ਅੰਗਰੇਜ਼ਾਂ ਤੋਂ ਨਾ-ਖੁਸ਼ ਸੀ ਅਤੇ ਉਹਨਾਂ ਨੂੰ ਕਿਸੇ ਮਹਾਨ ਹਸਤੀ ਦੀ ਅਗਵਾਈ ਦੀ ਲੋੜ ਸੀ ਜੋ ਉਹਨਾਂ ਨੂੰ ਠੀਕ ਸੇਧ ਦੇ ਸਕੇ।

ਇਹਨਾਂ ਸਾਰੀਆਂ ਗੱਲਾਂ ਨੂੰ ਪੂਰਿਆਂ ਕੀਤਾ ਸਤਿਗੁਰੂ ਰਾਮ ਸਿੰਘ ਜੀ ਨੇ ਅਜ ਤੋਂ 150 ਸਾਲ ਪਹਿਲਾਂ। ਇਸ ਦਿਨ ਲੰਮੀ ਤਪਸਿਆ ਅਤੇ ਸੋਚ ਵਿਚਾਰ ਮਗਰੋਂ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸੇ ਦੇ ਪੁਨਰ ਜਾਗਰਣ ਦੀ ਲਹਿਰ ਚਲਾਈ, ਗੁਰੂ ਉਪਦੇਸ਼ਾਂ ਵੱਲ ਧਿਆਨ ਲਗਾਇਆ ਅਤੇ ਖ਼ਾਲਸਾ ਰਾਜ ਦੀ ਪੁਨਰ ਪ੍ਰਾਪਤੀ ਲਈ ਪ੍ਰੇਰਿਆ। ਪੰਜਾਬ ਉੱਤੇ ਕਬਜਾ ਕਰਨ ਉਪਰੰਤ ਅੰਗਰੇਜ ਸਿਖ-ਲੀਡਰਸ਼ਿਪ ਨੂੰ ਖੇਰੂੰ ਖੇਰੂੰ ਕਰਨਾ ਚਾਹੁੰਦੇ ਸਨ ਤਾਂ ਜੋ ਉਹਨਾਂ ਦੇ ਸਾਮਰਾਜ ਵਿਚ ਵਿਘਨ ਨਾ ਪੈ ਸਕੇ। ਇਹ ਸੋਚ ਤਾਂ ਉਹਨਾਂ ਦੀ ਪੰਜਾਬ ਲੈਣ ਤੋਂ ਪਹਿਲਾਂ ਦੀ ਬਣੀ ਹੋਈ ਸੀ। 3 ਅਕਤੂਬਰ 1848 ਈ. ਨੂੰ ਰੌਬਰਟ ਨੈਪੀਅਰ ਨੇ ਰੈਜੀਡੈਂਟ ਫਰੈਡਰਿਕ ਕਰੀ ਨੂੰ ਲਿਖਿਆ ਸੀ ਕਿ "ਆਗੂਆਂ ਬਿਨਾ ਲੋਗ ਕੁਝ ਵੀ ਨਹੀਂ ਹੁੰਦੇ।" ਇਸ ਤਰ੍ਹਾਂ ਨੇਤਾ ਵਹੀਨ ਜਨਤਾ ਉੱਤੇ ਦਬਾਅ ਪਾਈ ਰਖਣਾ ਅਸਾਨ ਹੋ ਜਾਂਦਾ ਹੈ। ਪਰ ਸਤਿਗੁਰੂ ਰਾਮ ਸਿੰਘ ਜੀ ਦੇ ਵਸਾਖੀ 1857 ਈ. ਸਮੇਂ ਜਥੇਬੰਦਕ ਤੌਰ ਤੇ ਪ੍ਰਗਟ ਹੋਣ ਨਾਲ ਅੰਗਰੇਜ਼ਾਂ ਦੀ ਵਿਚਾਰਧਾਰਾ ਨੂੰ ਧੱਕਾ ਲਗਣਾ ਲਾਜ਼ਮੀ ਹੀ ਸੀ।

ਚੌਧੇ ਦੀ ਵਸਾਖੀ ਤੋਂ ਪਹਿਲਾਂ ਜਥਾ-ਸ਼ਕਤ ਸੁਨੇਹੇ ਭੇਜੇ ਗਏ ਅਤੇ ਲੋਗ ਇਕੱਠੇ ਵੀ ਹੋਏ। ਪਿੰਡ ਦੇ ਵੀ ਤੇ ਬਾਹਰੋਂ ਵੀ। ਮੇਲਾ ਦੇਖਣ ਦੇ ਸ਼ੌਕੀਨ ਵੀ ਤੇ ਲੰਗਰ ਛਕਣ ਵਾਲੇ ਵੀ। ਕੁਝ ਉਹ ਵੀ ਲੋਗ ਸਨ ਜੋ ਸਤਿਗੁਰੂ ਜੀ ਨੂੰ ਸੁਣਨ ਆਏ ਸਨ ਕਿਉਂਕਿ ਸਤਿਗੁਰੂ ਜੀ ਦੇ ਉੱਚੇ ਸੁੱਚੇ ਵਿਹਾਰ ਦੀ ਸੋਅ ਤਾਂ ਹੱਟੀ ਦੇ ਵਣਜ ਕਰਕੇ ਪਹਿਲਾਂ ਹੀ ਕਾਫੀ ਖਿੱਲਰੀ ਹੋਈ ਸੀ। ਡੇਰੇ ਵਿਚ ਕੁਝ ਸਹਿਯੋਗੀ ਵੀ ਸਨ। ਇਸ ਤਰ੍ਹਾਂ ਵਸਾਖੀ ਦੇ ਸ਼ੁਭ ਦਿਹਾੜੇ ਤੇ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲਾ ਸਵੇਰੇ ਕੀਰਤਨ ਤੋਂ ਬਾਅਦ ਪੰਜਾਂ ਸਿੰਘਾਂ ਸੂਬੇਦਾਰ ਕਾਹਨ ਸਿੰਘ, ਲਾਭ ਸਿੰਘ ਰਾਗੀ,

ਆਤਮਾ ਸਿੰਘ, ਨੈਣਾ ਸਿੰਘ ਅਤੇ ਸੁੱਧ ਸਿੰਘ ਨੂੰ ਅੰਮ੍ਰਿਤ ਛਕਾ ਕੇ ਮਰਯਾਦਤ ਕੀਤਾ ਅਤੇ ਫੇਰ ਉਪਸਥਿਤ ਲੋਕਾਂ ਨੂੰ ਅੰਗਰੇਜਾਂ ਦੀਆਂ ਚਾਲਾਕੀਆਂ ਬਾਰੇ ਦੱਸ ਕੇ ਮੁੜ ਤੋਂ ਗੁਰਸਿੱਖੀ ਆਚਰਣ ਵੱਲ ਰੁਚਿਤ ਹੋਣ, ਨਸ਼ੇ ਛੱਡ ਨਾਮ-ਸਿਮਰਨ ਵੱਲ ਲੱਗਣ ਅਤੇ ਖਾਲਸਾ ਰਾਜ ਦੀ ਪੁੰਨ ਪ੍ਰਾਪਤੀ ਲਈ ਜਥੇਬੰਦ ਹੋਣ ਦਾ ਉਪਦੇਸ਼ ਦਿਤਾ। ਸਫ਼ੈਦ ਤਿਕੋਨਾ ਝੰਡਾ ਲਹਿਰਾਇਆ ਗਿਆ ਅਤੇ ਮਿਥੇ ਹੋਏ ਅਸੂਲਾਂ ਅਨੁਸਾਰ ਚੱਲਣ ਦੀ ਪ੍ਰੇਰਨਾ ਕੀਤੀ। ਸਤਿਗੁਰੂ ਰਾਮ ਸਿੰਘ ਜੀ ਦੇ ਜਾਦੂਈ ਉਪਦੇਸ਼ ਦਾ ਲੋਕਾਂ ਤੇ ਡੂੰਘਾ ਅਸਰ ਪਿਆ। ਨਤੀਜਨ ਹੌਲੀ-ਹੌਲੀ ਪੰਜਾਬ ਦੇ ਲੋਗ ਸਤਿਗੁਰੂ ਜੀ ਦੇ ਝੰਡੇ ਹੇਠ ਆਉਣ ਲਗ ਪਏ। ਜਥੇਬੰਦੀ ਵਿਚ ਸ਼ਾਮਲ ਹੋਣ ਵਾਲਿਆਂ ਲਈ ਮੁਢਲੇ ਅਸੂਲ ਸਨ-ਸਾਬਤ ਸੂਰਤ ਗੁਰਸਿਖ ਬਣੋ, ਮਾਸ-ਸ਼ਰਾਬ ਅਤੇ ਨਸ਼ਿਆਂ ਦਾ ਸੇਵਨ ਛੱਡੋ ਤੇ ਅੰਮ੍ਰਿਤ ਛਕ ਕੇ ਨਾਮ ਸਿਮਰਨ ਕਰਨ, ਗੁਰਬਾਣੀ ਪੜਨ ਵੱਲ ਲੱਗੋ, ਅੰਗਰੇਜਾਂ ਨਾਲ ਸਹਿਯੋਗ ਨਾ ਕਰੋ ਅਤੇ ਭਾਈਚਾਰੇ ਨੂੰ ਮਜਬੂਤ ਕਰੋ। ਹੋਰ ਵੀ ਹੌਲੀ ਹੌਲੀ ਅਸੂਲ ਬਣਦੇ ਗਏ, ਜਥੇਬੰਦੀ ਮਜਬੂਤ ਹੁੰਦੀ ਗਈ। ਐਸਾ ਵਾਤਾਵਰਨ ਸਿਰਜਿਆ ਸਤਿਗੁਰੂ ਰਾਮ ਸਿੰਘ ਜੀ ਨੇ ਕਿ 'ਭੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ, ਠੱਗੀ ਤਜ ਥੀਏ ਸੰਤ ਸਤਿਜੁਗ ਆ ਗਿਓ।'

ਹੋਰ ਵੀ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਅਸੂਲ ਬਣਾਏ ਗਏ ਸਨ, ਜਿਵੇਂ ਕਿ ਕੁੜੀਆਂ ਨਹੀਂ ਮਾਰਨੀਆਂ, ਵੱਟਾ ਨਹੀਂ ਕਰਨਾ, ਸੁਦੇਸੀ ਦੀ ਵਰਤੋਂ ਆਦਿ। ਪਰ ਸਭ ਤੋਂ ਉਪਰ ਅਤੇ ਮਹੱਤਵ ਵਾਲੀ ਗੱਲ ਇਹ ਹੈ ਕਿ ਸਾਰੇ ਪ੍ਰੋਗਰਾਮ ਦਾ ਕੂਕਾ ਲਹਿਰ ਦਾ ਅਤੇ ਹਰ ਤਰ੍ਹਾਂ ਦੇ ਪ੍ਰਚਾਰ-ਪ੍ਰਸਾਰ ਦਾ ਮੁੱਢ 'ਚੌਧੇ ਦੀ ਵਸਾਖੀ' ਹੀ ਸੀ ਜਿਸਨੂੰ ਹੁਣ ਯਾਦ ਕੀਤਾ ਜਾ ਰਿਹਾ ਹੈ, 150 ਸਾਲ ਪੂਰੇ ਹੋਣ ਤੇ। ਬਾਅਦ ਵਿਚ 'ਕੂਕਾ ਅੰਦੋਲਨ' ਅਤੇ ਨਾਮਧਾਰੀ ਪੰਥ ਦੀ ਕੀ ਰੂਪਰੇਖਾ ਸੀ, ਇਤਿਹਾਸ ਕੀ ਸੀ, ਉਹ ਅਗਲਾ ਵਿਸ਼ਾ ਹੈ, ਪਰ ਇਹ ਗੱਲ ਨਿਰਵਿਵਾਦ ਹੈ ਕਿ ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿਚ ਜੋ ਪੰਜਾਬ ਵਿਚ ਰਾਜਨੀਤਕ, ਸਮਾਜਿਕ ਅਤੇ ਧਾਰਮਿਕ ਜਾਗ੍ਰਿਤੀ ਦਾ ਵਾਤਾਵਰਨ ਬਣਿਆ, ਜੋ ਪ੍ਰਚਾਰ ਹੋਇਆ, ਸਾਰੇ ਦੇ ਸਾਰੇ ਦਾ ਮੁੱਢ ਅਤੇ ਸ਼ਰੇਅ ਇਸ ਵਸਾਖੀ ਵਾਲੇ ਦਿਨ ਨੂੰ ਹੀ ਜਾਂਦਾ ਹੈ। ਇਸੇ ਮਹੱਤਵਪੂਰਨ ਦਿਨ ਨੇ ਉਹ ਜਮਾਤ ਖੜੀ ਕੀਤੀ ਜੋ ਕਦੇ ਵੀ ਬਰਤਾਨਵੀ ਸਾਮਰਾਜ ਦੀ 'ਵਫਾਦਾਰ' ਨਾ ਬਣ ਸਕੀ। ਦੂਸਰੇ ਸ਼ਬਦਾਂ ਵਿਚ ਕੂਕੇ ਹੀ ਇਕੱਲੇ ਸਨ ਜੋ ਜਥੇਬੰਦਕ ਰੂਪ ਵਿਚ ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿਚ ਅੰਗਰੇਜੀ ਸਾਮਰਾਜ ਵਿਰੁੱਧ ਸੰਘਰਸ਼ ਕਰ ਰਹੇ ਸਨ। ਜਿਸ ਦੀ ਸ਼ੁਰੂਆਤ 1914 ਬਿਕਰਮੀ ਦੀ ਵਸਾਖੀ ਵਾਲੇ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਕੀਤੀ ਸੀ। ਖਾਲਸੇ ਦੀ ਪੁਨਰ ਸਥਾਪਨਾ ਲਈ ਵੀ ਇਹ ਦਿਨ ਯਾਦ ਕੀਤਾ ਜਾਂਦਾ ਹੈ। ਇਕ ਨਵਾਂ ਇਤਿਹਾਸ ਸਿਰਜਿਆ ਗਿਆ। 1914 ਬਿਕਰਮੀ ਤੋਂ 2064 ਬਿਕਰਮੀ ਦੀ ਵਸਾਖੀ ਤੱਕ ਦਾ ਸਫ਼ਰ ਕੀਤਿਆਂ 150 ਸਾਲ ਹੋ ਰਹੇ ਹਨ। ਇਕ ਵਾਰੀ ਫੇਰ 'ਚੌਧੇ' ਦੇ ਸਮੇਂ ਵਾਲਾ ਸਫ਼ੈਦ ਝੰਡਾ 2064 ਬਿਕਰਮੀ ਦੀ ਵਸਾਖੀ ਨੂੰ ਲਹਿਰਾਇਆ ਜਾਵੇਗਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿਤ੍ਰ ਹਸਤ-ਕਮਲਾਂ ਦਵਾਰਾ। ਸਥਾਨ ਉਹੀ ਹੋਵੇਗਾ ਡੇਰਾ ਸ੍ਰੀ ਭੈਣੀ ਸਾਹਿਬ।■

# ਗੁਰੂ ਰਾਮ ਸਿੰਘ ਜਹੀ ਉਚੀ ਆਤਮਾ

✍ ਗੁਰਮੁਖ ਸਿੰਘ 'ਰਤਨ'

*ਮਾਘ ਸੁਦੀ ਸੀ ਪੰਚਮੀ ਪ੍ਰਕਾਸ਼ ਦਿਹਾੜਾ*
*ਜੋ ਬਿਲਿਆਂ ਲਈ ਸਾਬਤ ਹੋਇਆ ਡਾਢਾ ਮਾੜਾ।*
*ਗੁਰੂ ਰਾਮ ਸਿੰਘ ਜਹੀ ਉਚੀ ਆਤਮਾ*
*ਜਿਨੇਂ ਬਿਲਿਆਂ ਦਾ ਕੀਤਾ ਖਾਤਮਾ।*
*ਪਿੰਡ ਰਾਈਆਂ ਵਿਚ ਉਹ ਪ੍ਰਗਟਾਇਆ ਸੀ।*
*ਜਿਹਨੇ ਬਿਲਿਆਂ ਨੂੰ ਭੜਥੂ ਪਾਇਆ ਸੀ।*
*ਸੀ ਭੈਣੀ 'ਚੋਂ ਜਗੀ ਉਹ ਮਸ਼ਾਲ*
*ਜੋ ਦੁਨੀਆਂ 'ਚ ਆਪਣੀ ਹੈ ਮਿਸਾਲ।*
*ਪਿਤਾ ਜੱਸਾ ਸਿੰਘ ਦਾ ਰਾਜ ਦੁਲਾਰ ਸੀ*
*ਜਿਸ ਸਭਨਾਂ ਨਾਲ ਕੀਤਾ ਪਿਆਰ ਸੀ।*
*ਉਹ ਮਾਤਾ ਸਦਾ ਕੌਰ ਦਾ ਲਾਲ ਸੀ*
*ਜੋ ਕਰਦਾ ਨਿਤ ਕਮਾਲ ਸੀ।*
*ਲੰਮਾ ਸਰੂ ਜਿਹਾ ਕੱਦ ਸੀ*
*ਬਿੱਲਿਆ ਲਈ ਕੁਝ ਵੱਧ ਸੀ।*
*ਚੇਹਰੇ ਤੇ ਵੱਖ ਨੁਹਾਰ ਸੀ*
*ਦੇਂਦੀ ਜੋ ਸਭ ਨੂੰ ਠਾਰ ਸੀ।*
*ਅੱਖਾਂ 'ਚ ਐਸੀ ਚਮਕ ਸੀ*
*ਮੱਥੇ ਤੇ ਐਸੀ ਦਮਕ ਸੀ।*
*ਚੇਹਰੇ ਤੇ ਇੰਜ ਨਿਖਾਰ ਸੀ।*
*ਆਵਾਜ਼ ਵੀ ਦਮਦਾਰ ਸੀ।*

# ਵਿਲੱਖਣ ਮਰਯਾਦਾ ਦੇ ਬਾਨੀ
# "ਸਤਿਗੁਰੂ ਰਾਮ ਸਿੰਘ ਜੀ"

✍ ਸਵਿੰਦਰ ਸਿੰਘ ਨਾਮਧਾਰੀ

***8-8, 10-10 ਦਿਨ ਭੁੱਖੇ-ਪਿਆਸੇ ਰਹਿਕੇ ਰਸਤਿਆਂ ਦੇ ਕਸ਼ਟ ਸਹਿਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਰੰਗੂਨ ਜਾਇਆ ਕਰਦੇ ਸਨ ਅਤੇ ਹੁਕਮਨਾਮੇ ਲਿਆਇਆ ਕਰਦੇ ਸਨ। ਏਨੀਆਂ ਤਕਲੀਫਾਂ ਝੱਲਦੇ ਹੋਇਆਂ ਵੀ ਸਤਿਗੁਰੂ ਜੀ ਦੀ ਮਰਯਾਦਾ ਦਾ ਤਿਆਗ ਨਹੀਂ ਕੀਤਾ।***

ਅੱਜ ਵਿਗਿਆਨ ਦੇ ਯੁੱਗ ਵਿੱਚ ਸੁੱਚ ਸੋਧ ਨੂੰ ਭਰਮ ਕਹਿਕੇ ਨਕਾਰਿਆ ਜਾ ਰਿਹਾ ਹੈ। ਪਰ ਇਹ ਸੁੱਚ ਸੋਧ ਦੀ ਮਰਯਾਦਾ ਤਾਂ ਆਦਿ ਕਾਲ ਤੋਂ ਚਲਦੀ ਆ ਰਹੀ ਹੈ। ਸ਼੍ਰੋਮਣੀ ਭਗਤ ਕਬੀਰ ਜੀ ਵੀ ਇਸ ਦੀ ਹਾਮੀਂ ਭਰਦੇ ਹਨ- ਜਿਸ ਬਾਰੇ ਉਨ੍ਹਾਂ ਦੀ ਮਾਤਾ ਨੇ ਹੀ ਇਹ ਵੇਖਕੇ ਖੇਦ ਪ੍ਰਗਟ ਕੀਤਾ ਸੀ ਕਿ-

**ਨਿਤ ਉਠਿ ਕੋਰੀ ਗਾਗਰ ਆਨੈ**
**ਲੀਪਤ ਜੀਉ ਗਇਓ॥**

ਭਗਤ ਜੀ ਸੋਧੀਆਂ ਵਾਂਗ ਹੀ ਚੌਂਕਾ ਲਿੰਬ-ਪੋਚਕੇ ਲੰਗਰ ਤਿਆਰ ਕਰਿਆ ਕਰਦੇ ਸਨ। ਸਤਿਗੁਰੂ ਨਾਨਕ ਦੇਵ ਜੀ ਤਾਂ ਜਪੁਜੀ ਸਾਹਿਬ ਦੀ 20ਵੀਂ ਪਉੜੀ ਵਿਚ ਫੁਰਮਾਂਦੇ ਹਨ ਕਿ-

**ਭਰੀਐ ਹਥੁ ਪੈਰੁ ਤਨੁ ਦੇਹ॥**
**ਪਾਣੀ ਧੋਤੈ ਉਤਰਸੁ ਖੇਹ॥**
**ਮੂਤ ਪਲੀਤੀ ਕਪੜੁ ਹੋਇ॥**
**ਦੇ ਸਾਬੂਣੁ ਲਈਐ ਓਹੁ ਧੋਇ॥**
**ਭਰੀਐ ਮਤਿ ਪਾਪਾ ਕੈ ਸੰਗਿ॥**
**ਓਹੁ ਧੋਪੈ ਨਾਵੈ ਕੈ ਰੰਗਿ॥**

ਅਤੇ ਆਸਾ ਦੀ ਵਾਰ ਵਿਚ ਵੀ ਸ੍ਰੀ ਸਤਿਗੁਰੂ ਜੀ ਨੇ ਲਿਖਿਆ ਹੈ-

**ਕਹੁ ਨਾਨਕ ਸਚੁ ਧਿਆਈਐ॥**
**ਸੁਚ ਹੋਵੈ ਤਾ ਸਚੁ ਪਾਈਐ॥**

ਸਾਡੇ ਸਤਿਗੁਰੂ ਸਾਹਿਬਾਨਾਂ ਨੇ ਗੁਰਬਾਣੀ ਵਿਚ- ਗੁਰਮੁਖਾਂ ਦੀ ਨਿਸ਼ਾਨੀ ਹੀ ਨਾਮ, ਦਾਨ, ਇਸ਼ਨਾਨ ਦਰਸਾਈ ਹੈ ਕਿਉਂਕਿ ਇਸ਼ਨਾਨ ਹੀ ਸੁੱਚ-ਸੋਧ ਮਰਯਾਦਾ ਦਾ ਮੁਢਲਾ ਅੰਗ ਹੈ। ਇਸ਼ਨਾਨ ਤੋਂ ਬਿਨਾਂ ਸੋਧ ਨਹੀਂ ਰਹਿ ਸਕਦੀ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਵੀ ਫੁਰਮਾਇਆ ਹੈ ਕਿ-

**ਬਿਨ ਇਸਨਾਨ ਨ ਭੋਜਨ ਪਾਏ॥**
**ਬਿਨ ਇਸਨਾਨ ਨਾ ਦਿਸਵ ਬਿਤਾਏ॥**

ਅਤੇ ਭਾਈ ਨੰਦ ਲਾਲ ਜੀ ਨੂੰ ਸੰਬੋਧਨ ਕਰਦਿਆਂ ਇਹ ਉਪਦੇਸ ਦਿਤੋ ਨੇ ਕਿ-

"ਸੁਣੋ ਭਾਈ ਨੰਦ ਲਾਲ ਜੀ ਸਿਖ ਧਰਮ ਹੈ ਇਹ
*ਨਾਮ ਦਾਨ ਇਸਨਾਨ ਬਿਨ*
*ਕਰੇ ਨ ਅੰਨ ਸਿਉ ਨੇਹ॥*

ਫਿਰ ਸਤਿਗੁਰੂ ਰਾਮ ਸਿੰਘ ਜੀ 150 ਸਾਲ ਪਹਿਲਾਂ ਦਸ਼ਮੇਸ਼ ਪਿਤਾ ਦੀ ਮਰਯਾਦਾ ਨੂੰ ਹੀ ਪ੍ਰਚਲਿਤ ਕਰਨ ਲਈ ਦਸਵੇਂ ਪਾਤਸ਼ਾਹ ਜੀ ਦਾ ਹੁਕਮ ਦਰਸਾਉਂਦੇ ਹਨ ਕਿ-

**ਜਾਕੀ ਰਹਿਤ ਨਾ ਜਾਣੀਐ**
**ਗੁਰਮੰਤ੍ਰ ਨਹੀਂ ਚੀਤ॥**
**ਉਨ ਕਾ ਭੋਜਨ ਖਾਇਕੈ**

**ਬਿਸਰੈ ਹਰਿ ਸਿਉ ਪ੍ਰੀਤ॥**

ਸਤਿਗੁਰੂ ਜੀ ਫੁਰਮਉਂਦੇ ਹਨ ਕਿ ਬਿਨਾ ਸੁੱਚ-ਸੋਧ ਦੀ ਮਰਿਯਾਦਾ ਤੋਂ ਅੰਨ ਛਕਣ ਨਾਲ ਭਜਨ ਕਰਦਿਆਂ ਬਿਰਤੀ ਨਹੀਂ ਲਗਦੀ। ਜਿਹੜੇ ਸਿੱਖੇ ਥਾਂ-ਕੁਥਾਂ ਤੋਂ ਖਾਣ-ਪੀਣ ਤੋਂ ਪ੍ਰਹੇਜ ਨਹੀਂ ਕਰਦੇ ਉਨ੍ਹਾਂ ਨੂੰ 10ਵੇਂ ਪਾਤਸ਼ਾਹ ਜੀ ਨੇ ਬੇਮੁਖ ਹੀ ਲਿਖ ਦਿੱਤਾ ਹੈ-

**ਜਹਾਂ ਤਹਾਂ ਕਾ ਛਕੈ ਪ੍ਰਸਾਦਿ॥**
**ਸਿੱਖ ਨਹੀ ਮੇਰਾ ਆਦਿ ਜੁਗਾਦਿ॥**

ਫਿਰ ਅੱਗੇ ਜਾ ਕੇ ਇਕ ਜਗ੍ਹਾ ਲਿਖਿਆ ਮਿਲਦਾ ਹੈ ਕਿ ਮਰਯਾਦਾ ਵਿਚ ਰਹਿਣ ਨਾਲ ਵਿਕਾਰਾਂ ਦਾ ਨਾਸ ਹੁੰਦਾ ਹੈ-

**ਰਹਿਤ ਰਹਿਤ ਰਹਿ ਜਾਹਿ ਬਿਕਾਰਾ॥**

ਪਰ ਸਤਿਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਮਰਯਾਦਾ ਛੱਡ ਚੁੱਕੀ ਸਿੱਖੀ ਦਾ ਜੋ ਹਾਲ ਹੋਇਆ, ਉਹ ਬਹੁਤ ਹੀ ਤਰਸਯੋਗ ਹੈ। ਸਿੱਖ, ਮਾਸ-ਸ਼ਰਾਬ, ਭੰਗ-ਪੋਸਤ, ਅਫ਼ੀਮ ਆਦਿ ਦੇ ਨਸ਼ਿਆਂ ਵਿਚ ਗੜੁੱਚ ਹੋ ਚੁੱਕੇ ਸਨ। ਰੋਮਾਂ ਦੀ ਬੇਅਦਬੀ ਕੀਤੀ ਜਾਣ ਲੱਗੀ। ਗਿ: ਗਿਆਨ ਸਿੰਘ ਜੀ ਉਸ ਵੇਲੇ ਦੀ ਹਾਲਤ ਦੱਸਦੇ ਹਨ ਕਿ-

*"ਔਰੈ ਰੀਤ ਔਰੇ ਮੀਤ ਔਰੈ ਪ੍ਰਤੀਤ ਪ੍ਰੀਤ,*
*ਖਾਨ ਪਹਿਰਾਨ, ਗਯਾਨ, ਮਾਨ ਔਰੈ ਜਨਕੈ॥*
*ਡਾਰੇ ਦਸਤਾਰੇ, ਸਾਫੇ ਭਾਰੇ ਹੈ ਸੰਭਾਰੇ*
*ਕਛੇ ਤਜ ਗਏ, ਧੋਤੀ ਸੁਥੂ ਸੰਗ ਤਨਕੈ॥.....*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਘੋਖਣ ਤੇ ਕੇਵਲ ਢਾਈ ਸਿੱਖ ਹੀ ਮਿਲੇ ਸਨ, ਜਿਸ ਕਾਰਨ ਸ੍ਰੀ ਸਤਿਗੁਰੂ ਜੀ ਨੇ ਮੁਰਝਾਈ ਸਿੱਖੀ ਨੂੰ ਮੁੜ ਸੁਰਜੀਤ ਕਰਨ ਲਈ ਠਾਣ ਲਈ। ਸੋ ਅਜ ਤੋਂ ਡੇਢ ਸੌ ਸਾਲ ਪਹਿਲਾਂ 12 ਅਪ੍ਰੈਲ 1857 ਈ. ਮੁਤਾਬਿਕ 1914 ਬਿਕਰਮੀ ਵਸਾਖੀ ਵਾਲੇ ਦਿਨ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਪੰਜ ਪਿਆਰੇ ਸਾਜ ਕੇ ਦਸਮੇਸ਼ ਪਿਤਾ ਦੀ ਮਰਯਾਦਾ ਨੂੰ ਭਾਈ ਰਾਇ ਸਿੰਘ ਜੀ ਰਾਹੀਂ ਹਜ਼ੂਰ ਸਾਹਿਬ ਤੋਂ ਮੰਗਵਾਕੇ ਪ੍ਰਚਲਤ ਕੀਤਾ।

ਸਤਿਗੁਰੂ ਰਾਮ ਸਿੰਘ ਜੀ ਨੇ ਦਸ਼ਮੇਸ਼ ਪਿਤਾ ਜੀ ਦਾ ਹੁਕਮ ਇਉਂ ਕਹਿਕੇ ਦਸਿਆ ਹੈ ਕਿ-

**ਮਲ ਕੋ ਤਜੈ ਸੋਚ ਪੁਨ ਧਾਰੈ॥**
**ਲੈ ਮ੍ਰਿਤਕਾ ਕਰ ਚਰਨ ਪਖਾਰੈ॥**
**ਜਾਮ ਜਾਮਨੀ ਮਜਨ ਆਛੈ॥**
**ਜਲ ਲੇਵਹੁ ਮੂਤਰ ਕੈ ਪਾਛੈ॥**

**ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਘੋਖਣ ਤੇ ਕੇਵਲ ਢਾਈ ਸਿੱਖ ਹੀ ਮਿਲੇ ਸਨ, ਜਿਸ ਕਾਰਨ ਸ੍ਰੀ ਸਤਿਗੁਰੂ ਜੀ ਨੇ ਮੁਰਝਾਈ ਸਿੱਖੀ ਨੂੰ ਮੁੜ ਸੁਰਜੀਤ ਕਰਨ ਲਈ ਠਾਣ ਲਈ। ਸੋ ਅਜ ਤੋਂ ਡੇਢ ਸੌ ਸਾਲ ਪਹਿਲਾਂ 12 ਅਪ੍ਰੈਲ 1857 ਈ. ਮੁਤਾਬਿਕ 1914 ਬਿਕਰਮੀ ਵਸਾਖੀ ਵਾਲੇ ਦਿਨ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਪੰਜ ਪਿਆਰੇ ਸਾਜ ਕੇ ਦਸਮੇਸ਼ ਪਿਤਾ ਦੀ ਮਰਯਾਦਾ ਨੂੰ ਭਾਈ ਰਾਇ ਸਿੰਘ ਜੀ ਰਾਹੀਂ ਹਜ਼ੂਰ ਸਾਹਿਬ ਤੋਂ ਮੰਗਵਾਕੇ ਪ੍ਰਚਲਤ ਕੀਤਾ।**

**ਸੀਤਲ ਜਲ ਕੋ ਅੰਗੀ ਕਾਰੈ॥**
**ਨਾਹ ਸਕਤ ਤਖਤ ਕਰ ਬਾਰੈ॥**

ਸ੍ਰੀ ਸਤਿਗੁਰੂ ਜੀ ਨੇ ਆਪਣੇ ਪਵਿੱਤਰ ਹਸਤ ਕਮਲਾਂ ਰਾਹੀਂ ਸਾਡੇ ਭਲੇ ਲਈ ਹੀ ਰਹਿਤਨਾਮੇ ਵਿਚ ਲਿਖਿਆ ਹੈ ਕਿ- **"ਪਿਛਲੀ ਰਾਤ ਉਠ ਕੇ ਗੜਵਾ ਲਿਜਾਇ ਕਰ ਮਦਾਨੇ ਹੋਇ ਔਣਾ, ਦੋ ਬਾਰੀ ਗੜਵਾ ਮਾਜਨਾ। ਬਸਤ੍ਰ ਲਾਹਿ ਕੇ ਜਾਨਾ, ਦਾਤਣ ਕਰਨੀ। ਫੇਰ ਇਸਨਾਨ ਕਰਨਾ," ਅਗੇ ਜਾ ਕੇ ਲਿਖਦੇ ਹਨ ਕਿ- "ਚੌਕੇ ਵਿਚ ਚਰਨ ਧੋਇ ਕੇ ਬੜਨਾ।"** ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਜਿਥੇ ਦੇਸ਼ ਵਿਚੋਂ ਫਰੰਗੀ ਨੂੰ ਕੱਢਣ ਦਾ ਸੀ ਉਥੇ ਪਹਿਲਾਂ ਨਾਮਧਾਰੀ ਸਿੰਘਾਂ ਨੂੰ ਸੋਧ ਮਰਯਾਦਾ ਰੱਖਕੇ ਭਜਨ ਬਾਣੀ ਕਰਨ ਦਾ ਬਹੁਤਾ ਸਖ਼ਤ ਹੁਕਮ ਸੀ। ਜਿਨ੍ਹਾਂ ਸਿੰਘਾਂ ਨੇ :

**ਸਮੁੰਦ ਸਾਗਰੁ ਹੋਵੈ ਬਹੁ ਖਾਰਾ**
**ਗੁਰਸਿਖ ਲੰਘਿ ਗੁਰ ਪਹਿ ਜਾਈ॥**

ਵਾਲੀ "ਤੁਕ" ਨੂੰ ਪੂਰਿਆਂ ਕੀਤਾ, ਉਹੋ ਸੋਧ ਮਰਿਯਾਦਾ ਵਿੱਚ ਪੂਰੇ ਸਨ। 8-8, 10-10 ਦਿਨ ਭੁੱਖੇ -ਪਿਆਸੇ ਰਹਿਕੇ ਰਸਤਿਆਂ ਦੇ ਕਸ਼ਟ ਸਹਿਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਰੰਗੂਨ ਜਾਇਆ ਕਰਦੇ ਸਨ

**ਸਤਿਗੁਰੂ ਰਾਮ ਸਿੰਘ ਜੀ ਨੇ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਲਿਖੀ ਅਤੇ ਪ੍ਰਸਾਰੀ ਹੋਈ ਮਰਯਾਦਾ ਨੂੰ ਹੀ ਅਮਲੀ ਜਾਮਾ ਪਹਿਨਾਇਆ ਅਤੇ ਸੁੱਚ ਸੋਧ ਦੀ ਲਹਿਰ ਚਲਾ ਕੇ ਨਵੇਂ ਸਿਰੇ ਖਾਲਸਾ ਪੰਥ ਸਾਜਿਆ ਅਤੇ ਥੋੜ੍ਹੇ ਸਮੇਂ ਦੌਰਾਨ ਹੀ ਲੱਖਾਂ ਨਾਮਧਾਰੀ ਸਜਾ ਦਿਤੇ ਸਨ। ਓਦੋਂ ਅੰਗਰੇਜ਼ੀ ਹਕੂਮਤ ਦੀਆਂ ਸਖ਼ਤੀਆਂ ਅਤੇ ਪਾਬੰਦੀਆਂ ਕਾਰਨ ਪ੍ਰਚਾਰ ਨਹੀਂ ਸੀ ਹੁੰਦਾ। ਉਦੋਂ ਬਹੁਤੇ ਪ੍ਰਸੰਗ ਸੁਣਾਕੇ ਅਤੇ ਲੈਕਚਰ ਕਰਕੇ ਨਹੀਂ ਸੀ ਪ੍ਰਚਾਰ ਹੁੰਦਾ, ਉਦੋਂ ਸਿੰਘਾਂ ਵਿਚ ਕਰਨੀ ਪ੍ਰਧਾਨ ਸੀ। ਉਨ੍ਹਾਂ ਦੀ ਰਸਨਾ ਵਿਚ ਤਾਸੀਰ ਸੀ, ਕਿਉਂਕਿ ਉਹ ਮਰਯਾਦਾ ਦੇ ਪੂਰਨ ਧਾਰਨੀ ਸਨ।**

ਅਤੇ ਹੁਕਮਨਾਮੇ ਲਿਆਇਆ ਕਰਦੇ ਸਨ। ਏਨੀਆਂ ਤਕਲੀਫਾਂ ਝੱਲਦੇ ਹੋਇਆਂ ਵੀ ਸਤਿਗੁਰੂ ਜੀ ਦੀ ਮਰਯਾਦਾ ਦਾ ਤਿਆਗ ਨਹੀਂ ਕੀਤਾ। ਪਰ ਅਫਸੋਸ ਹੈ ਅਜ ਦੀ ਸਿਖੀ ਦੀ ਰਹੁ ਰੀਤ ਵੇਖ ਕੇ ਬਿਨਾਂ ਮਰਿਯਾਦਾ ਵਾਲੇ ਦੇ ਹੱਥੋਂ ਜਿਨ੍ਹਾਂ ਭਜਨ ਨਹੀਂ ਲਿਆ ਹੁੰਦਾ ਜੰਗਲ-ਪਿਸ਼ਾਬ ਕਰ (ਅਸੀਂ ਤਾਂ ਪੰਜ-ਸੱਤ ਵਾਰ ਮਿਟੀ ਨਾਲ ਹੱਥ ਮਾਂਜਦੇ ਹਾਂ) ਹੱਥ ਵੀ ਨਹੀਂ ਧੋਂਦੇ-ਅਤੇ ਤਲੀਆਂ ਝੱਸ ਝੱਸ ਕੇ ਜ਼ਰਦਾ ਮਲਦਿਆਂ ਹੀ ਖਾਣਾ ਬਣਾਉਂਦੇ ਰਹਿੰਦੇ ਹਨ - ਅਜਿਹੇ ਅਪਵਿੱਤ੍ਰ ਹੱਥਾਂ ਦੀਆਂ ਬਣੀਆਂ ਚੀਜਾਂ ਖਾਂਦੇ ਹਨ-ਨਾਮ ਸਿਮਰਨ ਵਿਚ ਬਿਰਤੀ ਕਿਵੇਂ ਲੱਗੇ। ਏਹੋ ਜਿਹੇ ਸਿੱਖਾਂ ਦੀ ਬੇਮਰਯਾਦਗੀ ਵੇਖਕੇ ਦਸਮੇਸ਼ ਪਿਤਾ ਨੇ ਹੁਕਮ ਕੀਤੇ ਸਨ ਕਿ-

**"ਰਹਿਣੀ ਰਹੇ ਸੋਈ ਸਿਖ ਮੇਰਾ॥**
**ਉਹ ਸਾਹਿਬ ਮੈ ਉਸ ਕਾ ਚੇਰਾ॥**

ਅਤੇ

**ਰਹਿਤ ਪਿਆਰੀ ਮੁਝ ਕੋ**
**ਸਿਖ ਪਿਆਰਾ ਨਾਹਿ॥**

ਅਤੇ

**-ਜਬ ਲਗ ਖਾਲਸਾ ਰਹੈ ਨਿਆਰਾ॥**
**ਤਬ ਲਗ ਤੇਜ ਦੀਓ ਮੈਂ ਸਾਰਾ॥**
**-ਜਬੈ ਖਾਲਸਾ ਰਲ ਮਿਲ ਜੈ ਹੈ॥**
**ਧਰਮ ਤੇਜ ਛੀਨ ਸਭ ਹਵੈ ਹੈ॥"**

ਸਤਿਗੁਰੂ ਰਾਮ ਸਿੰਘ ਜੀ ਨੇ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਲਿਖੀ ਅਤੇ ਪ੍ਰਸਾਰੀ ਹੋਈ ਮਰਯਾਦਾ ਨੂੰ ਹੀ ਅਮਲੀ ਜਾਮਾ ਪਹਿਨਾਇਆ ਅਤੇ ਸੁੱਚ ਸੋਧ ਦੀ ਲਹਿਰ ਚਲਾ ਕੇ ਨਵੇਂ ਸਿਰੇ ਖਾਲਸਾ ਪੰਥ ਸਾਜਿਆ ਅਤੇ ਥੋੜ੍ਹੇ ਸਮੇਂ ਦੌਰਾਨ ਹੀ ਲੱਖਾਂ ਨਾਮਧਾਰੀ ਸਜਾ ਦਿਤੇ ਸਨ। ਓਦੋਂ ਅੰਗਰੇਜ਼ੀ ਹਕੂਮਤ ਦੀਆਂ ਸਖ਼ਤੀਆਂ ਅਤੇ ਪਾਬੰਦੀਆਂ ਕਾਰਨ ਪ੍ਰਚਾਰ ਨਹੀਂ ਸੀ ਹੁੰਦਾ। ਉਦੋਂ ਬਹੁਤੇ ਪ੍ਰਸੰਗ ਸੁਣਾਕੇ ਅਤੇ ਲੈਕਚਰ ਕਰਕੇ ਨਹੀਂ ਸੀ ਪ੍ਰਚਾਰ ਹੁੰਦਾ, ਉਦੋਂ ਸਿੰਘਾਂ ਵਿਚ ਕਰਨੀ ਪ੍ਰਧਾਨ ਸੀ। ਉਨ੍ਹਾਂ ਦੀ ਰਸਨਾ ਵਿਚ ਤਾਸੀਰ ਸੀ, ਕਿਉਂਕਿ ਉਹ ਮਰਯਾਦਾ ਦੇ ਪੂਰਨ ਧਾਰਨੀ ਸਨ। ਉਨ੍ਹਾਂ ਦੇ ਇਸ ਗੁਰਸਿਖੀ ਜੀਵਨ ਨੂੰ ਵੇਖਕੇ ਹੀ ਪਤਾ ਲਗਦਾ ਹੈ ਕਿ "ਸੁਚ-ਸੋਧ ਤੋਂ ਬਿਨਾਂ ਨਾਮ ਨਹੀਂ ਜਪਿਆ ਜਾਂਦਾ, ਤੇ ਨਾਮ ਜਪੇ ਬਿਨਾਂ ਆਤਮਾਂ ਬਲਵਾਨ ਨਹੀਂ ਹੁੰਦੀ ਅਤੇ ਆਤਮਾਂ ਬਲਵਾਨ ਹੋਏ ਬਿਨਾਂ ਕਿਸੇ ਕੰਮ ਨੂੰ ਸਰੰਜਾਮ ਦੇਣਾ ਬੜਾ ਮੁਸ਼ਕਲ ਹੈ। ਜਿਨਾਂ ਸਿੰਘਾਂ ਨੇ ਤੋਪਾਂ ਦੇ ਅਗੇ ਹੱਸ ਹੱਸ ਕੇ ਛਾਤੀਆਂ ਡਾਹੀਆਂ ਸਨ-ਉਹ ਸੁੱਚ-ਸੋਧ ਅਤੇ ਸਤਿਗੁਰੂ ਜੀ ਦੇ ਹੁਕਮਾਂ ਅਨੁਸਾਰ ਹੀ ਚਲਦੇ ਸਨ। ਅਜਿਹੇ ਸਿੱਖਾਂ ਦੀ ਮਿਸਾਲ ਅੱਜ ਮਿਲਣੀ ਮੁਸ਼ਕਲ ਹੈ। ਅੱਜ ਅਸੀਂ ਭੁਲ ਗਏ ਹਾਂ-ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਨੂੰ ਸੋਧ ਦੀ ਤਾਕੀਦ ਕਰਦੇ ਫੁਰਮਾਉਂਦੇ ਹੁੰਦੇ ਸਨ ਕਿ ਘੱਟ ਤੋਂ ਘੱਟ ਨਲਕੇ ਦਾ ਪਾਣੀ ਤਾਂ ਨਾਮਧਾਰੀ ਸਿੱਖ ਨਾ ਪੀਣ। ਅੱਜ ਸਤਿਗੁਰੂ ਜਗਜੀਤ ਸਿੰਘ ਜੀ ਵੀ ਸਾਨੂੰ ਬਜ਼ਾਰੀ ਖਾਣਾ ਖਾਣ ਤੋਂ ਮਨ੍ਹਾਂ ਕਰਦੇ ਹਨ ਪਰ ਅਸੀਂ ਮੰਨਣ ਲਈ ਤਿਆਰ ਹੀ ਨਹੀਂ ਹਾਂ।

ਅਖੀਰ ਵਿਚ ਮੈ ਨਾਮਧਾਰੀ ਵੀਰਾਂ ਨੂੰ ਬੇਨਤੀ ਕਰਦਾ ਹਾਂ ਜਿਹੜੇ ਬਜ਼ਾਰਾਂ ਵਿਚ - ਹੋਟਲਾਂ ਅਤੇ ਰੇਹੜੀਆਂ ਤੇ ਖਲੋਕੇ ਖਾਣ ਤੋਂ ਸੰਕੋਚ ਨਹੀਂ ਕਰਦੇ - ਉਨ੍ਹਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮਾਂ ਦਾ ਵਾਸਤਾ ਹੈ ਕਿ ਉਹ ਘੱਟੋ ਘੱਟ ਬਜ਼ਾਰੀ ਖਾਣਾ ਤਾਂ ਛੱਡ ਦੇਣ ਤਾਂ ਜੋ ਉਨ੍ਹਾਂ ਦੇ ਪ੍ਰਚਾਰ ਦਾ ਬਾਕੀਆਂ ਤੇ ਅਸਰ ਹੋ ਸਕੇ। ਨਾਮਧਾਰੀ ਸਿੱਖ ਦਾ ਅੱਜ ਵੱਡਾ ਪ੍ਰਚਾਰ ਹੀ ਇਹੋ ਹੈ ਕਿ ਉਹ ਮਰਯਾਦਾ ਦੇ ਧਾਰਨੀ ਬਣਨ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ ਅਸੀਂ ਆਪਣਾ ਲੋਕ-ਪ੍ਰਲੋਕ ਸੁਖੀ ਕਰ ਲਈਏ। ■

# ਸਤਿਗੁਰੂ ਰਾਮ ਸਿੰਘ ਜੀ ਦੀਆਂ ਫੌਜਾਂ

ਭਗਵਾਨ ਸਿੰਘ 'ਦੀਪਕ'

ਸਤਿਯੁਗ ਸੀ ਸੁਪਨੇ ਨਿਆਈ ਹੋਇਆ, ਕਲਯੁਗ ਦਾ ਲਗਿਆ ਪਹਿਰਾ ਹੈ ਸੀ।
ਪੁੰਨ ਡੁਬਿਆ ਹੋਇਆ ਸੀ ਨਜ਼ਰ ਆਉਂਦਾ, ਸਾਗਰ ਪਾਪ ਦਾ ਹੋ ਗਿਆ ਗਹਿਰਾ ਹੈ ਸੀ।
ਕਾਲੀ ਰਾਤ ਨਾਲੋਂ ਹੈ ਸੀ ਦਿਨ ਕਾਲਾ, ਸੀਤ ਲਹਿਰ ਜਿਹਾ ਸਿਖਰ ਦੁਪਹਿਰਾ ਹੈ ਸੀ।
ਹਰ ਵਰਗ ਦਾ ਜੀਊਣਾ ਹਰਾਮ ਹੋਇਆ, ਨਰਕ ਬਣਿਆ ਜੋ ਜੀਵਨ ਸੁਨਹਿਰਾ ਹੈ ਸੀ।
ਇਹੋ ਜਹੇ ਭਿਆਨਕ ਦੌਰ ਅੰਦਰ, ਮੂੰਹ ਖੋਹਲਣੋ ਹਰ ਕੋਈ ਝਿਜਕਦਾ ਸੀ।
ਸਤਿਗੁਰ ਰਾਮ ਸਿੰਘ ਭੈਣੀ ਸਾਹਿਬ ਆ ਕੇ, ਕੀਤਾ ਫਿਕਰ ਜ਼ਮਾਨੇ ਦੇ ਰਿਜ਼ਕ ਦਾ ਸੀ।
ਧੱਕੇ ਵਜਦੇ ਦੇਸ਼ ਦੇ ਜੰਮਿਆਂ ਨੂੰ, ਹੱਥੀਂ ਹੁੰਦੀਆਂ ਛਾਵਾਂ ਪ੍ਰਵਾਸੀਆਂ ਨੂੰ।
ਦੁਨੀਆਂਦਾਰੀ ਵਿੱਚ ਉਲਝ ਕੇ ਰਹੀ ਦੁਨੀਆਂ, ਆਵੇ ਨਾ ਧਰਵਾਸ ਧਰਵਾਸੀਆਂ ਨੂੰ।
ਮਾਲਾ ਤਸਬੀਆਂ ਹੱਥਾਂ ਚੋਂ ਡਿਗ ਪਈਆਂ, ਫੜੀਆਂ ਹੱਥਾਂ ਵਿਚ ਵੇਖ ਗੰਡਾਸੀਆਂ ਨੂੰ।
ਰਾਣੀਆਂ ਛੱਡ ਮਹਲਾਂ ਨੂੰ ਚਲੇ ਗਈਆਂ, ਉਥੇ ਛੱਡ ਕੇ ਕੱਲ੍ਹੀਆਂ ਦਾਸੀਆਂ ਨੂੰ।
ਲੋਕ ਜਿਨ੍ਹਾਂ ਤੇ ਸਨ ਵਿਸ਼ਵਾਸ਼ ਕਰਦੇ, ਬੇੜਾ ਗ਼ਰਕ ਉਹੋ ਦੇਸ਼ ਦਾ ਕਰੀ ਜਾਂਦੇ।
ਗਊ ਗਧੇ ਵਿੱਚ ਰਤਾ ਨਾ ਫਰਕ ਸਮਝਣ, ਜਿਹੜੇ ਸ਼ੇਰ ਸੀ ਘਾਹ ਉਹ ਚਰੀ ਜਾਂਦੇ।
ਭੈਣੀ ਸਾਹਿਬ ਫਿਰ ਸਤਿਗੁਰ ਰਾਮ ਸਿੰਘ ਨੇ, ਏਸ ਵਿਰੁਧ ਆਵਾਜ਼ ਬੁਲੰਦ ਕੀਤੀ।
ਧਰਮੀਂ ਅਤੇ ਸਮਾਜੀ ਕੁਰੀਤੀਆਂ ਦੀ, ਪੂਰੀ ਤਰ੍ਹਾਂ ਜ਼ੁਬਾਨ ਸੀ ਬੰਦ ਕੀਤੀ।
ਲਹਿਰ ਨਾ-ਮਿਲਵਰਤਣ ਚਲਾ ਕੇ ਤੇ, ਝੂਠ ਅੱਗੇ ਸਚਾਈ ਦੀ ਕੰਧ ਕੀਤੀ।
ਸੁੱਤੇ ਲੋਕਾਂ ਦੇ ਤਾਈਂ ਜਗਾਉਣ ਦੇ ਲਈ, ਕੱਠੀ ਇਕ ਇਕ ਖਿਲਰੀ ਤੰਦ ਕੀਤੀ।
ਭਗਤੀ ਸ਼ਕਤੀ, ਕਰ ਬੀਰ ਰਸ ਪੈਦਾ, ਜੋਸ਼ ਭਰਿਆ ਵਿੱਚ ਭਾਈਚਾਰਕਾਂ ਦੇ।
ਪੰਜਾਬੀ ਭਾਸ਼ਾ ਵਿੱਚ ਸਰਲ ਗਿਆਨ ਦੇਣਾ, ਬਿਠਾਇਆ ਵਿੱਚ ਦਿਮਾਗ ਪ੍ਰਚਾਰਕਾਂ ਦੇ।
ਭਾਰਤ ਵਿਚ ਉਦੋਂ ਸਾਮਰਾਜੀਆਂ ਨੇ, ਪਾੜੋ, ਰਾਜ ਕਰੋ ਨੀਤੀ ਅਪਣਾਈ ਹੈ ਸੀ।
ਥਾਂ ਥਾਂ ਗਊਆਂ ਦੇ ਹੋਣ ਸੀ ਕਤਲ ਲੱਗੇ, ਹੁੰਦੀ ਕਿਸੇ ਦੀ ਨਹੀਂ ਸੁਣਵਾਈ ਹੈ ਸੀ।
ਕਰ ਦਿੱਤਾ ਫਿਰ ਜੰਗ-ਏ-ਐਲਾਨ ਉਹਨਾਂ, ਹੁੰਦੀ ਜਦੋਂ ਪਈ ਜ਼ੋਰ ਅਜ਼ਮਾਈ ਹੈ ਸੀ।
ਨਾਮਧਾਰੀ ਫਿਰ ਸਿੰਘਾਂ ਦੀ ਫੌਜ ਸਤਿਗੁਰ, ਮਰ ਮਿਟਣ ਦੇ ਲਈ ਬਣਾਈ ਹੈ ਸੀ।
ਧਾਵਾ ਬੋਲਿਆ, ਬੁੱਚੜਖਾਨਿਆਂ ਤੇ, ਅੜੇ ਬੁਚੜ ਰਹੇ ਪਾਰ ਬੁਲਾਏ ਹੈ ਸੀ।
ਅੰਮ੍ਰਿਤਸਰ, ਰਾਏਕੋਟ, ਲੁਧਿਆਣੇ ਅੰਦਰ, ਸ਼ਰੇਆਮ ਸਿੰਘ ਫਾਂਸੀ ਲਟਾਕਏ ਹੈ ਸੀ।
ਲੜਦੇ ਲੜਦੇ ਕਈ ਸਿੰਘ ਸ਼ਹੀਦ ਹੋ ਗਏ, ਬੁਰੀ ਤਰ੍ਹਾਂ ਕਈ ਜ਼ਖਮੀ ਹੋਏ ਹੈ ਸਨ।
ਕਾਲੇ ਪਾਣੀ ਕਈ ਭੇਜੇ ਸਜ਼ਾ ਦੇ ਕੇ, ਕੀਤੀ ਸੀ ਨਾ ਡੋਲੇ ਨਾ ਰੋਏ ਹੈ ਸਨ।
ਐਸਾ ਜਜ਼ਬਾ ਕੁਰਬਾਨੀ ਦਾ ਭਰ ਦਿੱਤਾ, ਤੋਂਪਾਂ ਅੱਗੇ ਸਿੰਘ ਆਣ ਖਲੋਏ ਹੈ ਸਨ।
ਐਸੀ ਮੱਤ ਅੰਗਰੇਜ਼ ਦੀ ਮਾਰ ਛੱਡੀ, ਮਾਰ ਮਾਰ ਕਰ ਛੱਡੇ ਅਧਮੋਏ ਹੈ ਸਨ।
ਭਾਂਬੜ ਬਣੀ ਚਿੰਗਾਰੀ ਬੁਝਾਉਣ ਦੇ ਲਈ, ਅੰਗਰੇਜ਼ ਹੋਰ ਵੀ ਕਹਿਰ ਕਮਾਉਣ ਲੱਗਾ।
ਤੋਪਾਂ ਬੀੜ ਕੇ ਤੇ ਨਾਮਧਾਰੀਆਂ ਨੂੰ, ਤੂੰਬਾ ਤੂੰਬਾ ਸੀ ਕਰ ਉਡਾਉਣ ਲੱਗਾ।
[illegible] ਧੜਾਂ ਤੋਂ ਸੀਸ ਲਹਿ ਗਏ, ਪਰ ਨਾ ਸਿੰਘ ਘਬਰਾਏ ਅੰਗਰੇਜ਼ ਕੋਲੋਂ।
[illegible] ਨਸੀਬ ਸਮਝਣ, ਕੋਈ ਨਾ ਜਾਨ ਬਖਸ਼ਾਏ ਅੰਗਰੇਜ਼ ਕੋਲੋਂ।
[illegible] ਝੁਕਣਾ, ਗਏ ਨਹੀਂ ਸਿੰਘ ਝੁਕਾਏ ਅੰਗਰੇਜ਼ ਕੋਲੋਂ।
[illegible]
[illegible]

# ਵਾਰ ਅਜ਼ਾਦੀ ਦੀ

✍ ਲਖਵਿੰਦਰ ਸਿੰਘ

ਚੜ੍ਹੀ ਸੀ ਅਸਮਾਨ ਗੁਡੀ ਗੋਰਿਆਂ ਦੇ ਰਾਜ ਦੀ।
ਚਰਚਾ ਸੀ ਹਰ ਜੁਬਾਨ ਤੇ ਵਿਕਟੋਰੀਆ ਦੇ ਤਾਜ ਦੀ।
ਹਿੰਮਤ ਨਾ ਪੇਚਾ ਪਾਉਣ ਦੀ ਪੈਂਦੀ ਕਿਸੇ ਵੀ ਹੋਰ ਨੂੰ।
ਮਾਂਜਾ ਜੀ ਲਗਾ ਕੱਚ ਦਾ ਬਰਤਾਨੀਆਂ ਦੀ ਡੋਰ ਨੂੰ।
ਉਹ ਦੌਰ ਸੀ ਕਿ ਸ਼ਾਇਰ ਵੀ ਜ਼ਾਲਮ ਦੀ ਮਹਿਮਾ ਗਾ ਗਏ।
ਚੰਦ ਟੁਕੜਿਆਂ ਲਈ ਕਾਲਖਾਂ ਇਤਿਹਾਸ ਮਥੇ ਲਾ ਗਏ
ਦੁਸ਼ਮਣ ਬਣਾਏ ਵੀਰ ਜਾਂ ਗੈਰਾਂ ਨੇ ਵੀਰਾਂ ਵਾਸਤੇ।
ਵੈਰੀ ਦੀ ਉਂਗਲ ਚੜ੍ਹ ਗਏ ਨੱਚਦੇ ਜਗੀਰਾਂ ਵਾਸਤੇ।
ਗੈਰਾਂ ਦੇ ਹਥੀਂ ਦਿਤੀਆਂ ਫੜਾ ਚਾਬੀਆਂ ਜਾਂ ਆਪ ਸੀ।
ਉਸੇ ਸਮੇਂ ਕੌਮ ਦੇ ਸਿਰ ਵਰਤਿਆ ਸੰਤਾਪ ਸੀ।
ਇਸ ਬਾਗ਼ ਦੇ ਇਕ ਰੁੱਖ ਤੋਂ ਆਰੀ ਨੂੰ ਦਸਤਾ ਪੈ ਗਿਆ।
ਇਸ ਬਾਗ਼ ਦਾ ਫਿਰ ਵਿਹਿੰਦਿਆਂ ਮਿੰਟਾਂ ਦਾ ਸਥਰ ਲਹਿ ਗਿਆ।
ਅਬਲਾ ਹਜ਼ਾਰਾਂ ਰੋਂਦੀਆਂ ਲਹਿੰਦੇ ਹਜ਼ਾਰਾਂ ਚੀਰ ਸਨ।
ਅੰਦਰ ਹਵਾਵਾਂ ਜ਼ਹਿਰ ਸੀ ਨਦੀਆ ਦੇ ਗੰਧਲੇ ਨੀਰ ਸਨ।
ਸੀ ਸਬਰ ਦਾ ਸਾਹ ਘੁਟਿਆ ਉਸ ਜ਼ਾਬਰਾਂ ਦੇ ਰਾਜ ਨੇ।
ਤੇ ਫੜ ਲਈ ਸੋਨੇ ਚਿੜੀ ਬਰਤਾਨੀਆਂ ਦੇ ਬਾਜ ਨੇ।
ਹਉਕਾ ਵੀ ਭਰਨਾ ਜ਼ੁਰਮ ਸੀ ਰੋਂਦੇ ਵਰਾਉਣਾ ਜ਼ੁਰਮ ਸੀ।
ਫਰਿਆਦ ਕਰਨਾ ਜ਼ੁਰਮ ਸੀ ਉਂਗਲ ਉਠਾਉਣਾ ਜ਼ੁਰਮ ਸੀ।
ਹਥੀਂ ਲਗਾ ਕੇ ਰੁੱਖ ਛਾਵੇਂ ਆਪ ਬਹਿਣਾ ਜੁਰਮ ਸੀ।
ਦੇਸ਼ ਸਾਡੇ ਨੂੰ ਅਸਾਡਾ ਦੇਸ਼ ਕਹਿਣਾ ਜ਼ੁਰਮ ਸੀ।
ਏਥੇ ਗ਼ਦਾਰਾਂ ਦਾ ਰਿਹਾ ਡੰਕਾ ਚੁਫੇਰੇ ਵੱਜ ਸੀ।
ਪੈਂਦੀਆਂ ਸਨ ਸਹਿਣੀਆਂ ਕ੍ਰਿਸਾਨ ਤਾਂਈ ਘੁਰਕੀਆਂ।
ਤੇ ਮਾਮਲੇ ਦੇ ਵਾਸਤੇ ਨਿਤ ਹੁੰਦੀਆਂ ਸਨ ਕੁਰਕੀਆਂ।
ਅਗਿਆਨ ਦਾ ਪ੍ਰਸਾਰ ਸੀ ਸੋਚਾਂ ਤੇ ਜਿੰਦਰੇ ਲਾ ਰਿਹਾ।
ਸੀ ਚਾਨਣੇ ਨੂੰ ਛਡ ਹਰ ਕੋਈ ਨ੍ਹੇਰਿਆਂ ਵਲ ਜਾ ਰਿਹਾ।
ਰੀਤੀ ਰਿਵਾਜਾਂ ਭੈੜਿਆਂ ਲੋਕਾਂ ਨੂੰ ਐਸਾ ਪਕੜਿਆ।
ਸਮਾਜ ਦਾ ਹਰ ਅੰਗ ਸੀ ਇਸ ਗੰਠੀਏ ਨੇ ਜਕੜਿਆ।
ਜੰਮਦੀਆਂ ਧੀਆਂ ਨੂੰ ਮਾਰਨਾ ਗਲ ਹੋਈ ਆਮ ਸੀ।
ਬਦਨਾਮੀਆਂ ਦਾ ਖੌਫ ਕਾਹਦਾ ਹਰ ਕੋਈ ਬਦਨਾਮ ਸੀ।
ਮੜ੍ਹੀਆਂ ਤੇ ਮਸਾਣਾਂ ਪੂਜਦੀ ਫਿਰਦੀ ਲੋਕਾਈ ਭਟਕਦੀ।
ਸਰਵਰ ਸਖੀ ਧਰੌਂਕਲੇ ਤੇ ਬਕਰੇ ਜਾ ਝਟਕਦੀ।
ਜਿਸ ਖਾਲਸੇ ਦੇ ਰਾਜ ਅੰਦਰ ਚਿੜੀ ਨਹੀਂ ਸੀ ਫਟਕਦੀ।
ਉਸ ਖਾਲਸੇ ਦੀ ਧੌਣ ਤੇ ਤਲਵਾਰ ਵੇਖੀ ਲਟਕਦੀ।
ਇਸ ਦੌਰ ਅੰਦਰ ਖਾਲਸਾ ਸੀ ਰਹਿਤ ਸਾਰੀ ਭੁਲ ਗਿਆ।
ਵੇਖ ਚਮਕਾਂ ਜੂਠੀਆਂ ਮੁਲੰਮਿਆਂ ਸੰਗ ਤੁਲ ਗਿਆ।
ਵਿਕ ਗਏ ਰਾਜੇ ਵੀ ਰਾਜਦਾਰੀਆਂ ਦੇ ਵਾਸਤੇ।
ਵਿਕ ਗਏ ਸਰਦਾਰ ਸਨ ਸਰਦਾਰੀਆਂ ਦੇ ਵਾਸਤੇ।
ਹਿੰਦੀਆਂ ਦੇ ਜਿਹਨ ਤੇ ਜਿਲਤ ਦਾ ਚਿਕੜ ਚੜ੍ਹ ਗਿਆ।
ਲਾਇਆ ਸੀ ਜੋ ਦਸ਼ਮੇਸ਼ ਨੇ ਗੈਰਤ ਦਾ ਬੂਟਾ ਸੜ ਗਿਆ।
ਸਿਤਮ ਗਰ ਦੇ ਨਾਲ ਰਲ ਹੋ ਗਏ ਮਦਾਰੀ ਸਿਤਮਗਾਰ।
ਲੋਕੀ ਤਮਾਸ਼ਾ ਹੋ ਗਏ ਇਹ ਖੇਡ ਹੋਈ ਹਰ ਨਗਰ।
ਭੇਜ ਦੇ ਛੇਤੀ ਮਸੀਹਾ ਆ ਰਹੀ ਆਵਾਜ਼ ਸੀ।
ਮਖਲੂਕ ਦੇ ਹਰ ਮੁੱਖ ਵਿਚੋਂ ਨਿਕਲਦੀ ਆਵਾਜ਼ ਸੀ।
ਫਿਰ ਭਾਨ ਸੀ ਇਕ ਚਮਕਿਆ ਗੂਹੜੇ ਹਨੇਰੇ ਚੀਰਦਾ।
ਉਹ ਆਪ ਰਾਖਾ ਬਣ ਗਿਆ ਅਬਲਾ ਦੇ ਲਹਿੰਦੇ ਚੀਰ ਦਾ।
ਪਲਟਿਆ ਉਸ ਨੇ ਜਾਂ ਨਕਸ਼ਾ ਦੇਸ਼ ਦੀ ਤਸਵੀਰ ਦਾ।
ਤੇ ਹਿੰਦ ਦੇ ਜ਼ਖਮਾਂ ਤੇ ਕੀਤਾ ਕੰਮ ਉਸ ਅਕਸੀਰ ਦਾ।
ਗੈਰ ਦੀ ਫੂਕ ਮਾਰ ਕੇ ਉਸ ਨਾਦ ਐਸਾ ਫੂਕਿਆ।
ਹਰ ਰੂਹ ਚੋਂ ਜਾਗੀ ਬੀਰਤਾ ਹਰ ਦਿਨ ਆਜ਼ਾਦੀ ਕੂਕਿਆ।
ਅੰਗ੍ਰੇਜ਼ ਦੇ ਉਸ ਰਾਜ ਵਿਚ ਸਵਰਾਜ ਪੈਦਾ ਕਰ ਲਿਆ।
ਉਠ ਕੇ ਲੋਕਾਈ ਆ ਰਲੀ ਮੁਹਾਜ਼ ਪੈਦਾ ਕਰ ਲਿਆ।
ਸਿੰਧੂ ਗੁਲਾਮੀ ਤਰਨ ਲਈ ਜਹਾਜ਼ ਪੈਦਾ ਕਰ ਲਿਆ।
ਕੜੀਆਂ ਨੂੰ ਤੋੜਨ ਵਾਸਤੇ ਹਰ ਸਾਜ ਪੈਦਾ ਕਰ ਲਿਆ।
ਕਰ ਦਿਤਾ ਹਰ ਇਕ ਵਸਤ ਦਾ ਸੰਪੂਰਨ ਬਾਈਕਾਟ ਸੀ।
ਇਹ ਉਸ ਦੇ ਕਾਸਦ ਲਈ ਕੁਕੜ ਉਡਾਰੀ ਵਾਟ ਸੀ।
ਝੂਣਿਆ ਬਰਤਾਨੀਆਂ ਦਾ ਤਖ਼ਤ ਉਸਦੇ ਤੇਜ਼ ਨੇ।
ਡਸਿਪਲਨ ਜਾਂ ਕੂਕਿਆਂ ਦਾ ਵੇਖਿਆ ਅੰਗ੍ਰੇਜ਼ ਨੇ।
ਬੀੜੀਆਂ ਤੋਪਾਂ ਤੇ ਜਿਥੇ ਫਾਂਸੀਆਂ ਸਨ ਟੰਗੀਆਂ।
ਸੂਰਿਆਂ ਦੀਆਂ ਪਲਟਣਾ ਹਨ ਉਸ ਰਾਹੋਂ ਲੰਘੀਆਂ।
ਜੋ ਬਗਾਵਤ ਦੀ ਚਿੰਗਾਰੀ ਉਠੀ ਭੈਣੀ ਸਾਹਿਬ ਚੋਂ।
ਸੁੱਤੇ ਭਾਰਤ ਵਰਸ਼ ਨੂੰ ਉਸ ਨੇ ਜਗਾਇਆ ਖ਼ਾਬ ਚੋਂ।
ਸੁਭਾਸ਼ ਚੰਦਰ ਤੇ ਸਰਾਭੇ, ਭਗਤ ਸਿੰਘ ਸਰਦਾਰ ਨੇ।
ਉਸ ਦੇ ਰਸਤੇ ਨੂੰ ਫੜਿਆ ਗਾਂਧੀ ਅਤੇ ਜਵਾਹਰ ਨੇ।
ਭਾਂਬੜ ਬਣ ਕੇ ਭੜਕ ਪਈ ਉਹ ਦੇਸ ਦੀ ਹਰ ਨੁਕਰੇ।
ਬਰਤਾਨੀਆਂ ਦੀ ਅੱਖ ਵਿਚ ਰੜਕੀ ਉਹ ਵਾਂਗਰ ਕੁਕਰੇ।
ਗੁਲਾਮੀਆਂ ਦੇ ਲਾਟ ਉਹ ਗੂਹੜੇ ਹਨੇਰੇ ਚੀਰ ਗਈ।
ਕੂਕ ਉਹਦੀ ਦੇਸ਼ ਦੀ ਫਿਰ ਪਲਟ ਕੇ ਤਕਦੀਰ ਗਈ।
ਆਪਣੇ ਲਈ ਵਕਤ ਨੇ ਰਹਿਬਰ ਹਮੇਸ਼ਾਂ ਥਾਪਿਆ।
ਪਰ ਵਧ ਤੈਥੋਂ ਸਤਿਗੁਰੂ ਮੈਨੂੰ ਨਾ ਕੋਈ ਜਾਪਿਆ।
ਵਕਤ ਦੇ ਹਰ ਮੋੜ ਤੇ ਤੈਨੂੰ [illegible]
ਤੇਰੇ ਅਹਿਸਾਨ ਬਾਜਵਾ ਸਿਰ ਤੇ [illegible]

# ਕਰਨੀ

✍ ਤਰਲੋਕ ਸਿੰਘ 'ਦੀਵਾਨਾ'

ਕਰਨੀ ਕਰਨੀ ਦੇ ਵਿਚ ਹੈ ਫਰਕ ਹੁੰਦਾ, ਕਰਨੀ ਵਾਲੇ ਦੀ ਕਰਨੀ ਹੀ ਵੱਖਰੀ ਹੈ।
ਚਰਨੀਂ ਚਰਨੀਂ ਵੀ ਲੱਗਣ ਦਾ ਫਰਕ ਹੁੰਦਾ, ਲੱਗੀ ਕੌਮ ਜੋ ਚਰਨੀਂ ਹੀ ਵੱਖਰੀ ਹੈ।
ਜਰਨੀ ਜਰਨੀ ਦੇ ਵਿਚ ਵੀ ਫਰਕ ਹੁੰਦਾ, ਜਰਨ ਸ਼ਕਤੀ ਦੀ ਜਰਨੀ ਹੀ ਵੱਖਰੀ ਹੈ।
ਮਰਨੀ ਮਰਨੀ ਦੇ ਵਿਚ ਵੀ ਫਰਕ ਹੁੰਦਾ, ਤੇਰੀ ਕੌਮ ਦੀ ਮਰਨੀ ਹੀ ਵੱਖਰੀ ਹੈ।
ਕਹਿਣੀ ਕਹਿਣੀ ਦੇ ਵਿਚ ਵੀ ਫਰਕ ਹੁੰਦਾ, ਤੇਰੀ ਜੱਗ ਤੋਂ ਕਹਿਣੀ ਵੀ ਵੱਖਰੀ ਹੈ।
ਰਹਿਣੀ ਰਹਿਣੀ ਦੇ ਵਿਚ ਵੀ ਫਰਕ ਹੁੰਦਾ, ਤੇਰੇ ਧਰਮ ਦੀ ਰਹਿਣੀ ਵੀ ਵੱਖਰੀ ਹੈ।
ਨਾਲ ਨਿਮਰਤਾ ਜਿਵੇਂ ਸੀ ਗੁਰੂ ਨਾਨਕ, ਸੱਜਣ ਠੱਗ ਨੂੰ ਠੱਗੀਉਂ ਰੋਕ ਦਿੱਤਾ।
ਉਸੇ ਰਾਹ ਤੇ ਆਪ ਨੇ ਚਲ ਕੇ ਤੇ, ਕਿੱਲ ਗੋਰੇ ਦੀ ਹਿੱਕ ਵਿੱਚ ਠੋਕ ਦਿੱਤਾ।
ਰਸਿਆ ਫਲ ਸੀ ਜਿਹੜਾ ਉਹ ਸਾਂਭ ਲਿਆ, ਛੱਡ ਉਨਾਂ ਦੇ ਵਾਸਤੇ ਫੋਕ ਦਿੱਤਾ।
ਬਾਲ ਬਾਲ ਕੇ ਅੱਗ ਸੀ ਜੋ ਬਾਲੀ, ਉਸੇ ਅੱਗ ਵਿਚ ਉਸ ਨੂੰ ਝੋਕ ਦਿੱਤਾ।
ਦੇਸ਼ ਧਰਮ ਨੂੰ ਮਾਲਾਮਾਲ ਕਰਨਾ, ਸੁਪਨਾ ਸੋਚਿਆ ਜਿਹੜਾ ਸਾਕਾਰ ਕੀਤਾ।
ਬੰਨ੍ਹ ਕੇ ਪਿਆਰ ਦੀ ਡੋਰੀ ਸੰਸਾਰ ਸਾਰਾ, ਪਿਆਰ ਨਾਲ ਹੀ ਪਿਆਰੇ ਨੇ ਪਿਆਰ ਕੀਤਾ।
ਤੁਸੀਂ ਕੌਣ ਹੋ ਰੋਹਬ ਜਮਾਉਣ ਵਾਲੇ, ਸਾਡੇ ਘਰ ਆ ਰੋਹਬ ਜਮਾਉਣ ਆ ਗਏ।
ਅਸੀਂ ਸ਼ੇਰ ਹਾਂ ਸ਼ੇਰਾਂ ਨੂੰ ਅਸਾਂ ਜਣਿਆਂ, ਸੁੱਤੇ ਸ਼ੇਰਾਂ ਨੂੰ ਕਾਹਨੂੰ ਜਗਾਉਣ ਆ ਗਏ।
ਸਿੰਘ ਝੁਕੇ ਨਹੀਂ ਕਦੇ ਵੀ ਝੁਕ ਸਕਦੇ, ਝੁਕ ਜਾਣਗੇ ਜਿਹੜੇ ਝੁਕਾਉਣ ਆ ਗਏ।
ਡਰ ਡਰ ਕੇ ਅਸੀਂ ਨਹੀਂ ਕਦੇ ਜਿਊਂਦੇ, ਡਰ ਜਾਣਗੇ ਜਿਹੜੇ ਡਰਾਉਣ ਆ ਗਏ।
ਭਜ ਭਜ ਕੇ ਘਰਾਂ ਨੂੰ ਭਜ ਜਾਵੋ, ਜੇ ਕਰ ਮੋਹ ਹੈ ਜਾਨਾਂ ਪਿਆਰੀਆਂ ਦਾ।
ਅਸੀਂ ਕਰਨਾ ਸ਼ਿਕਾਰ ਵੀ ਜਾਣਦੇ ਹਾਂ, ਕਰਨ ਆਏ ਜੋ ਵੱਡੇ ਸ਼ਿਕਾਰੀਆਂ ਦਾ।
ਸਾਡੇ ਵਿਚੋਂ ਤਾਂ ਸੂਈ ਵੀ ਲੰਘਦੀ ਨਹੀਂ, ਸਾਡੇ ਵਿਚ ਤੂੰ ਪਾਉਣਾ ਬਖੇੜਾ ਛਡਦੇ।
ਅਸੀਂ ਆਪਣੇ ਵਿਹੜੇ ਨੂੰ ਸਾਂਭ ਲਾਂ ਗੇ, ਸਾਡਾ ਖੁਲ੍ਹਾ ਹੈ ਵਿਹੜਾ ਤੂੰ ਵਿਹੜਾ ਛਡਦੇ।
ਐਵੇਂ ਦੰਦੀਆਂ ਪਿਆ ਕਰੀਚਨਾ ਏਂ, ਲਾਹ ਦਿਆਂਗੇ ਦੰਦੋ ਕਰੇੜਾ ਛਡਦੇ।
ਐਵੇਂ ਗੇੜੇ ਤੇ ਗੇੜੇ ਕਿਉਂ ਮਾਰਨਾ ਏਂ, ਲਾਉਣਾ ਏਸ ਥਾਂ ਗੇੜੇ ਤੇ ਗੇੜਾ ਛਡਦੇ।
ਚਾਹੁੰਨਾ ਭਲਾ ਜੇ ਬਣ ਜਾ ਭਲਾਮਾਨੁਸ਼, ਭਲੇਮਾਨੁਸ਼ ਬਣ ਏਥੋਂ ਹੁਣ ਚਲੇ ਜਾਓ।
ਦਲ ਦਿਆਂ ਗੇ ਮੂੰਗੀ ਦੀ ਦਾਲ ਵਾਂਗੂ, ਸਾਡੇ ਦਲਾਂ ਦੇ ਪੈਰੀਂ ਨਾ ਦਲੇ ਜਾਓ।
ਸਤਿਗੁਰੂ ਰਾਮ ਸਿੰਘ ਦਸਿਆ ਰਾਹ ਜਿਹੜਾ, ਉਸ ਰਾਹ ਜਿਹਾ ਹੋਰ ਕੋਈ ਰਾਹ ਹੈ ਨਹੀਂ।
ਸਾਨੂੰ ਚਾਅ ਹੈ ਪ੍ਰਾਹੁਣਚਾਰੀਆਂ ਦਾ, ਏਸ ਚਾਹ ਬਿਨ ਹੋਰ ਕੋਈ ਚਾਹ ਹੈ ਨਹੀਂ।
ਜੇ ਕਰ ਸਾਡੀ ਨਹੀਂ ਕੋਈ ਪ੍ਰਵਾਹ ਕਰਦਾ, ਸਾਨੂੰ ਉਹਦੀ ਵੀ ਕੋਈ ਪ੍ਰਵਾਹ ਹੈ ਨਹੀਂ।
ਵਾਹ ਲਾ ਲੈ ਜਿੰਨੀ ਵਾਹ ਲਾ ਸਕਦਾਂ, ਵਾਹ ਲਾਉਣ ਦੀ ਕਿਸੇ ਵਿਚ ਵਾਹ ਹੈ ਨਹੀਂ।
ਸਾਡੇ ਸੂਰਮੇਂ, ਸੂਰਮੇਂ, ਸੂਰਮੇਂ ਨੇ, ਰੱਸੇ ਫਾਸੀ ਦੇ ਗਲਾਂ ਵਿਚ ਪਾ ਲੈਂਦੇ।
ਜਲ ਜਾਂਦੇ ਨੇ ਧਰਮ ਦੀ ਸ਼ਮਾਂ ਉੱਤੇ, ਬੁਝਦੀ ਧਰਮ ਦੀ ਸ਼ਮਾਂ ਜਗਾ ਲੈਂਦੇ।
ਵੇਲਾ ਖੁੰਝਿਆ ਕਦੇ ਨਹੀਂ ਹੱਥ ਆਉਂਦਾ, ਆਓ ਹੱਥ ਨਾਲ ਹੱਥ ਮਿਲਾਓ ਸਾਰੇ।
ਲੈ ਕੇ ਆਗਿਆ ਰਾਮ ਸਿੰਘ ਸਤਿਗੁਰ ਤੋਂ, ਭਗਤ ਸਿੰਘ ਸਰਦਾਰ ਬਣ ਜਾਓ ਸਾਰੇ।
[illegible] ਹੋਏ ਜੋ ਬਚਨਾਂ ਦੀ ਲਾਜ ਰੱਖੋ, ਕੀਤੇ ਬਚਨਾਂ ਤੇ ਫੁੱਲ ਚੜ੍ਹਾਓ ਸਾਰੇ।
ਮਿਲੀ ਹੋਈ ਆਜ਼ਾਦੀ ਨੂੰ ਸਾਂਭਣੇ ਲਈ, ਆਪਣੇ ਆਪ ਨੂੰ ਸਾਂਭ ਵਿਖਾਓ ਸਾਰੇ।
ਇਸੇ ਲਈ ਹੈ ਜਨਮ ਦਿਹਾੜੇ ਉੱਤੇ, ਬਸੰਤ ਆਉਂਦੀ ਹੈ ਨਵਾਂ ਸੰਦੇਸ਼ ਲੈ ਕੇ।
ਸਾਰਾ ਜੱਗ 'ਦੀਵਾਨਾ' ਹੈ ਹੋ ਜਾਂਦਾ, ਸਤਿਗੁਰੂ ਤੋਂ ਗੁਰੂ ਉਪਦੇਸ਼ ਲੈ ਕੇ।

# स्वाधीनता संग्राम के अग्रदूत सद्गुरु राम सिंह जी

✍ डॉ. रेणु द्विवेदी

***राष्ट्र के स्वाभिमान तथा सिक्ख कौम की तेजस्विता की स्थापना के लिए १२ अप्रैल सन् १८५७ ई. में लुधियाना जिले के गांव भैणी साहिब में अनुयायियों के बीच शान्ति के प्रतीक श्वेत ध्वज को फहराकर नामधारी पन्थ 'सन्त खालसा' की स्थापना के साथ ब्रिटिश साम्राज्य के खिलाफ स्वाधीनता का बिगुल बजा दिया था।***

विश्व पटल पर स्वाधीन भारत आज विश्व गुरु के रूप में तेजी से उभर रहा है। परन्तु हम जिस स्वाधीन भारत में सांस ले रहे हैं उस स्वाधीनता को प्राप्त करने में हमें कितनी बड़ी–बंड़ी कुर्बानियां देनी पड़ी हैं, कितने छोटे–बड़े आन्दोलनों से हमारा स्वाधीनता का इतिहास भरा पड़ा है इसका ज्ञान आज की वर्तमान पीढ़ी को समग्र रूप से नहीं है। आज समग्र राष्ट्र प्रथम स्वतन्त्रता संग्राम (१८५७) जिसे अंग्रेजों ने 'गदर' की संज्ञा दी थी, की १५०वीं जयन्ती मनाने जा रहा है। इसी के साथ हमें याद रखना होगा उन आंदोलनों को भी जिसने अनेकों कुर्बानियां देकर भी ब्रिटिश राज की कूटनीतिक चालों के कारण इतिहास में वो जगह नहीं बना पाई, जो उन्हें मिलनी चाहिए थी। इन्हीं आन्दोलनों में एक प्रमुख आन्दोलन था, 'कूका आन्दोलन' जिसने उन्नीसवीं शताब्दी के उत्तरार्ध में पंजाब प्रांत में स्वाधीनता का बिगुल बजाकर जहां जनसामान्य में नयी चेतना का प्रवाह किया वहीं ब्रिटिश हुकूमत की नींद हराम कर दी थी। इस आंदोलन के पुरोधा थे– लुधियाना जिले के भैणी गांव के सद्गुरु राम सिंह जी। जिन्होंने अपनी अद्भुत संगठन शक्ति तथा कुशल नेतृत्व के द्वारा न केवल स्वाधीनता संग्राम की लौ प्रज्ज्वलित की अपितु पराधीन, शोषित, कुमार्गगामी तथा नैतिक दृष्टि से पतित लोगों में स्वाधीनता, स्वाभिमान, स्वराष्ट्र प्रेम तथा सौहार्द की भावना के साथ जीने की ललक भी जगाई। सद्गुरु राम सिंह पंजाब प्रांत के लुधियाना जिले के राईयां गांव के मूल निवासी थी तथा जन्म से ही अलौकिक प्रतिभा सम्पन्न गुरु नानक देव एवं गुरु गोविन्द सिंह की परम्परा के अनुयायी थे। अतः इनमें आध्यात्मिकता एवं ओजस्विता का अद्भुत सामंजस्य था। इन्होंने राष्ट्र के स्वाभिमान तथा सिक्ख कौम की तेजस्विता की स्थापना के लिए १२ अप्रैल सन् १८५७ ई. में लुधियाना जिले के गांव भैणी साहिब में अनुयायियों के बीच शान्ति के प्रतीक श्वेत ध्वज को फहराकर नामधारी पन्थ 'सन्त खालसा' की स्थापना के साथ ब्रिटिश साम्राज्य के खिलाफ स्वाधीनता का बिगुल बजा दिया था परन्तु यह बड़े आश्चर्य का विषय है कि प्रथम स्वाधीनता संग्राम १० मई १८५७ से ठीक पूर्व अर्थात् १२ अप्रैल १८५७ को नामधारी आन्दोलन के प्रणेता गुरु राम सिंह ने जिस आन्दोलन का सूत्रपात

किया उसके विषय में पर्याप्त ऐतिहासिक सामग्री उपलब्ध नहीं है और ना ही स्वाधीनता के इन परवानों का आपस में कोई संवाद मिल पाता है। इस विषय में पर्याप्त शोध की अपेक्षा है। परन्तु जो ऐतिहासिक साक्ष्य प्राप्त होते हैं उनके आधार पर निश्चित रूप से कहा जा सकता है कि गुरु राम सिंह एक दूरदर्शी राजनेता, धर्मसुधारक तथा दिव्य पुरुष थे। उनके समय की धार्मिक, सामाजिक एवं राजनीतिक परिस्थितियां विषम थी। एक ओर भारतवर्ष विशेष रूप से पंजाब प्रांत का स्वर्णिम खालसा राज ब्रिटिश हुकूमत के अधीन हो गया था, तो दूसरी ओर सिक्ख समाज धार्मिक, नैतिक तथा आर्थिक दृष्टि से विपन्न हो गया था। चारों ओर घोर अराजकता व्याप्त थी। मांस–मदिरा का सेवन, चोरी, व्यभिचार, कन्या वध आदि कुप्रथाओं से लोगों का चरित्र पतन के गर्त में समा गया था। सिक्खी की वास्तविक मर्यादा भूलकर लोग ईसाई मिशनरियों के बहकावे में आ रहे थे तथा अपने गौरव पूर्व इतिहास को भुलाकर यूरोप की चकाचौंध से भ्रमित हो रहे थे। ऐसे समय में गुरु राम सिंह ने एक व्यापक जन–आंदोलन चलाकर सिक्खी की वास्तविक मर्यादा की प्रतिष्ठापना की।

गुरु राम सिंह स्वयं महाराजा रणजीत सिंह की शाही सेना में सैनिक थे। उन्होंने अपनी आंखों के सामने खालसा राज्य का उत्थान तथा पतन दोनों देखा था अतः उन्होंने १८३८ से १८५७ ई. सन् तक लगभग बीस वर्षों तक गहन चिन्तन तथा मनन के फलस्वरूप एक ऐसे आन्दोलन की रूपरेखा तैयार की जिसमें गुरु नानक देव जी की आध्यात्मिकता तथा गुरु गोविन्द सिंह की तेजस्विता दोनों विद्यमान हो। अपने गहन चिन्तन एवं साधना से उन्होंने समझ लिया था कि राष्ट्र की गिरावट का प्रमुख कारण नैतिक दृष्टि से व्यक्ति का पतित होना है। यद्यपि उसके पीछे आर्थिक, सामाजिक एवं राजनीतिक कारण भी होते है। अतः उन्होंने इसी आधारभूमि पर 'सन्त खालसा पंथ' की साजना के साथ अपने लक्ष्य भरत की स्वाधीनता प्राप्ति की ओर पहला कदम रखा। इन्होंने स्वदेशाभिमान और धर्म निष्ठा की प्रतिष्ठापना के लिए कठोर धार्मिक नियम बनाने के साथ–साथ ब्रिटिश हुकूमत के साथ पूर्ण असहयोग एवं बहिष्कार का आदेश देकर अपने आंदोलन का स्वरूप स्पष्ट कर दिया। उनके असहयोग एवं बहिष्कार (नामिलवरतन लहर) का व्यापक असर समाज पर हुआ और देखते ही देखते नामधारी पंथ में सम्मिलित होने वालों की संख्या लाखों में पहुंच गयी। वस्तुतः सद्गुरु जी का सम्बन्ध तत्कालीन जनता के साथ धार्मिक मर्यादा एवं नामिलवरतन लहर (ब्रिटिश हुकूमत से पूर्ण असहयोग एवं बहिष्कार) के कारण अन्तःस्थल तक बनता गया परन्तु अन्य धार्मिक आंदोलनों, सामाजिक सुधारकों तथा राजनीतिक विलवों से कितना बना इसका लेखा–जोखा स्पष्ट नहीं है। परन्तु प्रथम भारतीय राष्ट्रपति डॉ. राजेन्द्र प्रसाद ने स्पष्ट शब्दों में कहा है कि–'गुरु राम सिंह स्वतन्त्रता को धर्म का आवश्यक अंग समझते थे। नामधारियों का संगठन बहुत मजबूत तथा सुदृढ़ था। बहिष्कार एवं असहयोग का आंदोलन जिसे महात्मा गांधी ने इतने जोरों से चलाया था उसे गुरु राम सिंह ने प्रायः ५० वर्षों पूर्व ही नामधारियों में प्रचारित किया था।'

गुरु राम सिंह ने स्वाधीनता प्राप्ति के लिए जिस असहयोग एवं बहिष्कार की रणनीति का श्रीगणेश किया था उसके सूत्र इस प्रकार हैं।–

१. सरकारी नौकरी का बहिष्कार
२. सरकारी आदेशों का बहिष्कार
३. अंग्रेजी शिक्षा प्रद्धति का बहिष्कार
४. विदेशी वस्तुओं का बहिष्कार
५. सरकारी अदालतों, रेलों और डाक– तार व्यवस्था का बहिष्कार।

उन्होंने नामधारियों को इन आदेशों का कठोरता से अनुपालन करने का निर्देश दिया था।

१. अंग्रेज शासकों की ओर से चलाये गये कानूनों के बन्धन अपने गाले में ना डालो। देश के पुराने न्याय के नियमों तथा रीतियों को मानो।
२. फौजदारी तथा भूमि–सम्पत्तियों से सम्बन्धित पारस्परिक झगड़ों को अंग्रेज शासकों की स्थापित की हुई अदालतों में ने ले जाओ। ऐसे झगड़े गांवों की पंचायतों में निबटाओ।
३. अंग्रेजी शासन की ओर से स्थापित किये हुए

स्कूलों में अपने बच्चों को ना पढ़ाओ। अपने विद्यालयों तथा पाठशालाओं में ही बालक–बालिकाओं को पढ़ाओ।

४. अंग्रेजों की नौकरी ना करो।

५. विदेश का बना हुआ कपड़ा तथा अन्य पदार्थों का प्रयोग ना करो। घर की बनी हुई खादी एवं ऊन के कपड़े पहनों तथा स्वदेशी पदार्थों का प्रयोग करो।

६. अंग्रेजी शासन की चलायी हुई संस्थाओं, रेल, डाकखानों आदि का प्रयोग ना करो। आने–जाने, समाचार पहुंचाने तथा पारस्परिक मेल के लिए अपने ही साधन तथा बैलगाड़ी, घोड़े, ऊंट की सवारी को काम में लाओ तथा चिट्ठी–पत्र पहुंचाने के लिए अपने हरकारों का प्रबन्ध करो।

इस प्रकार सद्गुरु राम सिंह जी के उपर्युक्त आदेशों द्वारा अपने 'कूका आन्दोलन' के स्वरूप को स्पष्ट रूप से जनता के सामने रखा था। इसमें अलग से अपनी डाक–व्यवस्था तथा न्याय–व्यवस्था का आदेश दिया गया है जिससे समानान्तर सरकार की स्थापना की ध्वनि उठती है। इन आदेशों में स्पष्टतः सरकार से असहयोग तथा सरकारी मशीनरी के बहिष्कार का कार्यक्रम अपनाया गया है।

ये नियम राष्ट्रहित को ध्यान में रखकर बनाए गये थे। इनके अनुयाई इन नियमों का कठोरता से पालन करते थे। इन नियमों के अनुपालन से जहां सामान्य जन में स्वदेशाभिमान की भावना जागृत होती थी वहीं आर्थिक एवं सामाजिक पक्ष भी मजबूत होता था जो किसी भी संगठन के लिए अनिवार्य तत्व था परन्तु उनके इस शान्तिपूर्ण आंदोलन का राजनीतिक स्वरूप ब्रिटिश हुकूमत से छिपा नहीं रहा और ब्रिटिश गवर्नमेंट ने उन पर अनेक सख्तियां और पाबंदियां लगा दी तथा उन पर और उनके अनुयायियों पर पूरी निगरानी रखी जाने लगी। ज़ैसा कि सरकारी रिपोर्ट से स्पष्ट है।

सितम्बर १८६६ में अम्बला के कमिश्नर कर्नल आर.जी. टेलर ने पंजाब सरकार को रिपोर्ट भेजी थी जिसमें लिखा था–'यह मेरा निश्चित मत है कि कूका आंदोलन का उद्देश्य अंग्रेजों से लड़ना है। सरकार को इसे चेतावनी के रूप में जानना चाहिए।' दो वर्ष बाद 'डोनोवन' नामक एक अंग्रेज ने सरकार को लिखा था– 'देश में एक भीषण कुचक्र चल रहा है और गुरु राम सिंह ने हमारे विरूद्ध दो लाख लोगों को विद्रोह करने और अन्त में हमें पंजाब से बाहर निकालने के लिए एकत्रित कर लिया है। अगले वर्ष के आरम्भ में किसी भयानक उथल–पुथल की आशंका है। कूकों की शक्ति दिन–प्रतिदिन बढ़ती जा रही है। सभी सिख सरदार इसमें सम्मिलित होते जा रहे हैं। सारे भारत में विद्रोह की गूंज हैं। इसलिए हमारी सरकार को उदारता से काम नहीं लेना चाहिए।' (गुरु राम सिंह और कूका विद्रोह, पृ. २३) इन सख्तियों एवं पाबंदियों के बीच गुरु राम सिंह ने अपने आंदोलन को प्रगट रूप से धार्मिक एवं सामाजिक सुधार की ओर लगाया तथा अनेक धार्मिक एवं सामाजिक कुरीतियों का निराकरण किया तथा अंग्रेजी सरकार से पूर्ण असहयोग बनाए रखा।

थ्ब्रटिश हुकूमत गुरु राम सिंह और उनके आंदोलन के राजनीतिक स्वरूप से भली–भांति परिचित नहीं थी, परिचति होती भी कैसे?इसके पूर्व उन्हें बहिष्कार अथवा असहयोग के राजनीतिक प्रयोग का कोई अनुभव भी नहीं था। गुरु राम सिंह ही वह पहले व्यक्ति हुए जिन्होंने ब्रिटिश हुकूमत से लोहा लेने के लिए असहयोग एवं बहिष्कार का रास्ता अपनाया और इस रास्ते पर चलते हुए उन्होंने पंजाब में अपनी समानांतर सरकार भी स्थापित कर ली। पूरे पंजाब को २२ सूबों में बांट कर उनमें एक प्रमुख जिसे 'सूबा' कहा जाता था नियुक्त कर उन्होंने अपने संगठन का प्रशासनिक ढांचा प्रस्तुत किया था।

समानान्तर सरकार की स्थापना के साथ–साथ उन्होंने विदेशों से भी सम्पर्क स्थापित किया हुआ था। उनके सूबे नेपाल, रूस तथा सोमान्तों से सम्पर्क बनाए हुए थे। विदेशों में विशेष रूप से काबुल, रूस तथा नेपाल में अपने दूत रूप में सूबों को भेजकर वहां की गतिविधियों की जानकारी प्राप्त करने तथा उनसे

